ਭਾਰਤ - ਦੇਸ਼ ਤੇ ਲੋਕ

# ਜਾਣੇ - ਪਛਾਣੇ ਰੁੱਖ

ਡਾ. ਐਚੱ ਸਾਂਤਾਪੋਅ

ਅਨੁਵਾਦਕ
ਗੁਲਵੰਤ ਫ਼ਾਰਿਗ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਇਹ ਪੁਸਤਕ, ਜੋ ਹੁਣ ਆਮ ਲੋਕਾਂ ਦੇ ਹੱਥਾਂ ਵਿਚ ਪੁੱਜ ਰਹੀ ਹੈ, ਲਿਖਣ ਦੇ ਪਿੱਛੇ ਪ੍ਰੇਰਨਾ, ਬੰਬਈ ਦੇ 'ਸਰਕਾਰੀ ਟ੍ਰਾਂਸਪੋਰਟ ਰੀਵੀਊ' ਦੇ ਸੰਪਾਦਕ ਸ੍ਰੀ ਜੇ. ਜੈਨ ਦੀ ਸੀ। ਉਹਨਾਂ ਮੈਨੂੰ ਇਸ ਪਤ੍ਰਿਕਾ ਲਈ ਬੰਬਈ ਦੇ ਕੁਝ ਰੁੱਖਾਂ ਬਾਰੇ, ਆਮ ਪਾਠਕਾਂ ਵਲੋਂ ਪਸੰਦ ਕੀਤੇ ਜਾਣ ਵਾਲੇ ਲੇਖਾਂ ਦੀ ਇੱਕ ਲੜੀ ਲਿਖਣ ਲਈ ਬੇਨਤੀ ਕੀਤੀ। ਮੈਂ ਇਹ ਲੜੀ ਲਿਖਣੀ ਪਰਵਾਨ ਕਰ ਲਈ। ਇਸ ਲੜੀ ਦਾ ਪਹਿਲਾ ਲੇਖ ਉਸ ਪਤ੍ਰਿਕਾ ਦੇ ਮਈ, 1958 ਦੇ ਅੰਕ ਵਿਚ ਅਤੇ ਆਖ਼ਰੀ ਲੇਖ ਨਵੰਬਰ, 1960 ਦੇ ਅੰਕ ਵਿਚ ਪ੍ਰਕਾਸ਼ਿਤ ਹੋਇਆ। ਉਸ ਤੋਂ ਬਾਅਦ ਪਤ੍ਰਿਕਾ ਛਪਣੀ ਬੰਦ ਹੋ ਗਈ ਅਤੇ ਅੰਗਰੇਜ਼ੀ ਦੀ ਥਾਂ 'ਤੇ ਉਹ ਖੇਤਰੀ ਭਾਸ਼ਾ ਵਿਚ ਪ੍ਰਕਾਸ਼ਿਤ ਹੋਣ ਲੱਗੀ।

ਇਸ ਲੜੀ ਦੇ ਪਹਿਲੇ ਲੇਖ ਦੀ ਭੂਮਿਕਾ-ਟਿੱਪਣੀ ਵਜੋਂ ਸੰਪਾਦਕ ਨੇ ਲਿਖਿਆ ਸੀ, "ਇਹ ਸੰਖੇਪ ਲੇਖਾਂ ਤੇ ਚਿੱਤਰਾਂ ਦੀ ਉਸ ਲੜੀ ਦਾ ਪਹਿਲਾ ਲੇਖ ਹੈ, ਜੋ ਅਸੀਂ ਸਮੇਂ-ਸਮੇਂ ਪ੍ਰਕਾਸ਼ਿਤ ਕਰਨ ਦਾ ਵਿਚਾਰ ਬਣਾਇਆ ਹੈ। ਅਸੀਂ ਅਜਿਹੇ ਦਰੱਖ਼ਤਾਂ ਜਾਂ ਦਰੱਖਤਾ ਉੱਤੇ ਚੜ੍ਹਨ ਵਾਲੀਆਂ ਵੇਲਾਂ ਦੀ ਚੋਣ ਕਰਾਂਗੇ, ਜੋ ਆਪਣੇ ਸੁੰਦਰ ਫੁੱਲਾਂ ਅਤੇ ਪੱਤਿਆਂ ਦੇ ਕਾਰਨ ਸਾਡੇ ਬਾਗ਼-ਬਗੀਚਿਆਂ ਅਤੇ ਰਸਤਿਆਂ 'ਤੇ ਲਾਉਣ ਲਈ ਖ਼ਾਸ ਅਹਿਮੀਅਤ ਦੇ ਹੱਕਦਾਰ ਹਨ। ਆਸ ਹੈ ਇਹ ਲੜੀ ਸਰਕਾਰੀ ਟ੍ਰਾਂਸਪੋਰਟ ਅਮਲੇ ਅਤੇ ਆਮ ਮੁਸਾਫ਼ਿਰਾਂ ਦੇ ਮਨਾਂ ਵਿਚ, ਕੁਦਰਤ ਦੀ ਖ਼ੂਬਸੂਰਤੀ ਨੂੰ ਮਾਨਣ ਤੇ ਸਲਾਹੁਣ ਦਾ ਵਧੇਰੇ ਚਾਅ ਤੇ ਉਤਸ਼ਾਹ ਪੈਦਾ ਕਰੇਗੀ।"

ਬੰਬਈ ਦੇ "ਸਰਕਾਰੀ ਟ੍ਰਾਸਪੋਰਟ ਰੀਵੀਊ" ਵਿੱਚ ਪ੍ਰਕਾਸ਼ਿਤ ਲੜੀ ਦੇ ਜ਼ਿਆਦਾਤਰ ਲੇਖ, ਉਚਿਤ ਸੋਧ-ਸੁਧਾਈ ਅਤੇ ਤਬਦੀਲੀ ਤੋਂ ਬਾਅਦ, ਇਹਨਾਂ ਪੰਨਿਆ 'ਤੇ ਪ੍ਰਕਾਸ਼ਿਤ ਕੀਤੇ ਗਏ ਹਨ। ਕੁੱਝ ਝਾੜ-ਝਾੜੀਆਂ ਅਤੇ ਵੇਲਾਂ ਵਰਗੇ ਪੌਦੇ ਛੱਡ ਦਿੱਤੇ ਗਏ ਹਨ। ਦੂਸਰੇ ਪਾਸੇ ਕਈ ਨਵੇਂ ਰੁੱਖ ਇਸ ਪੁਸਤਕ ਵਿਚ ਸ਼ਾਮਿਲ ਕੀਤੇ ਗਏ ਹਨ। ਮੋਟੇ ਤੌਰ ਤੇ, ਸਿਰਫ਼ ਉਹੀ ਰੁੱਖ ਸ਼ਾਮਿਲ ਕੀਤੇ ਗਏ ਹਨ, ਜੋ ਸਾਡੇ ਸ਼ਹਿਰਾਂ-ਕਸਬਿਆਂ ਦੀਆਂ ਗਲੀਆਂ ਜਾਂ ਦੇਸ਼ ਦੀਆਂ ਸੜਕਾਂ ਦੇ ਕਿਨਾਰੇ ਲੱਗੇ ਵੇਖਣ 'ਚ ਆਉਂਦੇ ਹਨ। ਬਾਗ਼-ਬਗੀਚਿਆਂ ਅਤੇ ਵਣਾਂ-ਜੰਗਲਾਂ ਵਿਚ ਪਾਏ ਜਾਣ ਵਾਲੇ ਰੁੱਖ, ਜਾਣ-ਬੁੱਝ ਕੇ ਰਹਿਣ ਦਿੱਤੇ ਗਏ ਹਨ।

ਇਹ ਪੁਸਤਕ ਬਨੱਸਪਤ-ਵਿਗਿਆਨੀ, ਜਾਂ ਵਣ-ਪਾਲਾਂ ਲਈ ਨਹੀਂ ਸਗੋਂ ਇਸਦਾ ਮਨੋਰਥ ਸਾਡੇ ਪੜ੍ਹੇ-ਲਿਖੇ ਲੋਕਾਂ ਨੂੰ ਭਾਰਤ ਦੇ ਸੜਕਾਂ ਜਾਂ ਰਸਤਿਆਂ ਦੇ ਕਿਨਾਰੇ ਹੋਣ ਵਾਲੇ ਵਧੇਰੇ ਆਮ ਰੁੱਖਾਂ ਬਾਰੇ ਕੁਝ ਜਾਣਕਾਰੀ ਦੇਣਾ ਹੈ। ਤਕਨੀਕੀ ਸ਼ਬਦਾਵਲੀ ਘੱਟ ਤੋਂ ਘੱਟ ਦੇਣ ਦਾ ਯਤਨ ਕੀਤਾ ਗਿਆ ਹੈ ਅਤੇ ਜਿੱਥੇ ਕਿਤੇ ਤਕਨੀਕੀ ਸ਼ਬਦ ਦਿੱਤੇ ਗਏ ਹਨ, ਉਹਨਾਂ ਦੀ ਪੂਰੀ-ਪੂਰੀ ਵਿਆਖਿਆ ਕੀਤੀ ਗਈ ਹੈ। ਜਿਥੋਂ ਤੱਕ ਵੇਰਵਿਆਂ ਦਾ ਸੰਬੰਧ ਹੈ, ਮੈਂ ਸਿਰਫ਼ ਉਹੀ ਵੇਰਵੇ ਦੇਣ ਦੀ ਕੋਸ਼ਿਸ਼ ਕੀਤੀ ਹੈ, ਜੋ ਮੇਰੀ ਰਾਏ 'ਚ ਜ਼ਿਆਦਾਤਰ ਭਾਰਤ ਦੇ ਕਿਸੇ ਨਾ ਕਿਸੇ ਹਿੱਸੇ ਦੇ ਆਪਣੇ ਮੂਲ ਰੁੱਖ ਹਨ। ਸਿਰਫ਼ ਕੁਝ ਕੁ ਵਿਦੇਸ਼ੀ ਰੁੱਖ ਹੀ ਲਏ ਗਏ ਹਨ। ਉਹ ਵੀ ਅਜਿਹੇ ਰੁੱਖ ਹਨ, ਜੋ ਸਾਰੇ ਦੇਸ਼ ਵਿਚ

ਆਮ ਹੋਣ ਲੱਗ ਪਏ ਹਨ ਅਤੇ ਜਿਹਨਾਂ ਆਪਣੇ-ਆਪ ਨੂੰ ਭਾਰਤੀ ਸਥਿਤੀਆਂ ਦੇ ਏਨਾ ਅਨੁਕੂਲ ਬਣਾ ਲਿਆ ਹੈ ਕਿ ਜੇ ਉਹਨਾਂ ਨੂੰ ਭਾਰਤ ਦੇ ਮੂਲ ਰੁੱਖ ਨਹੀਂ, ਤਾਂ ਘੱਟੋ-ਘੱਟ ਏਥੋਂ ਦੀਆਂ ਪ੍ਰਕਿਰਤਕ ਸਥਿਤੀਆਂ ਅਨੁਸਾਰ ਪੂਰੀ ਤਰ੍ਹਾਂ ਢਲ ਜਾਣ ਵਾਲੇ ਜ਼ਰੂਰ ਸਮਝਿਆ ਜਾ ਸਕਦਾ ਹੈ।

ਮੂਲ ਲੇਖ-ਲੜੀ, ਜਿਵੇਂ ਕਿ ਪਹਿਲਾਂ ਆਖਿਆ ਗਿਆ ਹੈ, ਬੰਬਈ ਦੀ ਇੱਕ ਪਤ੍ਰਿਕਾ ਅਤੇ ਬੰਬਈ ਦੇ ਪਾਠਕ-ਵਰਗ ਲਈ ਲਿਖੀ ਗਈ ਸੀ। ਇਸ ਕਰਕੇ ਉਹਨਾਂ ਵਿਚ ਅਜਿਹੀ ਜਾਣਕਾਰੀ ਤੇ ਸੂਚਨਾ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ, ਜੋ ਕਿ ਬੰਬਈ ਦੇ ਲੋਕਾਂ ਲਈ ਵਿਸ਼ੇਸ਼ ਦਿਲਚਸਪੀ ਵਾਲੀ ਸਮਝੀ ਗਈ ਸੀ। ਇਸ ਪੁਸਤਕ ਵਿੱਚ ਵੇਰਵਿਆਂ ਦਾ ਘੇਰਾ ਵਧਾ ਕੇ, ਹਿਮਾਲਾ ਪਰਬਤ ਦੇ ਦੱਖਣ ਵਲ ਦੇ ਜ਼ਿਆਦਾਤਰ ਭਾਰਤ ਤੱਕ ਕਰ ਦਿੱਤਾ ਗਿਆ ਹੈ।

ਮੇਰੇ ਕੁੱਝ ਮਿੱਤਰ, ਜਿਹਨਾਂ ਪੁਸਤਕ ਦਾ ਖਰੜਾ ਵੇਖਿਆ ਹੈ, ਮੈਨੂੰ ਪੁੱਛਦੇ ਰਹੇ ਹਨ ਕਿ ਮੈਂ ਇਸ ਵਿਚ ਕੁੱਝ ਰੁੱਖ ਸ਼ਾਮਿਲ ਕਿਉਂ ਕੀਤੇ ਹਨ ਅਤੇ ਕੁੱਝ ਹੋਰ ਛੱਡ ਕਿਉਂ ਦਿੱਤੇ ਹਨ, ਜਦ ਕਿ ਕੁੱਝ ਅਜਿਹੇ ਮੂਲ ਰੁੱਖ ਹਨ ਜੋ ਕਿ ਏਥੇ ਦਿੱਤੇ ਗਏ ਕੁੱਝ ਰੁੱਖਾਂ ਨਾਲੋਂ ਹਰ ਲਿਹਾਜ਼ ਨਾਲ ਕਿਤੇ ਵਧੇਰੇ ਖ਼ੂਬਸੂਰਤ ਅਤੇ ਦਿਲਕਸ਼ ਹਨ। ਮੈਂ ਇਸ ਗੱਲ ਦਾ ਈਮਾਨਦਾਰੀ ਨਾਲ ਇਕਬਾਲ ਕਰਦਾ ਹਾਂ ਕਿ ਕਿਸੇ ਵੀ ਦਾਰਸ਼ਨਿਕ ਕਾਰਨ ਨੇ ਵਿਸ਼ੇ ਦੀ ਚੋਣ ਵਿੱਚ ਮੇਰੀ ਅਗਵਾਈ ਨਹੀਂ ਕੀਤੀ। ਮੈਂ ਕਈ ਵਰ੍ਹੇ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਘੁੰਮਦਾ ਫਿਰਦਾ ਅਤੇ ਰੁੱਖਾਂ ਨੂੰ ਗਹੁ ਨਾਲ ਵੇਖਦਾ ਰਿਹਾ ਹਾਂ। ਕੁੱਝ ਰੁੱਖਾਂ ਨੇ ਵਿਸ਼ੇਸ਼ ਤੌਰ 'ਤੇ ਮੇਰਾ ਮਨ ਮੋਹਿਆ ਹੈ ਅਤੇ ਏਥੇ, ਇਸ ਪੁਸਤਕ ਵਿਚ ਉਹਨਾਂ ਦਾ ਜ਼ਿਕਰ ਹੈ। ਜਾਂ ਫਿਰ ਕੁਝ ਦੋਸਤਾਂ ਨੇ ਮੇਰਾ ਧਿਆਨ ਕੁਝ ਦਿਲ-ਖਿੱਚ ਦਰੱਖ਼ਤਾਂ ਵਲ ਦਿਵਾਇਆ ਹੈ ਅਤੇ ਵਧੇਰੇ ਵਿਸਥਾਰ ਦੀ ਮੰਗ ਕੀਤੀ ਹੈ, ਅਜਿਹੇ ਰੁੱਖ ਵੀ ਇਸ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ। ਆਮ ਕਰਕੇ ਮੈਂ ਅਜਿਹੇ ਰੁੱਖ ਹੀ ਲਏ ਹਨ, ਜੋ ਕੇਵਲ ਟਾਪੂਹਾਰ ਭਾਰਤ ਵਿੱਚ ਹੀ ਮਿਲਦੇ ਹਨ, ਹਿਮਲਾ ਪਰਬਤ ਜਾਂ ਆਸਾਮ ਦੇ ਵਧੇਰੇ ਦੂਰ-ਦਰਾਜ਼ ਹਿੱਸਿਆਂ ਤੋਂ ਦੂਰ। ਕਹਿਣ ਦਾ ਮਤਲਬ ਇਹ ਕਿ ਉਹ ਰੁੱਖ ਜਿਹਨਾਂ ਸੰਬੰਧੀ ਇਹ ਆਸ ਕੀਤੀ ਜਾਂਦੀ ਹੈ ਕਿ ਸਾਡੇ ਆਮ ਲੋਕਾਂ ਨੂੰ ਥੋੜ੍ਹੀ-ਬਹੁਤੀ ਜਾਣਕਾਰੀ ਜ਼ਰੂਰ ਹੋਵੇ।

ਇੱਕ ਗੱਲ ਚਿੱਤਰਾਂ ਬਾਰੇ। ਪਲੇਟ ਨੰਬਰ 4 ਨੂੰ ਛੱਡ ਕੇ, ਸਾਰੇ ਰੰਗੀਨ ਬਲਾਕ ਸ੍ਰੀ ਏ. ਕੇ. ਗੋਹੇਲ ਦੀਆਂ ਮੂਲ ਵਾਟਰ-ਕਲਰ ਪੇਂਟਿੰਗਾਂ ਤੋਂ ਬਣਾਏ ਗਏ ਹਨ, ਜਿਹਨਾਂ ਨੇ ਕਿ ਆਪਣਾ ਕੰਮ ਬੰਬਈ ਵਿਚ, ਇੱਕ ਅਜਿਹੀ ਯੋਜਨਾ ਦੇ ਅਧੀਨ ਨੇਪਰੇ ਚਾੜ੍ਹਿਆ, ਜਿਸ ਲਈ ਕਿ ਪੈਸਾ ਵਿਗਿਆਨਕ ਤੇ ਸਨਅਤੀ ਖੋਜ ਕੌਂਸਲ, ਨਵੀਂ ਦਿੱਲੀ ਵਲੋਂ ਮੁਹੱਈਆ ਕੀਤਾ ਗਿਆ ਸੀ। ਪਲੇਟ ਨੰਬਰ 4, ਪੁਰੰਧਰ ਦੇ ਸ੍ਰੀ ਆਰ. ਏ. ਐਕਲੰਡ, ਜੋ ਹੁਣ ਫਿਨਲੈਂਡ ਦੇ ਹਨ, ਦੀ ਇੱਕ ਵਾਟਰ-ਕਲਰ ਪੇਂਟਿੰਗ 'ਤੇ ਆਧਾਰਿਤ ਹੈ। ਹਾਫ਼-ਟੋਨ ਚਿੱਤਰ, ਈ. ਬਲੈਟਰ ਦੀ ਪੁਸਤਕ "ਬਰਤਾਨਵੀ ਭਾਰਤੀ ਅਤੇ ਸ੍ਰੀ ਲੰਕਾ ਦੇ ਤਾੜ" 'ਚੋਂ ਆਗਿਆ ਸਹਿਤ ਲਏ ਗਏ ਹਨ, ਜੋ ਆਕਸਫ਼ੋਰਡ ਯੂਨੀਵਰਸਿਟੀ ਪ੍ਰੈੱਸ ਦੁਆਰਾ ਪ੍ਰਕਾਸ਼ਿਤ ਕੀਤੀ ਗਈ ਹੈ। ਰੇਖਾ-ਚਿੱਤਰ 1 ਅਤੇ 7 ਨੂੰ ਛੱਡ ਕੇ, ਬਾਕੀ ਦੇ ਰੇਖਾ-ਚਿੱਤਰ ਸ੍ਰੀ ਡੀ. ਪੀ. ਦੇਬ ਦੁਆਰਾ ਖ਼ਾਸ ਤੌਰ 'ਤੇ ਬਣਾਏ ਗਏ ਹਨ, ਜੋ ਭਾਰਤੀ ਬਨੱਸਪਤ ਵਿਗਿਆਨਕ ਸਰਵੇਖਣ, ਕਲਕੱਤਾ ਦੇ ਇੱਕ ਕਲਾਕਾਰ ਹਨ। ਰੇਖਾ-ਚਿੱਤਰ ਨੰਬਰ-7, ਪੁਸਤਕ ਦੇ ਕਰਤਾ ਦੇ ਇੱਕ ਫ਼ੋਟੋਗਰਾਫ਼ 'ਤੇ ਆਧਾਰਿਤ ਹੈ। ਰੇਖਾ-ਚਿੱਤਰ ਨੰਬਰ-1

ਭਾਰਤੀ ਬਨੱਸਪਤ ਵਿਗਿਆਨਕ ਸਰਵੇਖਣ, ਕਲਕੱਤਾ ਦੇ ਡਾ. ਟੀ. ਏ. ਰਾਓ ਦੇ ਇੱਕ ਫ਼ੋਟੋਗਰਾਫ਼ 'ਤੇ ਆਧਾਰਿਤ ਹੈ। ਮੈਂ ਇਹਨਾਂ ਸਾਰੇ ਕਲਾਕਾਰਾਂ ਅਤੇ ਆਕਸਫ਼ੋਰਡ ਯੂਨੀਵਰਸਿਟੀ ਪ੍ਰੈੱਸ ਦਾ ਦਿਲੋਂ-ਮਨੋਂ ਧੰਨਵਾਦੀ ਹਾਂ।

ਮੈਂ ਬੰਬਈ ਦੇ "ਸਰਕਾਰੀ ਟ੍ਰਾਂਸਪੋਰਟ ਰੀਵੀਊ" ਦੇ ਸੰਪਾਦਕ, ਸ੍ਰੀ ਜੇ. ਜੈਨ ਅਤੇ ਬੰਬਈ ਦੇ ਸਰਕਾਰੀ ਟ੍ਰਾਂਸਪੋਰਟ ਪ੍ਰਾਧਿਕਰਣ ਪ੍ਰਤਿ ਵੀ ਆਪਣਾ ਰਿਣ ਪ੍ਰਗਟ ਕਰਨਾ ਚਾਹੁੰਦਾ ਹਾਂ, ਜਿਹਨਾ ਦੀ ਆਗਿਆ ਨਾਲ, "ਸਰਕਾਰੀ ਟ੍ਰਾਂਸਪੋਰਟ ਰੀਵੀਊ" ਵਿਚ 'ਆਪਣੇ ਰੁੱਖਾਂ ਨੂੰ ਜਾਣੋਂ' ਦੇ ਕਾਲਮ ਹੇਠ ਛਪੀ ਮੂਲ ਲੇਖ-ਲੜੀ, ਥੋੜ੍ਹੀ-ਬਹੁਤ ਸੋਧ-ਸੁਧਾਈ ਤੋਂ ਬਾਅਦ ਏਥੇ ਮੁੜ ਛਾਪੀ ਜਾ ਰਹੀ ਹੈ। ਮੈਂ ਇਸ ਗੱਲ ਲਈ ਉਹਨਾਂ ਦਾ ਹੋਰ ਵੀ ਅਹਿਸਾਨਮੰਦ ਹਾਂ ਕਿ ਉਹਨਾਂ ਨੇ ਮੈਨੂੰ ਆਪਣੇ ਕਈ ਰੰਗੀਨ ਬਲਾਕ ਪੁਸਤਕ ਵਿਚ ਵਰਤਣ ਦੀ ਇਜਾਜ਼ਤ ਦੇ ਦਿੱਤੀ ਹੈ ਅਤੇ ਇਸ ਤਰ੍ਹਾਂ ਅਸੀਂ ਪੁਸਤਕ ਦੀ ਲਾਗਤ ਨੂੰ ਘੱਟ ਕਰ ਸਕੇ ਹਾਂ। ਮੈਂ ਭਾਰਤੀ ਬਨੱਸਪਤ ਵਿਗਿਆਨਕ ਸਰਵੇਖਣ ਦੇ ਡਿਪਟੀ ਡਾਇਰੈਕਟਰ, ਸ੍ਰੀ ਕੇ ਐਸ. ਸਿਰੀਨਿਵਾਸਨ ਦਾ ਵੀ ਬਹੁਤ ਸ਼ੁਕਰਗੁਜ਼ਾਰ ਹਾਂ, ਜਿਹਨਾਂ ਰੇਖਾ-ਚਿੱਤਰ ਤਿਆਰ ਕਰਨ ਵਿੱਚ ਮੋਟੀ ਮਦਦ ਕੀਤੀ ਹੈ।

– ਡਾ. ਐੱਚ. ਸਾਂਤਾਪੌਅ

# ਤਤਕਰਾ


| | | |
|---|---|---|
| | ਭੂਮਿਕਾ | |
| 1. | ਗੋਰਖ ਇਮਲੀ | 1 |
| 2. | ਕਦੰਬ | 5 |
| 3. | ਜੰਨਤ ਦਾ ਰੁੱਖ | 8 |
| 4. | ਸ਼ੈਤਾਨ ਰੁੱਖ | 10 |
| 5. | ਜੈਕ-ਫਰੂਟ ਰੁੱਖ | 13 |
| 6. | ਭਾਰਤ ਦੇ ਕੁੱਝ ਕਚਨਾਰ | 15 |
| | ਗੁਲਾਬੀ ਕਚਨਾਰ | 16 |
| | ਝਿੰਜੇਰੀ | 18 |
| | ਰੋਮਦਾਰ ਕਚਨਾਰ | 18 |
| | ਚਿੱਤਰ-ਮਿਤਰਾ ਕਚਨਾਰ | 19 |
| | ਵੇਲ-ਕਚਨਾਰ | 19 |
| | ਮੁਸਾਮਦਾਰ ਪੱਤਿਆਂ ਵਾਲਾ ਕਚਨਾਰ | 20 |
| 7. | ਸਿੰਮਲ ਰੁੱਖ | 20 |
| 8. | ਢੱਕ | 24 |
| 9. | ਸੁਲਤਾਨਾ ਚੰਪਾ | 27 |
| 10. | ਅਮਲਤਾਸ | 30 |
| 11. | ਜੰਗਲੀ ਸਰੂ | 33 |
| 12. | ਟਾਹਲੀ | 35 |
| 13. | ਗੁੱਲ ਮੋਹਰ | 36 |
| 14. | ਦੂਈਆਬੰਗਾ | 39 |
| 15. | ਮੰਦਾਰ | 40 |
| 16. | ਬੋਹੜ | 43 |
| 17. | ਇਸ਼ਕਪੇਚਾ-ਨੁਮਾ ਅੰਜੀਰ | 48 |
| 18. | ਪਿੱਪਲ | 50 |
| 19. | ਕਿੱਕਰ | 54 |
| 20. | ਗਲੀਰੀਸੀਡੀਆ | 56 |

| | | |
|---|---|---|
| 21. | ਜਰੁੱਲ | 58 |
| 22. | ਮੱਹੂਆ | 61 |
| 23. | ਅੰਬ | 65 |
| 24. | ਧਰੇਕ | 70 |
| 25. | ਅੰਜਨ | 72 |
| 26. | ਨਾਗਵਲੀ | 75 |
| 27. | ਹਾਰ-ਸ਼ਿੰਗਾਰ | 78 |
| 28. | ਭਾਰਤ ਦੇ ਕੁਝ ਵਧੇਰੇ ਜਾਣੇ-ਪਛਾਣੇ ਤਾੜ | 81 |
| | ਉੱਚਾ ਤਾੜ | 82 |
| | ਮੱਛੀ-ਪੂਛਲ ਤਾੜ | 83 |
| | ਸੁਪਾਰੀ ਦਾ ਰੁੱਖ | 87 |
| | ਜੰਗਲੀ ਖਜੂਰ | 88 |
| | ਪਹਾੜੀ ਤਾੜ | 88 |
| | ਨਾਰੀਅਲ | 90 |
| 29. | ਤਾਂਬਾ-ਫਲੀ | 94 |
| 30. | ਅਸ਼ੋਕ | 98 |
| 31. | ਕਰੰਜ | 100 |
| 32. | ਪੁੱਤਰੰਜੀਵਾ | 103 |
| 33. | ਕੁਸਮ | 104 |
| 34. | ਬਣ-ਕਪਾਸੀ | 107 |
| 35. | ਜਾਮਣ ਦਾ ਰੁੱਖ | 109 |
| 36. | ਇਮਲੀ ਦਾ ਰੁੱਖ | 112 |
| 37. | ਸਾਗਵਾਨ ਦਾ ਰੁੱਖ | 116 |
| 38. | ਪਹਾੜੀ ਪਿੱਪਲ | 119 |
| 39. | ਤੁਣ ਦਾ ਰੁੱਖ | 121 |

# ਚਿੱਤਰ-ਸੂਚੀ


| | | |
|---|---|---|
| 1. | ਗੋਰਖ ਇਮਲੀ | 2 |
| 2. | ਜੰਨਤ ਦਾ ਰੁੱਖ | 9 |
| 3. | ਸ਼ੈਤਾਨ ਰੁੱਖ | 11 |
| 4. | ਸਿੰਮਲ ਰੁੱਖ | 21 |
| 5. | ਸੁਲਤਾਨਾ ਚੰਪਾ | 28 |
| 6. | ਅਮਲਤਾਸ | 31 |
| 7. | ਬੋਹੜ ਦਾ ਰੁੱਖ | 44 |
| 8. | ਕਿੱਕਰ | 55 |
| 9. | ਜਰੁੱਲ | 59 |
| 10. | ਮਹੂਆ | 63 |
| 11. | ਅੰਬ | 66 |
| 12. | ਨਾਗਵਲੀ | 76 |
| 13. | ਹਾਰ-ਸ਼ਿੰਗਾਰ | 79 |
| 14. | (ੳ) ਮੱਛੀ-ਪੂਛਲ ਤਾੜ | 83 |
| | (ਅ) ਸੁਪਾਰੀ ਦਾ ਰੁੱਖ | 85 |
| | (ੲ) ਜੰਗਲੀ ਖਜੂਰ | 89 |
| | (ਸ) ਨਾਰੀਅਲ | 91 |
| 15. | ਤਾਂਬਾ-ਫਲੀ | 95 |
| 16. | ਕਰੰਜ | 101 |
| 17. | ਕੁਸਮ | 105 |
| 18. | ਜਾਮਣ ਦਾ ਰੁੱਖ | 111 |
| 19. | ਇਮਲੀ ਦਾ ਰੁੱਖ | 115 |
| 20. | ਸਾਗਵਾਨ ਦਾ ਰੁੱਖ | 118 |
| 21. | ਤੁਣ ਦਾ ਰੁੱਖ | 122 |

# ਰੰਗੀਨ ਚਿੱਤਰਾਂ ਦੀ ਸੂਚੀ

(ਸਫ਼ਾ 24-25 ਦੇ ਵਿਚਕਾਰ)

1. ਕਦੰਬ
2. ਗੁਲਾਬੀ ਕਚਨਾਰ
3. ਢੱਕ
4. ਗੁੱਲ ਮੋਹਰ
5. ਬੋਹੜ ਦਾ ਰੁੱਖ
6. ਇਸ਼ਕਪੇਚਾ-ਨੁਮਾ ਅੰਜੀਰ
7. ਪਿੱਪਲ
8. ਗਲੀਰੀਸੀਡੀਆ

(ਸਫ਼ਾ 60-61 ਦੇ ਵਿਚਕਾਰ)

9. ਧਰੇਕ
10. ਅਸ਼ੋਕ
11. ਬਣ-ਕਪਾਸੀ
12. ਪਹਾੜੀ ਪਿੱਪਲ

# 1. ਗੋਰਖ ਇਮਲੀ

## *ਐਡਨਸੋਨੀਆ ਡਿਜੀਟਾਟਾ*

(ਕੁਲ : ਬੰਬਾਕਾਸੀ)

ਗੋਰਖ ਇਮਲੀ ਕਈ ਸਦੀਆਂ ਤੋਂ ਭਾਰਤ ਦਾ ਇੱਕ ਜਾਣਿਆ-ਪਛਾਣਿਆ ਰੁੱਖ ਹੈ। ਇਸ ਨੂੰ 'ਬਾਉਬਾਬ' ਵੀ ਆਖਦੇ ਹਨ। ਇਸ ਰੁੱਖ ਦਾ ਮੂਲ-ਸਥਾਨ ਤਪਤ-ਖੰਡੀ ਅਫ਼ਰੀਕਾ ਹੈ। ਇਸ ਨੂੰ ਭਾਰਤ ਵਿਚ ਲਿਆਉਣ, ਪ੍ਰਚੱਲਤ ਕਰਨ ਅਤੇ ਅੱਗੇ ਫੈਲਾਉਣ ਦਾ ਸਿਹਰਾ, ਮੁਸਲਿਮ ਸੌਦਾਗਰਾਂ ਦੇ ਸਿਰ ਹੈ। ਇਸ ਸਮੇਂ 'ਬਾਉਬਾਬ' ਸਾਰੇ ਹੀ ਭਾਰਤ ਵਿਚ, ਕਲਕੱਤੇ, ਲਖਨਊ, ਮਦਰਾਸ ਆਦਿ ਸ਼ਹਿਰਾਂ ਵਿਚ ਪਾਇਆ ਜਾਂਦਾ ਹੈ ਪਰ ਇਹ ਖ਼ਾਸ ਕਰਕੇ ਭਾਰਤ ਦੇ ਪੱਛਮੀ ਸਾਹਿਲ ਦੇ ਨਾਲ-ਨਾਲ ਬਹੁਤ ਆਮ ਹੁੰਦਾ ਹੈ। ਪਿਛਲੇ ਕੁਝ ਵਰ੍ਹਿਆਂ ਵਿਚ ਮੈਂ ਇਹ ਦਰੱਖ਼ਤ ਬਾਸੀਨ ਵਿਖੇ, ਸਾਲਸੈੱਟ ਜਜ਼ੀਰੇ 'ਤੇ, ਕੌਨਡਿਟਾ ਵਿਖੇ, ਈਸਾਈਆ ਦੇ ਇੱਕ ਗਿਰਜਾ-ਘਰ ਦੇ ਆਂਢ-ਗੁਆਂਢ ਵਿਚ ਵੇਖਿਆ ਹੈ। ਆਖਿਆ ਜਾਂਦਾ ਹੈ ਕਿ ਉਥੇ ਇਹ ਰੁੱਖ ਗਿਰਜਾ-ਘਰ ਦੇ ਮਿਸ਼ਨਰੀਆਂ ਵਲੋਂ ਸੋਲ੍ਹਵੀਂ ਸਦੀ ਵਿਚ ਲਾਏ ਗਏ ਸਨ। ਵਿਕਟੋਰੀਆ ਗਾਰਡਨਜ਼ ਦੇ ਦਾਖ਼ਲਾ-ਦਵਾਰ 'ਤੇ, ਗੋਰਖ ਇਮਲੀ ਦਾ, ਨਮੂਨੇ ਦਾ ਇੱਕ ਬਹੁਤ ਵਧੀਆ ਰੁੱਖ ਹੈ, ਜੋ ਇੱਕ ਪਹਿਰੇਦਾਰ ਵਾਂਗ ਖਲੋਤਾ, ਬਾਗ਼ ਵਿਚ ਆਉਣ-ਜਾਣ ਵਾਲਿਆਂ ਨੂੰ ਗਹੁ ਨਾਲ ਵੇਖਦਾ ਰਹਿੰਦਾ ਹੈ। ਸਾਰੇ ਸਾਲਸੈੱਟ ਜਜ਼ੀਰੇ 'ਚ, ਕਈ ਥਾਵਾਂ 'ਤੇ, ਗੋਰਖ ਇਮਲੀ ਦੇ ਕਈ ਚੰਗੇ ਰੁੱਖ ਵੇਖੇ ਜਾ ਸਕਦੇ ਹਨ।

### ਨਾਂ

ਰੁੱਖ ਦਾ ਵਿਗਿਆਨਕ ਨਾਂ 'ਐਡਨਸੋਨੀਆ ਡਿਜੀਟਾਟਾ' ਲਿਨ ਹੈ। ਐਡਨਸੋਨੀਆ ਨਾਂ ਅਠ੍ਹਾਰਵੀਂ ਸਦੀ ਦੇ ਇੱਕ ਫ਼ਰਾਂਸੀਸੀ ਬਨੱਸਪਤ - ਵਿਗਿਆਨੀ, ਐੱਮ. ਐਡਨਸਨ ਦਾ ਚੇਤਾ ਕਰਾਉਂਦਾ ਹੈ ਅਤੇ ਡਿਜੀਟਾਟਾ ਸ਼ਬਦ ਜਿਸ ਦਾ ਅਰਥ 'ਉਂਗਲੀ ਨੁਮਾ' ਹੈ, ਇਸ ਰੁੱਖ ਦੇ ਪੱਤਿਆਂ ਦੀ ਸ਼ਕਲ ਵਲ ਸੰਕੇਤ ਕਰਦਾ ਹੈ। ਰੁੱਖ ਦੇ ਵੱਖ ਵੱਖ ਅੰਗਰੇਜ਼ੀ ਨਾਂ, ਉਸਦੇ ਇੱਕ ਜਾਂ ਵਧੇਰੇ ਵਿਸ਼ੇਸ਼ ਤੇ ਉੱਘੇ ਲੱਛਣਾਂ ਵਲ ਇਸ਼ਾਰਾ ਕਰਦੇ ਹਨ, ਜਿਵੇਂ ਕਿ 'ਐਫ਼ਰੀਕਨ ਕਾਲਬਾਸ਼ ਟ੍ਰੀ' ਜਿਸ ਦਾ ਅਰਥ 'ਅਫ਼ਰੀਕੀ ਲਉਕੀ ਰੁੱਖ' ਬਣਦਾ ਹੈ, ਇਸ ਰੁੱਖ ਦੇ ਫਲ ਦੀ ਸ਼ਕਲ ਅਤੇ ਆਕਾਰ ਵਲ ਸੰਕੇਤ ਕਰਦਾ ਹੈ। ਇਸ ਨੂੰ 'ਕ੍ਰੀਮ ਆਫ਼ ਟਾਰਟਾਰ ਟ੍ਰੀ' ਭਾਵ 'ਤਾਤਾਰੀ ਰੁੱਖ ਦੀ ਮਲਾਈ' ਵੀ ਆਖਦੇ ਹਨ, ਜੋ ਫਲ ਦੇ ਗੁੱਦੇ ਵਲ ਇਸ਼ਾਰਾ ਕਰਦਾ ਹੈ। ਇਸ ਦਾ ਇੱਕ ਹੋਰ ਅੰਗਰੇਜ਼ੀ ਨਾਂ ਮੌਂਕੀ ਬਰੈੱਡ ਟ੍ਰੀ' ਹੈ, ਯਾਨੀ 'ਬਾਂਦਰ ਖੱਜਾ ਰੁੱਖ', ਜੋ ਇਸ ਗੱਲ ਵਲ ਇਸ਼ਾਰਾ ਹੈ ਕਿ ਬਾਂਦਰ, ਇਸ ਦੇ ਫਲ ਨੂੰ ਬੜੇ ਚਾਅ ਨਾਲ ਖਾਂਦੇ ਹਨ। ਅਫ਼ਰੀਕਾ ਦੇ ਕੁੱਝ ਹਿੱਸਿਆ ਵਿਚ, ਇਸ ਨੂੰ 'ਬਾਉਬਾਬ' ਆਖਦੇ ਹਨ ਅਤੇ ਇਹ ਨਾਂ ਅੰਗਰੇਜ਼ੀ ਵਿਚ ਵੀ ਪਰਵਾਨ ਕਰ ਲਿਆ ਗਿਆ ਹੈ। ਭਾਰਤ ਵਿਚ ਇਹ ਰੁੱਖ 'ਗੋਰਖ ਇਮਲੀ', 'ਗੋਰਖ ਚਿੰਚ, 'ਚੋਆਰੀ ਚਿਚ' ਆਦਿ ਕਰਕੇ ਜਾਣਿਆ ਜਾਂਦਾ ਹੈ।

## ਵਰਣਨ

ਇਹ ਵੇਖਣ ਵਿੱਚ ਬੜਾ ਹੀ ਅਜੀਬ ਜਿਹਾ ਰੁੱਖ ਹੁੰਦਾ ਹੈ। ਪਹਿਲਾਂ ਇਹ ਘਰਾਂ ਅਤੇ ਮੰਦਰਾਂ ਆਦਿ ਦੇ ਨੇੜੇ ਲਾਇਆ ਜਾਂਦਾ ਸੀ। ਇਸ ਦਾ ਤਣਾ ਬਹੁਤ ਵੱਡੇ ਆਕਾਰ ਦਾ ਹੋ ਜਾਂਦਾ ਹੈ. ਜਿਸ ਕਰਕੇ ਇਹ ਅੱਜ-ਕੱਲ੍ਹ ਗਲੀਆਂ ਤੇ ਰਸਤਿਆਂ ਦੇ ਨਾਲ ਨਾਲ ਲਾਉਣ ਲਈ ਠੀਕ ਨਹੀਂ ਸਮਝਿਆ ਜਾਂਦਾ। ਬੀਤੇ ਸਮਿਆਂ ਵਿੱਚ ਸ਼ਾਇਦ ਇਹ ਆਪਣੀ ਨਿਆਰੀ-ਨੁਹਾਰ ਅਤੇ ਆਪਣੇ ਬਹੁਤ ਸਾਰੇ ਹਿੱਸਿਆਂ ਦੀ ਦਾਰੂ-ਦਰਮਲੀ ਅਹਿਮੀਅਤ ਕਰਕੇ ਲਾਇਆ ਜਾਂਦਾ ਸੀ। ਇਸ ਰੁੱਖ ਦੀ ਲੱਕੜੀ ਨਰਮ ਹੁੰਦੀ ਹੈ। ਇਸ ਦਾ ਤਣਾ ਦੁਨੀਆ ਵਿਚ. ਲਗਭਗ ਸੱਭ ਤੋਂ ਗੱਠਵਾਂ ਹੁੰਦਾ ਹੈ. ਕੁਢੱਬੇ ਤੌਰ 'ਤੇ ਮੋਟਾ ਹੁੰਦਾ ਹੈ ਅਤੇ ਉਪਰੋਂ ਇਕਦਮ ਪਤਲਾ ਹੋ ਜਾਂਦਾ ਹੈ ਅਤੇ ਉਸ ਉੱਤੇ ਮੋਟੀਆਂ-ਮੋਟੀਆਂ ਟਾਹਣੀਆਂ ਫੁੱਟ ਆਉਂਦੀਆਂ ਹਨ। ਤਪਤ-ਖੰਡੀ ਅਫ਼ਰੀਕਾ ਦੇ ਉਹਨਾਂ ਹਿੱਸਿਆਂ ਵਿਚ. ਜੋ ਇਸ ਰੁੱਖ ਦੇ ਮੂਲ-ਸਥਾਨ ਹਨ. ਕਈ ਵਾਰ. ਤਣੇ ਦੇ ਵਿਆਸ ਦੇ ਦਸ ਮੀਟਰ ਜਾਂ ਉਸ ਤੋਂ ਵੀ ਵੱਧ ਹੋ ਜਾਣ ਦੀ ਖ਼ਬਰ ਮਿਲੀ ਹੈ ਅਤੇ ਇਸ ਤਰ੍ਹਾਂ ਤਣੇ ਦਾ ਘੇਰਾ ਲੱਗਭਗ ਤੀਹ ਮੀਟਰ ਤੱਕ ਹੋ ਜਾਂਦਾ ਹੈ। ਇਸ ਘੇਰੇ ਦਾ ਮਤਲਬ ਕੀ ਹੈ. ਇਸ ਨੂੰ ਸਪੱਸ਼ਟ ਕਰਨ ਲਈ ਏਨਾ ਆਖਣਾ ਹੀ ਕਾਫ਼ੀ ਹੈ ਕਿ ਜੇ ਚੌਦਾਂ-ਪੰਦਰਾਂ ਉੱਚੇ-ਲੰਮੇ ਆਦਮੀ ਆਪਣੀਆਂ ਬਾਹਵਾਂ ਪੂਰੀ ਤਰ੍ਹਾਂ ਪਸਾਰ ਕੇ ਤਣੇ ਦੇ ਆਲੇ-ਦੁਆਲੇ ਖੜੇ ਹੋਣ ਤਾਂ ਉਹ ਇਸ ਦਰੱਖ਼ਤ ਦੇ ਤਣੇ ਨੂੰ. ਵਲ ਸਕਣਗੇ। 'ਬਾਉਬਾਬ' ਦਾ ਇੱਕ ਹੋਰ ਬਹੁਤ ਹੀ ਉੱਘਾ ਲੱਛਣ ਹੈ. ਉਸ ਦੀ ਬੁੱਢ-



*ਚਿੱਤਰ 1.* **ਗੋਰਖ ਇਮਲੀ** *(ਐਡਨਸੋਨੀਆ ਡਿਜੀਟਾਟਲਿਨ)*

ਪੁਰਾਣੀ ਮੰਨੀ ਜਾਂਦੀ ਉਮਰ। ਐਡਨਸਨ ਨੇ ਖ਼ੁਦ ਹਿਸਾਬ ਲਾਇਆ ਸੀ ਕਿ ਇੱਕ ਬਹੁਤ ਹੀ ਵੱਡਾ ਰੁੱਖ, ਜੋ ਉਹਨੇ ਅਫ਼ਰੀਕਾ ਵਿਚ ਵੇਖਿਆ ਸੀ, ਪੰਜ ਹਜ਼ਾਰ ਵਰ੍ਹੇ ਤੋਂ ਵੀ ਵਧੇਰੀ ਉਮਰ ਦਾ ਸੀ। ਉਸੇ ਲੇਖਕ ਦਾ ਕਹਿਣਾ ਸੀ ਕਿ ਉਹਨੇ ਅਫ਼ਰੀਕਾ ਵਿਚ ਕੁੱਝ ਅਜਿਹੇ ਰੁੱਖ ਵੇਖੇ ਸਨ, ਜਿਹਨਾਂ ਦੀ ਛਿੱਲ ਉੱਤੇ, ਦਰਸ਼ਕਾਂ ਨੇ ਆਪਣੇ ਆਪਣੇ ਨਾਂ, ਚੌਧਵੀਂ ਜਾਂ ਪੰਦਰਵੀਂ ਸਦੀ ਵਿਚ ਉੱਕਰੇ ਸਨ ਅਤੇ ਉਹ ਰੁੱਖ, ਅਠ੍ਹਾਰਵੀਂ ਸਦੀ 'ਚ, ਹਾਲੇ ਤੱਕ ਵੀ ਹੋਰ-ਹੋਰ ਤਕੜੇ ਹੋ ਰਹੇ ਸਨ। ਇਹ ਰੁੱਖ ਜਿੰਨੇ ਵੀ ਪੁਰਾਣੇ ਹੋਣ, ਮੇਰਾ ਨਹੀਂ ਖ਼ਿਆਲ ਕਿ ਅਸੀਂ ਉਹਨਾਂ ਨੂੰ, ਸੰਸਾਰ ਦੇ ਸੱਭ ਤੋਂ ਵੱਡੀ ਉਮਰ ਦੇ ਰੁੱਖ ਆਖ ਸਕੀਏ। ਇਹ ਸਨਮਾਨ ਕੈਲੀਫ਼ੋਰਨੀਆ ਦੇ ਧੜਵੈਲ ਰੈੱਡਵੁੱਡ ਰੁੱਖਾਂ ਨੂੰ ਮਿਲਣਾ ਚਾਹੀਦਾ ਹੈ, ਜਾਂ ਫਿਰ ਮੁਕਾਬਲਤਨ ਛੋਟੇ, ਉਹਨਾਂ ਕੁੱਝ ਗਾਜਰੀ ਰੁੱਖਾਂ ਨੂੰ, ਜਿਹਨਾਂ ਦਾ ਸੰਯੁਕਤ ਰਾਜ ਅਮਰੀਕਾ ਦੇ ਪੱਛਮੀ ਹਿੱਸਿਆਂ ਵਿਚ, ਹਾਲ ਹੀ ਵਿਚ ਪਤਾ ਲੱਗਾ ਹੈ।

ਗੋਰਖ ਇਮਲੀ ਦਾ ਰੁੱਖ ਸਿੱਧਾ-ਸੁਖੜ ਹੁੰਦਾ ਹੈ ਅਤੇ ਵੀਹ ਮੀਟਰ ਤੋਂ ਵਧੇਰੇ ਉੱਚਾ, ਘੱਟ ਹੀ ਹੁੰਦਾ ਹੈ। ਇਸ ਦੀ ਛਿੱਲ ਕਾਫ਼ੀ ਸਾਫ਼ ਤੇ ਇਕਸਾਰ ਹੋਣੀ ਚਾਹੀਦੀ ਹੈ, ਪਰ ਅਕਸਰ ਉਹ ਬੁਰੀ ਤਰ੍ਹਾਂ ਖਰੀਂਢਦਾਰ ਅਤੇ ਕੁਰੂਪ ਹੁੰਦੀ ਹੈ। ਪੱਤੇ ਕਾਫ਼ੀ ਵੱਡੇ ਵੱਡੇ ਅਤੇ ਸਿੰਮਲ-ਰੁੱਖ ਦੇ ਪੱਤਿਆਂ ਵਰਗੇ ਹੁੰਦੇ ਹਨ। ਇੱਕ ਲੰਮੀ-ਪੱਕੀ ਪੱਤਰ-ਡੰਡੀ ਹੁੰਦੀ ਹੈ, ਜਿਸ ਦੇ ਸਿਰੇ 'ਤੇ 5-7 ਪੱਤੀਆਂ ਨਿਕਲਦੀਆਂ ਹਨ, ਸਾਰੀਆਂ ਇੱਕੋ ਹੀ ਥਾਂ ਤੋਂ। ਫੁੱਲ ਬਹੁਤ ਸ਼ਾਨਦਾਰ ਹੁੰਦੇ ਹਨ, ਜ਼ਿਆਦਾਤਰ ਆਪਣੇ ਆਕਾਰ ਕਰਕੇ, ਖ਼ਿੜਨ ਤੋਂ ਪਹਿਲਾਂ ਉਹ 10-12 ਸੈਂਟੀਮੀਟਰ ਲੰਮੇ ਹੁੰਦੇ ਹਨ ਅਤੇ ਖਿੜਨ ਤੋਂ ਮਗਰੋਂ ਲੱਗਭਗ 15 ਸੈਂਟੀਮੀਟਰ। ਉਹਨਾਂ ਦਾ ਰੰਗ ਚਿੱਟਾ ਹੁੰਦਾ ਹੈ ਅਤੇ ਪਰਾਗ-ਕੋਸ਼ ਵੈਂਗਣੀ ਭਾਹ ਮਾਰਦੇ ਹਨ। ਸਾਰੇ ਬੂਰ-ਕੇਸਰ ਇੱਕ ਵੱਡੀ ਸਾਰੀ ਗੱਠ ਜਾਂ ਪੁੰਜ ਜਿਹੇ ਵਿਚ ਇਕੱਠੇ ਲੱਗੇ ਹੁੰਦੇ ਹਨ, ਜੋ ਬਹੁਤ ਸਪੱਸ਼ਟ ਰੂਪ ਵਿੱਚ ਨਜ਼ਰ ਆਉਂਦਾ ਹੈ, ਜਦੋਂ ਕਿ ਫੁੱਲ ਦੇ ਖਿੜਨ ਤੋਂ ਕੁਝ ਚਿਰ ਪਿੱਛੋਂ, ਪੰਖੜੀਆਂ ਮੁੜ ਜਾਂਦੀਆਂ ਹਨ ਅਤੇ ਆਪਣੇ ਪਿਛਲੇ ਪਾਸੇ ਵਲ ਨੂੰ, ਥੋੜ੍ਹਾ-ਬਹੁਤ ਗੋਲ ਜਿਹੀਆਂ ਹੋ ਜਾਂਦੀਆਂ ਹਨ। ਫਲ ਮੋਟੀਆਂ ਮੋਟੀਆਂ ਡੰਡੀਆਂ ਨਾਲ ਹੇਠਾਂ ਨੂੰ ਲਟਕਦੇ ਹਨ। ਉਹ 20-30 ਸੈਂਟੀਮੀਟਰ ਲੰਮੇ ਹੁੰਦੇ ਹਨ ਅਤੇ ਇਸ ਨਾਲੋਂ ਲੱਗਭਗ ਅੱਧੇ ਜਾਂ ਉਸ ਤੋਂ ਵਧੇਰੇ ਮੋਟੇ। ਵੇਖਣ ਵਿੱਚ ਉਹ ਆਂਡਲ ਜਿਹੇ ਹੁੰਦੇ ਹਨ। ਉਹਨਾਂ ਦਾ ਰੰਗ ਮਟਮੈਲਾ ਸਫ਼ੈਦੀ-ਮਾਇਲ ਜਾਂ ਹਲਕਾ ਭੂਰਾ ਹੁੰਦਾ ਹੈ। ਉਹ ਵੇਖਣ ਵਿੱਚ, ਥੋੜ੍ਹੇ-ਬਹੁਤ, ਛੋਟੀ ਲਉਕੀ ਵਰਗੇ ਜਾਪਦੇ ਹਨ। ਫਲ ਦਾ ਬਾਹਰਲਾ ਛਿਲਕਾ ਖਰਵਾ-ਖੁਰਦਰਾ, ਲੱਕੜ-ਵਰਗਾ ਹੁੰਦਾ ਹੈ, ਜਿਸ ਦੇ ਅੰਦਰ ਮੈਦੇ ਵਰਗਾ ਪੀਲਾ-ਜਿਹਾ ਗੁੱਦਾ ਹੁੰਦਾ ਹੈ ਅਤੇ ਉਸ ਗੁੱਦੇ ਵਿੱਚ ਬੇਸ਼ੁਮਾਰ ਬੀਅ ਹੁੰਦੇ ਹਨ। ਗੁੱਦਾ ਕਦੀ-ਕਦੀ ਮਨੁੱਖਾਂ ਦੇ ਭੋਜਨ ਦੇ ਕੰਮ ਵੀ ਆਉਂਦਾ ਹੈ। ਉਹ ਸੁਆਦ ਵਿਚ ਸੁਖਾਵਾਂ ਤੇਜ਼ਾਬੀ ਜਿਹਾ ਹੁੰਦਾ ਹੈ, ਜਿਸ ਕਰਕੇ ਫਲ, ਗਰਮੀਆਂ ਦੇ ਮੌਸਮ ਵਿਚ, ਤਾਜ਼ਗੀ-ਬਖ਼ਸ਼ ਬਣ ਨਿਬੱੜਦਾ ਹੈ। ਪਰ ਮੈਂ ਫਲ ਦਾ ਸੁਆਦ ਚੱਖ ਕੇ ਵੇਖਿਆ ਹੈ। ਮੈਨੂੰ ਤਾਂ ਉਹ ਫਿੱਕਾ ਤੇ ਬੇਸੁਆਦਾ ਜਿਹਾ ਜਾਪਿਆ ਹੈ। ਦੂਜੇ ਪਾਸੇ ਬਾਂਦਰ, ਇਸ ਰੁੱਖ ਦੇ ਫਲ, ਬੜੇ ਚਾਅ ਨਾਲ ਖਾਂਦੇ ਹਨ ਅਤੇ ਬੜਾ ਅਨੰਦ ਲੈਂਦੇ ਹਨ। ਇਸੇ ਲਈ ਸ਼ਾਇਦ, ਅਫ਼ਰੀਕਾ ਦੇ ਕੁੱਝ ਹਿੱਸਿਆ ਵਿਚ, ਇਸ ਰੁੱਖ ਨੂੰ 'ਬਾਂਦਰ-ਰੋਟੀ ਰੁੱਖ' ਆਖਿਆ ਜਾਂਦਾ ਹੈ, ਜੋ ਬਿਲਕੁਲ ਉਚਿੱਤ ਹੈ।

## ਵਿਸ਼ੇਸ਼ਤਾਵਾਂ ਅਤੇ ਵਰਤੋਂ

ਜਿਵੇਂ ਕਿ ਉੱਪਰ ਆਖਿਆ ਗਿਆ ਹੈ, ਇਹ ਰੁੱਖ ਗਲੀਆਂ ਤੇ ਸੜਕਾਂ ਦੇ ਨਾਲ ਨਾਲ ਲਾਉਣ ਲਈ ਠੀਕ ਨਹੀਂ ਕਿਉਂਕਿ ਇਸ ਦੇ ਤਣੇ ਦੀ ਮੋਟਾਈ, ਕਾਬੂ ਤੋਂ ਬਾਹਰ ਹੋ ਜਾਂਦੀ ਹੈ, ਨਹੀਂ ਤਾਂ ਇਹ ਬਹੁਤ ਹੀ ਦਿਲਚਸਪ ਦਰੱਖ਼ਤ ਹੈ, ਜਿਹੜਾ ਕਿ ਜਦੋਂ ਬਾਹਰ ਖੁੱਲ੍ਹੀਆਂ ਥਾਵਾਂ 'ਤੇ ਲੱਗਾ ਹੁੰਦਾ ਹੈ, ਤਾਂ ਆਪਣੇ ਸ਼ਾਨਦਾਰ ਫੁੱਲਾਂ ਨਾਲ ਬੇਹੱਦ ਖ਼ੂਬਸੂਰਤ ਦ੍ਰਿਸ਼ ਪੇਸ਼ ਕਰਦਾ ਹੈ। ਇਸ ਦੀ ਲੱਕੜੀ ਨਰਮ ਹੋਣ ਕਰਕੇ ਕਿਸੇ ਵੀ ਕਿਸਮ ਦੇ ਤਰਖਾਣੇ ਕੰਮ ਲਈ, ਬੇਕਾਰ ਹੁੰਦੀ ਹੈ। ਦੀਆ-ਸਲਾਈ ਸਨਅਤ ਵਾਸਤੇ ਇਹ ਇੱਕ ਵਧੀਆ ਰੁੱਖ ਹੈ, ਪਰ ਭਾਰਤ ਵਿਚ ਇਹ ਏਨਾ ਜ਼ਿਆਦਾ ਨਹੀਂ ਹੁੰਦਾ ਕਿ ਇਸ ਮਨੋਰਥ ਲਈ, ਇਸ ਦੀ ਲੱਕੜੀ ਨੂੰ ਇਕੱਠਾ ਕਰਨਾ ਉਪਯੋਗੀ ਹੋ ਸਕੇ। ਦੂਸਰੇ ਪਾਸੇ, ਅਫ਼ਰੀਕਾ ਦੇ ਦਰੱਖ਼ਤਾਂ ਬਾਰੇ, ਪੁਸਤਕਾਂ ਦੇ ਲੇਖਕ, ਇਸ ਰੁੱਖ ਦੀ ਵੱਖ-ਵੱਖ ਤਰ੍ਹਾਂ ਨਾਲ ਕੀਤੀ ਜਾ ਸਕਣ ਵਾਲੀ ਵਰਤੋਂ ਸੰਬੰਧੀ ਬਹੁਤ ਹੀ ਉਤਸ਼ਾਹੀ ਜਾਪਦੇ ਹਨ। ਇਸ ਨੂੰ ਅਫ਼ਰੀਕਾ ਦਾ ਇੱਕ ਸੱਭ ਤੋਂ ਵੱਧ ਉਪਯੋਗੀ ਰੁੱਖ ਆਖਿਆ ਜਾਂਦਾ ਹੈ, ਜਿਸ ਦੇ ਹਰ ਇੱਕ ਹਿੱਸੇ ਤੋਂ, ਆਰਥਿਕ ਅਹਿਮੀਅਤ ਦੀ ਕੋਈ ਨਾ ਕੋਈ ਵਸਤੂ ਬਣਦੀ ਹੈ। ਛਿੱਲ ਦੇ ਰੇਸ਼ੇ ਬਹੁਤ ਹੀ ਮਜ਼ਬੂਤ ਹੁੰਦੇ ਹਨ ਅਤੇ ਉਹ ਰੱਸੇ-ਰੱਸੀਆਂ, ਥੈਲੇ-ਬੋਰੀਆਂ ਅਤੇ ਏਥੋਂ ਤੱਕ, ਕਿ ਕੱਪੜਾ ਬਣਾਉਣ ਲਈ ਵੀ ਬਹੁਤ ਵਧੀਆ ਹੁੰਦੇ ਹਨ। ਇਹ ਰੇਸ਼ੇ ਖ਼ਾਸ ਤੌਰ 'ਤੇ ਮਜ਼ਬੂਤ ਕਾਗਜ਼ ਬਣਾਉਣ ਵਾਸਤੇ ਵੀ ਵਰਤੇ ਜਾਂਦੇ ਹਨ। ਇਹ ਕਾਗਜ਼ ਨੋਟਾਂ ਆਦਿ ਲਈ ਉੱਚਕੋਟੀ ਦਾ ਪਾਇਆ ਗਿਆ ਹੈ। ਇਸ ਰੁੱਖ ਦੇ ਫਲਾਂ ਦੇ ਗੁੱਦੇ ਦਾ ਸੁਆਦ ਟਾਟਰੀ ਵਰਗਾ ਖੱਟਾ ਹੁੰਦਾ ਹੈ ਅਤੇ ਉਸ ਦੀ ਵਰਤੋਂ, ਕਈ ਤਰ੍ਹਾਂ ਦੇ ਬੁਖ਼ਾਰ ਦੇ ਇਲਾਜ ਵਿੱਚ ਕੀਤੀ ਜਾਂਦੀ ਹੈ। ਬਹੁਤ ਚਿਰ ਤੱਕ ਇਸ ਦੀ ਵਰਤੋਂ ਪੇਚਿਸ਼ ਅਤੇ ਪੇਟ ਦੀਆਂ ਹੋਰ ਕਈ ਬੀਮਾਰੀਆਂ ਦੇ ਇਲਾਜ ਲਈ ਕੀਤੀ ਜਾਂਦੀ ਰਹੀ ਹੈ। ਫਲ ਦਾ ਗੁੱਦਾ ਅਫ਼ਰੀਕਾ ਵਿੱਚ, ਹਰ ਥਾਂ 'ਤੇ, ਅਤੇ ਕਈ ਵਾਰੀ ਭਾਰਤ ਵਿਚ ਵੀ, ਤਾਜ਼ਗੀ ਦੇਣ ਵਾਲਾ ਅਤੇ ਠੰਡਾ ਸ਼ਰਬਤ ਬਣਾਉਣ ਲਈ ਵਰਤਿਆ ਜਾਂਦਾ ਹੈ। ਛਿੱਲ ਪਹਿਲਾਂ ਯੂਰਪ ਨੂੰ ਬਰਾਮਦ ਕੀਤੀ ਜਾਂਦੀ ਸੀ ਅਤੇ ਏਥੋਂ ਤੱਕ ਕਿ ਹੁਣ ਵੀ ਅਫ਼ਰੀਕਾ ਵਿਚ, ਮਲੇਰੀਏ ਦੇ ਇਲਾਜ ਲਈ, ਕੁਨੈਣ ਦੀ ਥਾਂ 'ਤੇ ਵਰਤੀ ਜਾਂਦੀ ਹੈ। ਸੁੱਕੇ ਪੱਤਿਆਂ ਵਿਚ ਮੁੜ੍ਹਕਾ ਲਿਆਉਣ ਅਤੇ ਗੁਰਦੇ ਦੀਆਂ ਤਕਲੀਫ਼ਾਂ ਦੀ ਰੋਕ-ਥਾਮ ਕਰਨ ਦਾ ਗੁਣ ਹੁੰਦਾ ਹੈ। ਛਿੱਲ ਨੂੰ ਚੀਰਾ ਦੇਣ 'ਤੇ, ਉਸ ਵਿਚੋਂ ਇੱਕ ਕਿਸਮ ਦਾ ਗੂੰਦ ਜਿਹਾ ਨਿਕਲਦਾ ਹੈ, ਜੋ ਕਿ ਗੰਦੇ ਫੋੜਿਆਂ ਨੂੰ ਸਾਫ਼ ਕਰਨ ਵਾਸਤੇ, ਉਪਯੋਗੀ ਸਿੱਧ ਹੋਇਆ ਹੈ, ਖ਼ਾਸ ਤੌਰ 'ਤੇ ਊਠਾਂ ਅਤੇ ਹੋਰ ਪਾਲਤੂ ਪਸ਼ੂਆਂ ਲਈ। ਰੁੱਖ ਦੇ ਨਰਮ ਤਣੇ ਨੂੰ ਅੰਦਰੋਂ ਖੋਖਲਾ ਕਰ ਲਿਆ ਜਾਂਦਾ ਹੈ ਅਤੇ ਉਹਨਾਂ ਤੋਂ, ਰਹਿਣ ਵਾਲੇ ਘਰ ਬਣਾਏ ਜਾਂਦੇ ਹਨ। ਲਿਵਿੰਗਸਟੋਨ ਇੱਕ ਅਜਿਹੇ ਅੰਦਰੋਂ ਖੋਖਲੇ ਕੀਤੇ ਤਣੇ ਦਾ ਜ਼ਿਕਰ ਕਰਦਾ ਹੈ, ਜੋ ਤੀਹ ਆਦਮੀਆਂ ਦੇ ਲੰਮੇ ਪੈਣ ਲਈ ਕਾਫ਼ੀ ਸੀ। ਫਲ ਅਤੇ ਛਿੱਲ ਦੀ ਤੇਲ ਵਿਚ ਉਬਾਲੀ ਹੋਈ ਸੁਆਹ ਨੂੰ ਅਫ਼ਰੀਕਾ ਦੇ ਕੁੱਝ ਕਬੀਲੇ, ਸਾਬਣ ਵਜੋਂ ਵਰਤਦੇ ਹਨ। ਭਾਰਤ ਵਿੱਚ ਮਾਛੀ, ਇਸ ਰੁੱਖ ਦੇ ਸੁੱਕੇ ਹੋਏ ਫਲ, ਆਪਣੇ ਜਾਲਾਂ ਨੂੰ ਤਰਦੇ ਰੱਖਣ ਲਈ ਵਰਤਦੇ ਹਨ।

ਆਮ ਲੋਕਾਂ ਦੀ ਕਲਪਨਾ, ਇਸ ਰੁੱਖ ਵਿੱਚ, ਕੁੱਝ ਬਦਸ਼ਗਨੀ ਅਤੇ ਵਹਿਮ-ਛਾਇਆ ਵੇਖਦੀ ਹੈ। ਸੰਭਵ ਤੌਰ 'ਤੇ ਇਸ ਰੱਖ ਦੇ ਤਣੇ ਦੀ ਕੁਢੱਬੀ-ਕੁਰੂਪ ਸ਼ਕਲ

ਹੀ ਹੈ, ਖ਼ਾਸ ਕਰਕੇ ਜਦੋਂ ਰੁੱਖ ਪੱਤਰਹੀਣ ਹੁੰਦਾ ਹੈ, ਕਿ ਉਹ ਉਹਨਾਂ ਭੂਤਾਂ-ਪ੍ਰੇਤਾਂ ਵਰਗਾ ਵਿਖਾਈ ਦਿੰਦਾ ਹੈ, ਜਿਹਨਾਂ ਦਾ ਜ਼ਿਕਰ ਦਾਂਤੇ ਨੇ ਆਪਣੀ ਰਚਨਾ, 'ਨਰਕ', ਵਿੱਚ ਕੀਤਾ ਹੈ। ਇਸ ਤੋਂ ਇਲਾਵਾ ਇਹ ਭਰਮ-ਭੈਅ ਇਸ ਤੱਥ ਤੋਂ ਵੀ ਪੈਦਾ ਹੋਇਆ ਹੋ ਸਕਦਾ ਹੈ ਕਿ ਅਫ਼ਰੀਕਾ ਦੇ ਕੁੱਝ ਹਿੱਸਿਆਂ ਵਿੱਚ ਜਾਦੂ-ਟੂਣਾ ਕਰਨ ਵਾਲੇ ਵੈਦਾਂ-ਹਕੀਮਾਂ ਅਤੇ ਹੋਰ ਉੱਘੇ ਆਦਮੀਆਂ ਦੀਆਂ ਲਾਸ਼ਾਂ ਗੋਰਖ-ਇਮਲੀ ਦੇ ਰੁੱਖਾਂ ਦੇ ਖੋਖਲੇ ਤਣਿਆਂ ਅੰਦਰ ਲਟਕਾ ਦਿੱਤੀਆਂ ਜਾਂਦੀਆਂ ਹਨ, ਜਿੱਥੇ ਉਹ ਲਾਸ਼ਾਂ ਛੇਤੀ ਹੀ ਪੂਰੀ ਤਰ੍ਹਾਂ ਸੁੱਕ ਜਾਂਦੀਆਂ ਹਨ ਅਤੇ ਬਗੈਰ ਕਿਸੇ ਹੋਰ ਉਪਚਾਰ ਦੇ 'ਮੰਮੀਆਂ' (ਸੁੱਕ-ਪੜੁੱਕੀਆਂ ਲਾਸ਼ਾਂ) ਬਣ ਜਾਂਦੀਆਂ ਹਨ।

# 2. ਕਦੰਬ

## *ਐਡੀਨਾ ਕੋਰਡੀਫ਼ੋਲੀਆ ਹੁੱਕ*

(ਕੁਲ : ਰੂਬੀਏਸੀ)

ਇਹ ਸ਼ਹਿਰਾਂ ਦੀਆਂ ਗਲੀਆਂ-ਸੜਕਾਂ ਵਿਚ ਹੋਣ ਵਾਲਾ ਰੁੱਖ ਨਹੀਂ, ਪਰ ਇਹ ਨਿਸ਼ਚੇ ਹੀ ਸਾਡੀ ਸੜਕਾਂ-ਕੰਢਲੇ ਰੁੱਖਾਂ ਵਿੱਚ, ਖ਼ਾਸ ਸਥਾਨ ਦਾ ਹੱਕਦਾਰ ਹੈ। ਮਰਾਠੀ ਵਿਚ ਇਸੇ ਦੇ ਨਾਂ, ਹੇਦੂ ਜਾਂ ਹੇਦੀ ਜਾਂ ਫਿਰ ਹਲਦਵਾ ਹਨ। ਇਸ ਨੂੰ ਕਦੰਮ ਜਾਂ ਕਦੰਬ ਵੀ ਆਖਿਆ ਜਾਂਦਾ ਹੈ, ਭਾਵੇਂ ਇਹ ਗ਼ਲਤ ਹੀ ਹੈ। ਐਡੀਨਾ ਨਾਂ ਯੂਨਾਨੀ ਭਾਸ਼ਾ ਦੇ ਸ਼ਬਦ 'ਐਡੀਨੌਸ' ਤੋਂ ਬਣਿਆ ਹੈ, ਜਿਸ ਦਾ ਮਤਲਬ ਹੈ, ਸੰਘਣਾ ਜਾਂ ਭਰਵਾਂ, ਜੋ ਇਸ ਦੇ ਫੁੱਲਾਂ ਦੇ ਸੰਘਣੇ ਗੁੱਛਿਆਂ ਦੇ ਭਰਵੇਂ ਹੋਣ ਵਲ ਸੰਕੇਤ ਹੈ, ਕੋਰਡੀਫ਼ੋਲੀਆ ਦਾ ਅਰਥ ਹੈ, "ਦਿਲ ਦੀ ਸ਼ਕਲ ਦੇ ਪੱਤਿਆਂ ਵਾਲਾ", ਜੋ ਇਸ ਦੇ ਪੱਤਿਆਂ ਦੀ ਸ਼ਕਲ ਵਲ ਇਸ਼ਾਰਾ ਕਰਦਾ ਹੈ।

### ਵੰਡ

ਇਹ ਰੁੱਖ ਸਾਰੇ ਹੀ ਭਾਰਤ ਵਿੱਚ, ਪੱਤਝੜੀ ਵਣਾਂ ਵਿਚ ਹੁੰਦਾ ਹੈ। ਬੰਬਈ ਦੇ ਵਣਾਂ ਵਿਚ, ਇਸ ਨੂੰ, ਸਾਗਵਾਨ ਤੋਂ ਬਾਅਦ, ਪੰਜ ਸੱਭ ਤੋਂ ਕੀਮਤੀ ਇਮਾਰਤੀ ਲੱਕੜੀ ਵਾਲੇ ਰੁੱਖਾਂ 'ਚੋਂ ਇੱਕ ਮੰਨਿਆ ਜਾਂਦਾ ਹੈ।

ਕਦੰਬ ਦਾ ਸੱਭ ਤੋਂ ਵੱਡਾ ਰੁੱਖ, ਜੋ ਮੈਂ ਵੇਖਿਆ ਹੈ, ਵਘਾਈ ਤੋਂ ਨਾਸਿਕ ਜਾਣ ਵਾਲੀ ਸੜਕ ਦੇ ਨਾਲ-ਲੱਗਦੇ 'ਡਾਂਗਜ਼ ਵਣ' ਵਿਚ ਹੈ, ਜੋ ਉਸਦੇ ਮੁੱਢ 'ਤੇ ਲੱਗੀ ਫੱਟੀ ਦੇ ਮੁਤਾਬਿਕ 1955 ਵਿਚ 50 ਮੀਟਰ ਉੱਚਾ ਸੀ ਅਤੇ ਮੁੱਢ 'ਤੇ ਉਸ ਦਾ ਘੇਰਾ 5.5 ਮੀਟਰ ਸੀ। ਇਹ ਸਾਰੇ ਡਾਂਗਜ਼ ਜ਼ਿਲ੍ਹੇ ਵਿਚ, ਸੱਭ ਤੋਂ ਵੱਡਾ ਰੁੱਖ ਆਖਿਆ ਜਾਂਦਾ ਸੀ।

### ਵਰਣਨ

ਇਹ ਇੱਕ ਵੱਡਾ ਸਾਰਾ ਪੱਤਝੜੀ ਰੁੱਖ ਹੈ, ਜੋ ਚੰਗੀਆਂ ਹਾਲਤਾਂ ਵਿੱਚ, 30 ਮੀਟਰ ਤੋਂ ਵੀ ਉੱਚਾ ਹੋ ਜਾਂਦਾ ਹੈ, ਪਰ ਆਮ ਤੌਰ 'ਤੇ ਲੱਗਭਗ 14 ਤੋਂ 20 ਮੀਟਰ ਉੱਚਾ ਹੀ ਹੁੰਦਾ ਹੈ। ਇਸ ਦੇ ਪੱਤੇ 25 ਸੈਂਟੀਮੀਟਰ ਤੱਕ ਜਾਂ ਇਸ ਤੋਂ ਕੁੱਝ ਵੱਡੇ ਹੁੰਦੇ ਹਨ ਜੋ ਸ਼ਕਲ

'ਚ ਆਂਡਲ ਜਾਂ ਗੋਲ ਜਿਹੇ ਹੁੰਦੇ ਹਨ, ਸਿਰੇ ਤੋਂ ਤਿੱਖੇ-ਨੋਕਦਾਰ ਅਧਾਰਡੰਡੀ ਕੋਲੋਂ ਦਿਲ ਦੀ ਸ਼ਕਲ ਦੇ, ਥੋੜ੍ਹੇ-ਥੋੜ੍ਹੇ ਲੂੰਦਾਰ, ਖ਼ਾਸ ਤੌਰ 'ਤੇ ਜਦੋਂ ਅਜੇ ਉਹ ਛੋਟੇ ਛੋਟੇ ਹੁੰਦੇ ਹਨ। ਉਹਨਾਂ ਦਾ ਰੰਗ ਹਰਾ ਹੁੰਦਾ ਹੈ ਜਾਂ ਉਹ ਲਾਲ-ਗੁਲਾਬੀ ਭਾਹ ਮਾਰਦੇ ਹਨ। ਇੱਕ ਮਜ਼ਬੂਤ ਰਗ, ਪੱਤੇ ਦੇ ਮੁੱਢ ਤੋਂ, ਨੋਕ ਤੱਕ ਫੈਲੀ ਹੋਈ ਹੁੰਦੀ ਹੈ ਅਤੇ ਇਸ ਮੁੱਖ ਰਗ ਦੇ ਦੋਵਾਂ ਪਾਸਿਆਂ 'ਤੇ ਪੰਜ-ਪੰਜ, ਛੇ-ਛੇ ਛੋਟੀਆਂ ਰਗਾਂ ਹੁੰਦੀਆਂ ਹਨ, ਜੋ ਇਕ ਲਹਿਰੀਆ ਲਕੀਰ ਜਿਹੀ ਬਣਾਉਂਦੀਆਂ, ਪੱਤੇ ਦੇ ਕਿਨਾਰੇ 'ਤੇ, ਆਪੋ ਵਿਚ ਮਿਲ ਜਾਂਦੀਆਂ ਹਨ। ਪੱਤੇ ਜੋੜਿਆਂ ਵਿਚ ਨਿੱਕਲਦੇ ਹਨ, ਇਕ ਪੱਤਾ ਟਹਿਣੀ ਦੇ ਇੱਕ ਪਾਸੇ ਅਤੇ ਦੂਸਰਾ, ਦੂਸਰੇ ਪਾਸੇ. ਉਹਨਾਂ ਦੀਆਂ ਡੰਡੀਆਂ, ਦੋ ਛੋਟੀਆਂ ਛੋਟੀਆਂ ਪੱਤੀਆਂ ਨਾਲ ਆਪੋ ਵਿੱਚ ਜੁੜੀਆਂ ਹੋਈਆਂ ਹੁੰਦੀਆਂ ਹਨ। ਇਹ ਪੱਤਾ-ਨੁਮਾ ਬਣਤਰ ਦੀਆਂ 2.5 ਕੁ ਸੈਂਟੀਮੀਟਰ ਲੰਮੀਆਂ ਪੱਤੀਆਂ ਜਿਹੀਆਂ ਹੁੰਦੀਆਂ ਹਨ, ਜੋ ਬਹੁਤ ਹੀ ਛੋਟੇ-ਛੋਟੇ ਪੱਤਿਆਂ ਅਤੇ ਪ੍ਰਸੂਇਆ ਦੇ ਸਿਰਿਆਂ ਨੂੰ ਵਲੀ ਰੱਖਦੀਆਂ ਹਨ ਅਤੇ ਉਹਨਾਂ ਦੀ ਹਿਫ਼ਾਜ਼ਤ ਕਰਦੀਆਂ ਹਨ। ਜਦੋਂ ਇਹ ਪੱਤੀਆਂ ਝੜ ਜਾਂਦੀਆਂ ਹਨ, ਤਾਂ ਦੋ ਸਾਫ਼ ਲਕੀਰਾਂ, ਆਪਣੇ ਪਿੱਛੇ ਛੱਡ ਜਾਂਦੀਆਂ ਹਨ, ਹਰੇਕ ਲਕੀਰ ਨੇ ਅੱਧੀ ਟਹਿਣੀ ਨੂੰ ਵਲਿਆ ਵਲਿਔਸਿਆ ਹੋਇਆ ਹੁੰਦਾ ਹੈ। ਪੱਤਿਆਂ ਦੀਆਂ ਡੰਡੀਆਂ 5-10 ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ। ਫੁੱਲ ਆਪਣੇ ਤੌਰ 'ਤੇ ਬਹੁਤ ਹੀ ਛੋਟੇ-ਛੋਟੇ ਹੋਣ ਕਰਕੇ, ਬਹੁਤ ਨਿਗੂਣੇ-ਜਿਹੇ ਹੁੰਦੇ ਹਨ, ਪਰ ਉਹ 2-3 ਸੈਂਟੀਮੀਟਰ ਗੋਲ ਗੇਂਦ ਜਿਹੀ ਦੇ ਰੂਪ 'ਚ ਨਿੱਕਲਦੇ ਹਨ। ਛੋਟੇ-ਛੋਟੇ ਫੁੱਲ ਪੀਲੇ-ਜ਼ਰਦ ਜਾਂ ਜ਼ਰਦੀ-ਮਾਇਲ ਹੁੰਦੇ ਹਨ, ਵਿਚ-ਵਿਚ ਅਕਸਰ ਗੁਲਾਬੀ ਭਾਹ ਮਾਰਦੇ ਹਨ। ਜਦੋਂ ਨਿੱਕੇ-ਨਿੱਕੇ ਫੁੱਲ ਖਿੜਦੇ ਹਨ, ਤਾਂ ਉਹਨਾਂ ਦੇ ਸੱਭ ਤੋਂ ਉੱਘੇ-ਉੱਘੜਵੇਂ ਹਿੱਸੇ, ਉਹਨਾਂ ਦੀਆਂ ਸੂਈਆਂ ਹੀ ਹੁੰਦੇ ਹਨ, ਜੋ ਫੁੱਲਾਂ ਦੀ ਗੇਂਦ-ਜਿਹੀ ਦੇ ਦੁਆਲੇ ਗੋਲ ਘੇਰਾ ਜਿਹਾ ਬਣਾ ਲੈਂਦੇ ਹਨ। ਫਲ ਬੜੇ ਮਹੀਨ ਜਿਹੇ ਹੁੰਦੇ ਹਨ, ਠੋਸ ਗੋਲ-ਜਿਹੇ ਜੋ ਪੱਕਣ 'ਤੇ ਕਾਲੇ-ਜਿਹੇ ਜਾਂ ਪੂਰੀ ਤਰ੍ਹਾਂ ਕਾਲੇ ਹੋ ਜਾਂਦੇ ਹਨ।

ਫ਼ਰਵਰੀ ਦੇ ਨੇੜੇ ਤੇੜੇ ਪੱਤੇ ਝੜ ਜਾਂਦੇ ਹਨ ਅਤੇ ਰੁੱਖ, ਮਈ-ਜੂਨ ਤੱਕ ਪੱਤਰਹੀਣ ਹੀ ਰਹਿੰਦਾ ਹੈ। ਉਦੋਂ, ਕਰੂਮਲਾਂ ਨੂੰ ਆਪਣੇ ਹੇਠ ਲੁਕੋ ਕੇ ਰੱਖਣ ਵਾਲੀਆ ਪੱਤੀਆਂ ਬਹੁਤ ਹੀ ਉੱਘੜਵੀਆਂ ਹੁੰਦੀਆਂ ਹਨ। ਗੇਂਦ ਵਰਗੇ ਗੋਲ-ਗੋਲ ਫੁੱਲ, ਜੂਨ ਤੋਂ ਅਗਸਤ ਤੱਕ, ਆਪਣੀ ਪੂਰੀ ਛਬ-ਸ਼ਾਨ ਵਿੱਚ ਹੁੰਦੇ ਹਨ। ਅਗਲੇ ਸਾਲ ਦੇ ਸ਼ੁਰੂ-ਜਿਹੇ ਵਿਚ, ਅਸਲ ਫਲ ਦੇ ਝੜ ਜਾਣ ਤੋਂ ਬਾਅਦ, ਫਲ ਦੀ ਡੋਡੀ ਵਾਲੀ ਥਾਂ ਕਾਲੀ ਜਾਪਣ ਲੱਗ ਪੈਂਦੀ ਹੈ, ਜੋ ਲੱਗਭਗ 12 ਮਿਲੀਮੀਟਰ ਹੁੰਦੀ ਹੈ। ਮੌਨਸੂਨ ਦੇ ਮੀਂਹਾਂ ਨਾਲ ਇਹ ਡੋਡੀਆਂ -ਜਿਹੀਆਂ ਹੇਠਾਂ ਡਿੱਗ ਪੈਂਦੀਆਂ ਹਨ ਅਤੇ ਰੁੱਖ ਨਵੇਂ ਫੁੱਲ-ਫੁਲਾਕੇ ਲਈ ਤਿਆਰ ਹੋ ਜਾਂਦਾ ਹੈ।

## ਵਰਤੋਂ

ਕਦੰਬ ਦੇ ਰੁੱਖ ਦੀ ਛਿੱਲ ਬੁਖ਼ਾਰ 'ਚ ਦਵਾਈ ਵਜੋਂ ਵਰਤੀ ਜਾਂਦੀ ਹੈ। ਇਹ ਰੋਗਾਣੂ-ਰੋਧਕ ਹੁੰਦੀ ਹੈ। ਰੁੱਖ ਦਾ ਰਸ ਫੋੜਿਆਂ 'ਚੋਂ ਕੀੜੇ ਮਾਰਨ ਲਈ ਇਸਤੇਮਾਲ ਕੀਤਾ ਜਾਂਦਾ ਹੈ। ਦਵਾ ਦੇ ਗੁਣ ਛਿਲੜ 'ਚੋਂ ਮਿਲਣ ਵਾਲੀ ਟੈਨਿਨ ਕਰਕੇ ਹੁੰਦੇ ਹੈ। ਇਸ ਦੀ ਲੱਕੜੀ ਬਹੁਤ ਕੀਮਤੀ ਹੁੰਦੀ ਹੈ। ਇਹ ਦਰਮਿਆਨੀ ਸਖ਼ਤ ਅਤੇ ਇੱਕਦਮ ਦਾਣੇਦਾਰ ਹੁੰਦੀ ਹੈ। ਰਸਤਿਆਂ ਅਤੇ ਸੜਕਾਂ ਉਪਰ ਲਾਉਣ ਲਈ, ਕਦੰਬ ਕੋਈ ਬਹੁਤ ਚੰਗਾ ਰੁੱਖ ਨਹੀਂ,

ਕਿਉਂਕਿ ਜਿਸ ਸਮੇਂ ਸਾਡੀਆਂ ਗਲੀਆਂ-ਸੜਕਾਂ 'ਤੇ ਛਾਂ ਦੀ ਸੱਭ ਤੋਂ ਵੱਧ ਲੋੜ ਹੁੰਦੀ ਹੈ, ਭਾਵ, ਅਪ੍ਰੈਲ ਅਤੇ ਮਈ ਵਿੱਚ, ਉਸ ਸਮੇਂ ਇਹ ਰੁੱਖ ਪੱਤਰਹੀਣ ਹੁੰਦਾ ਹੈ। ਉਂਜ ਆਮ ਤੌਰ 'ਤੇ ਇਹ ਇੱਕ ਵਧੀਆ ਰੁੱਖ ਹੈ। ਇਹ ਕਾਫੀ ਵੱਡਾ ਹੋ ਜਾਂਦਾ ਹੈ। ਜਦੋਂ ਇਸ ਨੂੰ ਪੱਤੇ ਨਿਕਲੇ ਹੋਏ ਹੁੰਦੇ ਹਨ, ਤਾਂ ਇਹ ਬਹੁਤ ਖ਼ੂਬਸੂਰਤ ਜਾਪਦਾ ਹੈ। ਸਿਆਲ ਦੇ ਮਹੀਨਿਆਂ ਵਿੱਚ ਇਹ ਬਹੁਤ ਸੁੰਦਰ ਦ੍ਰਿਸ ਪੇਸ਼ ਕਰਦਾ ਹੈ।

## ਖੇਤੀ

ਕਦੰਬ ਦੇ ਬੀਜ, ਮੌਨਸੂਨ ਦੇ ਆਉਣ 'ਤੇ, ਜ਼ਮੀਨ ਵਿਚ ਬੜੀ ਛੇਤੀ ਉੱਗ ਆਉਂਦੇ ਹਨ ਪਰ ਜੋ ਪਨੀਰੀ ਉੱਗਦੀ ਹੈ, ਉਹ ਬਹੁਤ ਹੀ ਮਹੀਨ ਤੇ ਨਰਮ ਹੁੰਦੀ ਹੈ। ਉਹ ਵਰਖਾ ਨਾਲ ਰੁੜ੍ਹ ਵੀ ਜਾਂਦੀ ਹੈ। ਪਨੀਰੀ ਬਹੁਤ ਹੀ ਹੌਲੀ ਹੌਲੀ ਵਧਦੀ ਹੈ। ਪਹਿਲੇ ਮੌਸਮ ਵਿੱਚ, ਸਾਜ਼ਗਾਰ ਹਾਲਤਾਂ ਵਿੱਚ ਵੀ, ਉਹ ਮਸਾਂ 10-12 ਸੈਂਟੀਮੀਟਰ ਉੱਚੀ ਹੋ ਪਾਉਂਦੀ ਹੈ। ਸ਼ੁਰੂ-ਸ਼ੁਰੂ ਦੀ ਅਵਸਥਾ ਵਿੱਚ, ਕਦੰਬ ਦਾ ਪੌਦਾ ਤੇਜ਼ ਰੋਸ਼ਨੀ ਅਤੇ ਸੋਕੇ ਦੇ ਅਸਰ ਨੂੰ ਬਹੁਤ ਮੰਨਦਾ ਹੈ। ਇਸ ਦੇ ਉਲਟ ਜਦੋਂ ਪੌਦੇ ਚੰਗੀ ਤਰ੍ਹਾਂ ਟਿਕ ਜਾਂਦੇ ਹਨ, ਤਾਂ ਉਹਨਾਂ ਨੂੰ ਤੇਜ਼ ਲੋਅ ਦੀ ਲੋੜ ਹੁੰਦੀ ਹੈ। ਜਿੱਥੋਂ ਤੱਕ ਜ਼ਮੀਨ ਦਾ ਸੰਬੰਧ ਹੈ ਕਦੰਬ ਚੰਗੀ ਜਲ ਨਿਕਾਸੀ ਵਾਲੀ ਸੇਂਜੂ ਜ਼ਮੀਨ ਵਿੱਚ ਸੱਭ ਤੋਂ ਵਧੀਆ ਹੁੰਦਾ ਹੈ। .ਗੈਰ ਕੁਦਰਤੀ ਹਾਲਤਾਂ ਵਿਚ, ਪਨੀਰੀ, ਚੰਗੀ ਬਾਰੀਕ ਤੇ ਪੋਲੀ ਕੀਤੀ ਮਿੱਟੀ, ਜਿਸ ਵਿਚ ਕਾਫ਼ੀ ਮਿਕਦਾਰ 'ਚ ਰੇਤ ਵੀ ਰਲੀ ਹੋਈ ਹੋਵੇ, ਦੀਆਂ ਕਿਆਰੀਆਂ ਜਾਂ ਬਕਸਿਆਂ ਵਿੱਚ ਉਗਾਈ ਜਾ ਸਕਦੀ ਹੈ। ਬਕਸਿਆਂ ਨੂੰ ਜ਼ੋਰ ਦੀ ਵਰਖਾ ਅਤੇ ਧੁੱਪ ਤੋਂ ਬਚਾਉਣਾ ਚਾਹੀਦਾ ਹੈ। ਪਨੀਰੀ ਨੂੰ ਪੁੱਟ ਕੇ, ਠੀਕ ਥਾਂ 'ਤੇ ਲਾਉਣ ਵੇਲੇ, ਬਹੁਤ ਹੀ ਇਹਤਿਆਤ ਦੀ ਲੋੜ ਹੁੰਦੀ ਹੈ। ਪੌਦਿਆਂ ਨੂੰ ਜੜ੍ਹਾਂ ਦੇ ਇਰਦ-ਗਿਰਦ ਮਿੱਟੀ ਦੀ ਗਾਚੀ ਸਮੇਤ ਚੁੱਕਣਾ ਸੱਭ ਤੋਂ ਚੰਗਾ ਰਹਿੰਦਾ ਹੈ। ਜੰਗਲ ਵਿਚ ਕਦੰਬ ਦਾ ਰੁੱਖ, ਸਿੱਧੇ ਸਾਫ਼ ਤਣੇ 'ਤੇ, ਉੱਪਰ ਵਲ ਨੂੰ ਵਧਦਾ ਹੈ ਅਤੇ ਉੱਪਰ ਟੀਸੀ 'ਤੇ ਇੱਕ ਵੱਡਾ ਸਾਰਾ ਛਤਰ ਬਣ ਜਾਂਦਾ ਹੈ। ਕਈ ਵਾਰੀ ਉਸ ਦੇ ਮੁੱਢ 'ਤੇ, ਬਹੁਤ ਸਾਰੀਆਂ ਅਘੜ-ਦੁਘੜੀਆਂ, ਅਜੀਬ ਜਿਹੀ ਸ਼ਕਲ ਦੀਆਂ ਸ਼ਾਖ਼ਾਂ ਤੇ ਥੰਮ੍ਹੀਆਂ ਜਿਹੀਆਂ ਨਿਕਲ ਆਉਂਦੀਆਂ ਹਨ। ਇਹ ਬੜਾ ਵਡਮੁੱਲਾ ਦਰੱਖ਼ਤ ਹੈ। ਇਹ ਅਜਿਹੀਆਂ ਢਲਾਨਾਂ 'ਤੇ ਲਾਉਣਾ ਲਾਭਕਾਰੀ ਰਹਿੰਦਾ ਹੈ, ਜਿੱਥੇ ਕਿ ਰੁੱਖਾਂ ਦੇ ਵੱਡੇ-ਵੱਡੇ ਝਾੜ-ਝੰਗਾੜਾਂ ਦੀ ਲੋੜ ਹੋਵੇ। ਕਦੰਬ ਦੇ ਰੁੱਖਾਂ ਦੀ ਝੰਗੀ ਜਾਂ ਝਾੜ-ਝੰਗਾੜ, ਸੱਚ ਮੁਚ ਹੀ, ਇੱਕ ਸ਼ਾਨਦਾਰ ਦ੍ਰਿਸ਼ ਪੇਸ਼ ਕਰਦਾ ਹੈ, ਰਾਹ ਜਾਂਦੇ ਲੋਕਾਂ ਦੀਆਂ ਅੱਖਾਂ ਨੂੰ ਤਾਜ਼ਗੀ ਅਤੇ ਖ਼ੁਸ਼ੀ ਬਖ਼ਸ਼ਦਾ ਹੈ ਅਤੇ ਹਵਾ ਵਿੱਚ ਉੱਡਣ ਵਾਲੇ ਛੋਟੇ-ਛੋਟੇ ਪੰਛੀਆਂ-ਜਨੌਰਾਂ ਲਈ ਸੁਖਾਵੀਂ ਠਾਹਰ ਦਾ ਕੰਮ ਦਿੰਦਾ ਹੈ।

# 3. ਜੰਨਤ ਦਾ ਰੁੱਖ

## *ਏਲੈਂਥਸ ਐੱਕਸਸੈੱਲਸਾ ਰੌਕਸਬਰਗ*

(ਕੁਲ : ਸਿਮਾਰੌਬੇਸੀ)

ਇਸ ਰੁੱਖ ਦਾ ਵਰਣਨ ਸੱਭ ਤੋਂ ਪਹਿਲਾਂ, 1795 ਵਿਚ ਵਿਲੀਅਮ ਰੌਕਸਬਰਗ ਨੇ ਭਾਰਤ ਦੇ ਪੂਰਬੀ ਭਾਗਾਂ ਦੀਆਂ, ਸਿਰਕਾਰਾਂ ਲਈ ਕੀਤਾ ਸੀ। ਇਹ ਗੁਜਰਾਤ, ਬਿਹਾਰ, ਦੱਕਨ ਅਤੇ ਦੱਖਣੀ ਭਾਰਤ ਦੇ ਕੁੱਝ ਹਿੱਸਿਆਂ ਦਾ ਮੂਲ ਰੁੱਖ ਹੈ ਅਤੇ ਉਥੇ ਆਮ ਹੁੰਦਾ ਹੈ। ਇਹ ਰੁੱਖ ਬਹੁਤ ਛੇਤੀ ਛੇਤੀ ਵਧਦਾ ਹੈ ਅਤੇ ਇਸੇ ਕਰਕੇ ਹੁਣ ਇਹ ਭਾਰਤ ਦੇ ਕੁੱਝ ਵਧੇਰੇ ਖ਼ੁਸ਼ਕ ਹਿੱਸਿਆਂ ਵਿਚ ਵੀ ਲਾਇਆ ਜਾ ਰਿਹਾ ਹੈ। ਇਹ ਆਸਟਰੇਲੀਆ ਦਾ ਮੂਲ ਰੁੱਖ ਵੀ ਆਖਿਆ ਜਾਂਦਾ ਹੈ।

'ਏਲੈਂਥਸ' ਨਾਂ, ਮੋਲੱਕਾਸ ਦੇ ਦੇਸੀ ਨਾਂ 'ਏਲਾਂਟੋ' ਦਾ, ਏਲੈਂਥਸ ਗਲੈਂਡੂਲੋਸਾ ਡੈੱਸਫ਼ ਲਈ ਲਾਤੀਨੀਕ੍ਰਿਤ ਨਾਂ ਹੈ, ਜਿਸ ਦਾ ਅਰਥ ਹੈ, 'ਜੰਨਤ ਦਾ ਰੁੱਖ'। ਲੋਕ ਇਸ ਰੁੱਖ ਨੂੰ ਹਿੰਦੀ ਵਿਚ 'ਮਹਾਂਰੁੱਖ' ਗੁਜਰਾਤੀ ਵਿੱਚ — 'ਅਰਡੂਸੀ', ਮਲਿਆਲਮ ਵਿਚ -- ਮੈਤੀ ਗੌਂਗਿਲਯਾਮ', ਮਰਾਠੀ ਵਿਚ 'ਮਹਾਨਿੰਮ' ਅਤੇ ਤੈਲਗੂ ਵਿਚ 'ਪੈਡਾਮਾਨੂ' ਆਖਦੇ ਹਨ।

### ਵਰਣਨ

ਇਹ ਬਹੁਤ ਤੇਜ਼ੀ ਨਲ ਵਧਣ ਵਾਲਾ, ਇੱਕ ਪੱਤਝੜੀ ਰੁੱਖ ਹੈ, ਜੋ 25 ਮੀਟਰ ਤੱਕ ਉੱਚਾ ਚਲਿਆ ਜਾਂਦਾ ਹੈ। ਇਸ ਦੀ ਛਿੱਲ ਚਿੱਟੀ ਜਿਹੀ ਹੁੰਦੀ ਹੈ। ਇਸ ਦੇ ਪੱਤੇ ਖੰਭ ਆਕਾਰ 25-75 ਸੈਂਟੀਮੀਟਰ ਲੰਮੇ ਹੁੰਦੇ ਹਨ। ਛੋਟੀਆਂ ਪੱਤੀਆਂ ਇੱਕ-ਇੱਕ ਛੱਡ ਕੇ, ਨਿੱਕਲਦੀਆਂ ਹਨ, ਇੱਕ-ਦੂਸਰੀ ਦੇ ਉਲਟ ਪਾਸੇ, 6 ਤੋਂ 12 ਜੋੜੇ, ਸ਼ਕਲ ਵਿਚ ਵੱਖ ਵੱਖ ਕਿਨਾਰਿਆਂ ਤੋਂ ਅਘੜ-ਦੁਘੜੇ ਤੌਰ 'ਤੇ ਦੰਦੇਦਾਰ ਅਤੇ ਮੁੱਢ ਤੋਂ ਅਬਰਾਬਰ ਰੰਦਿਆਂ ਵਾਲੀਆਂ। ਫੁੱਲ ਬਹੁ ਸ਼ਾਖ਼ਦਾਰ ਗੁੱਛਿਆਂ ਵਿੱਚ ਲੱਗਦੇ ਹਨ, ਮਲਾਈ-ਰੰਗੇ ਜਾ ਜ਼ਰਦੀ ਮਾਇਲ, ਲੱਗਭਗ 8 ਮਿਲੀਮੀਟਰ ਆਕਾਰ ਦੇ। ਫਲ ਚਪਟੀ, ਕਾਗ਼ਜ਼ੀ ਫਲੀ ਜਿਹਾ ਹੁੰਦਾ ਹੈ ਜੋ 4-6 ਸੈਂਟੀਮੀਟਰ ਲੰਮੀ, ਇੱਕ-ਡੇਢ ਸੈਂਟੀਮੀਟਰ ਚੌੜੀ ਬਰਛੀ ਦੀ ਸ਼ਕਲ ਦੀ, ਦੋਵਾਂ ਸਿਰਿਆਂ ਤੋਂ ਤਿੱਖੀ-ਨੁਕੀਲੀ ਹੁੰਦੀ ਹੈ। ਬੀਜ ਇੱਕੋ ਹੁੰਦਾ ਹੈ।

### ਵਰਤੋਂ

ਇਹ ਰੁੱਖ ਹਲਕੀ ਜ਼ਮੀਨ ਵਿੱਚ ਅਤੇ ਭਾਰਤ ਦੇ ਬਹੁਤ ਹੀ ਗਰਮ ਹਿੱਸਿਆਂ ਵਿੱਚ ਵੀ ਚੰਗਾ ਹੋ ਜਾਂਦਾ ਹੈ। ਲੱਕੜੀ ਹਲਕੇ ਰੰਗ ਦੀ, ਭਾਰ ਵਿਚ ਵੀ ਹਲਕੀ ਹੁੰਦੀ ਹੈ। ਜਿੱਥੇ ਕਿਧਰੇ ਇਹ ਰੁੱਖ ਬਹੁਤਾਤ ਵਿੱਚ ਹੁੰਦਾ ਹੈ, ਉਥੇ ਇਸ ਦੀ ਲੱਕੜੀ ਪੈਕਿੰਗ-ਪੇਟੀਆਂ, ਮੱਛੀਆਂ ਫੜਨ ਵਾਲੀਆਂ ਬੇੜੀਆਂ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਗਰਾਹਮ ਨੇ 1839 ਵਿਚ ਜ਼ਿਕਰ ਕੀਤਾ ਸੀ ਕਿ ਇਸ ਦੀ ਲੱਕੜੀ ਤਲਵਾਰਾਂ ਦੇ ਹੱਥੇ ਬਣਾਉਣ ਲਈ ਬਹੁਤ ਵਰਤੀ ਜਾਂਦੀ ਹੈ। ਰੁੱਖ ਦੀ ਛਿੱਲ ਸ਼ਕਤੀਦਾਇਕ ਦਵਾਈ ਦੇ ਤੌਰ 'ਤੇ ਅਤੇ




ਚਿੱਤਰ 2. ਅੱਨਤ ਦਾ ਰੁੱਖ (ਏਲੈਂਥਸ ਐੱਕਸਸੈੱਲਸਾ ਰੌਕਸਬਰਗ)

ਬੁਖ਼ਾਰ ਦੇ ਇਲਾਜ ਲਈ ਵਰਤੀ ਜਾਂਦੀ ਹੈ।

ਰੁੱਖ ਦੀਆਂ ਹੋਰ ਕਿਸਮਾਂ

ਏਲੈਂਥਸ. ਟ੍ਰਾਈਫ਼ਾਈਸਾ ਐੱਲਸਟ (=ਏਲੈਂਥਸ ਮਾਲਾਬਾਰਿਕਾ ਡੀ. ਸੀ.) ਪੱਛਮੀ ਘਾਟ ਵਿੱਚ. ਲੰਕਾ ਦੇ ਦੱਖਣ ਵਲ. ਬਰ੍ਹਮਾ ਦੇ ਪੂਰਬ ਵਲ ਪਾਇਆ ਜਾਂਦਾ ਹੈ। ਉੱਤਰੀ ਕਨਾਰਾ ਵਿਚ ਮੈਂ ਤੀਹ ਮੀਟਰ ਤੋਂ ਵੀ ਵੱਧ ਉੱਚੇ ਰੁੱਖ ਵੇਖੇ ਹਨ। ਛਿੱਲ ਵਿੱਚ ਚੀਰੇ ਦੇਣ ਨਾਲ. ਇੱਕ ਮਹਿਕਦਾਰ ਰਾਲ ਜਿਹੀ ਨਿਕਲਦੀ ਹੈ. ਜੋ ਅਗਰਬੱਤੀਆ ਬਣਾਉਣ ਲਈ ਵਰਤੀ ਜਾਂਦੀ ਹੈ ਅਤੇ ਡਾਕਟਰੀ ਪੇਸ਼ੇ ਵਿੱਚ ਪੇਚਿਸ਼ ਦੇ ਇਲਾਜ ਲਈ।

ਏਲੈਂਥਸ ਗਲੈਂਡੂਲੋਸਾ ਯਾਨੀ ਜੰਨਤ ਦਾ ਰੁੱਖ. ਉੱਤਰੀ ਭਾਰਤ ਵਿੱਚ ਛਾਂ- ਦਾਰ ਰੁੱਖ ਵਜੋਂ ਲਾਇਆ ਜਾਂਦਾ ਹੈ। ਇਸ ਰੁੱਖ ਦਾ ਮੂਲ-ਸਥਾਨ ਚੀਨ. ਮੋਲੱਕਾਸ ਆਦਿ ਹੈ। ਰੁੱਖ ਦੇ ਵੱਖ-ਵੱਖ ਹਿੱਸੇ ਦਵਾਈਆਂ ਬਣਾਉਣ ਲਈ ਵਰਤੇ ਜਾਂਦੇ ਹਨ।

# 4. ਸ਼ੈਤਾਨ ਰੁੱਖ

## *ਐਲਸਟੋਨੀਆ ਸਕੌਲਰਿਸ* ਆਰ

(ਕੁਲ : ਐਪੋਸਾਈਨੇਸੀ)

ਅੰਗਰੇਜ਼ੀ – *ਡੈਵਿੱਲਜ਼ ਟ੍ਰੀ. ਡੀਟਾ ਬਾਰਕ ਟ੍ਰੀ. ਹਿੰਦੀ-ਚਤਿਆਨ. ਬੰਗਾਲੀ - ਛਾਟਿਮ. ਮਰਾਠੀ-ਸਤਵਿਨ. ਸ਼ੈਤਾਨ. ਤਾਮਿਲ ਅਤੇ ਤੈਲੁਗੂ-ਪਾਲੇਗ।*

ਇਹ ਸ਼ੋਭਨੀਕ ਅਤੇ ਸਦਾਬਹਾਰ ਬਿਰਛ ਟਾਪੂਹਾਰ ਭਾਰਤ ਦੇ ਜ਼ਿਆਦਾਤਰ ਹਿੱਸਿਆਂ ਵਿੱਚ ਪਾਇਆ ਜਾਂਦਾ ਹੈ. ਖ਼ਾਸ ਤੌਰ 'ਤੇ ਪੱਛਮੀ ਤੇ ਪੂਰਬੀ ਘਾਟ ਦੇ ਵਧੇਰੇ ਨਮੀਦਾਰ ਇਲਾਕਿਆਂ ਵਿਚ. ਲੱਗਭਗ ਇੱਕ ਹਜ਼ਾਰ ਮੀਟਰ ਦੀ ਉਚਾਈ ਤੱਕ। ਪੂਰਬ ਵਲ ਇਹ ਰੁੱਖ ਜਾਵਾ ਅਤੇ ਆਸਟਰੇਲੀਆ ਤੱਕ ਮਿਲਦਾ ਹੈ।

ਨਾਂ

ਇਸ ਦਾ ਅਨੁਵੰਸ਼ਕ ਨਾਂ ਇੱਕ ਉੱਘੇ ਬਨੱਸਪਤ-ਵਿਗਿਆਨੀ, ਈਡਨਬਰਗ ਦੇ ਪ੍ਰੋਫ਼ੈਸਰ ਸੀ. ਐੱਲਸਟਨ, 1685-1760 ਦਾ ਚੇਤਾ ਕਰਾਉਂਦਾ ਹੈ। ਇਸ ਦਾ ਵਿਸ਼ੇਸ਼ ਨਾਂ. ਸਕੌਲਰਿਸ ਇਸ ਗੱਲ ਵਲ ਸੰਕੇਤ ਕਰਦਾ ਹੈ ਕਿ ਬੀਤੇ ਸਮੇਂ 'ਚ. ਇਸ ਰੁੱਖ ਦੀ ਲੱਕੜੀ. ਸਕੂਲੀ ਬੱਚਿਆਂ ਲਈ. ਤਖ਼ਤੀਆਂ ਬਣਾਉਣ ਵਾਸਤੇ ਵਰਤੀ ਜਾਂਦੀ ਸੀ। ਮਰਾਠੀ ਨਾਂ ਸਤਵਿਨ. ਸ਼ਾਖ਼ ਦੇ ਆਲੇ-ਦੁਆਲੇ, ਕਿਸੇ ਵੀ ਗੱਠ 'ਤੇ, ਇੱਕੋ ਸਮੇਂ ਸੱਤ ਪੱਤੇ ਨਿਕਲਣ ਵਲ ਇਸ਼ਾਰਾ ਕਰਦਾ ਹੈ। 'ਸ਼ੈਤਾਨ' ਨਾਂ ਉਹਨਾਂ ਜਾਦੂਮਈ ਖ਼ਾਸੀਅਤਾਂ ਵਲ ਸੰਕੇਤ ਕਰਦਾ ਹੈ, ਜੋ ਆਮ ਲੋਕਾਂ ਦੇ ਖ਼ਿਆਲ 'ਚ, ਇਸ ਰੁੱਖ ਵਿਚ ਪਾਈਆਂ ਜਾਂਦੀਆਂ ਹਨ।




ਚਿੱਤਰ 3. ਸ਼ੈਤਾਨ ਰੁੱਖ (ਐਲਸਟੋਨੀਆ ਸਕੋਲਰਿਸ ਆਰ)

## ਵਰਣਨ

ਇਹ ਇੱਕ ਉੱਚਾ-ਲੰਮਾ ਸ਼ਾਨਦਾਰ ਰੁੱਖ ਹੁੰਦਾ ਹੈ, ਜਿਸ ਦੀ ਛਿੱਲ ਸਲੇਟੀ-ਮਾਇਲ ਖੁਰਦਰੀ-ਜਿਹੀ ਹੁੰਦੀ ਹੈ। ਸ਼ਾਖ਼ਾਂ ਚੱਕਰਦਾਰ ਹੁੰਦੀਆਂ ਹਨ। ਭਾਵ ਉਹ ਬਹੁਤ ਸਾਰੀਆਂ, ਮੁੱਖ ਤਣੇ 'ਤੇ, ਇੱਕੋ ਉਚਾਈ 'ਤੇ ਨਿੱਕਲਦੀਆਂ ਹਨ, ਬਹੁਤ ਹੱਦ ਤੱਕ ਛਤਰੀਆਂ ਦੀਆਂ ਸੀਖ਼ਾਂ ਵਾਂਗ। ਪੱਤੇ ਇੱਕੋ ਥਾਂ 'ਤੇ 4-7 ਇੱਕਠੇ ਹੀ ਨਿਕਲਦੇ ਹਨ, ਚਮੜੇਹਾਰ ਜੋ ਸ਼ਕਲ ਵਿੱਚ ਅੰਬ ਦੇ ਰੁੱਖ ਦੇ ਪੱਤਿਆਂ ਵਰਗੇ ਹੁੰਦੇ ਹਨ, ਉਪਰੋਂ ਗੂੜ੍ਹੇ ਹਰੇ, ਹੇਠਲੇ ਪਾਸਿਉਂ ਸਫ਼ੈਦ ਜਿਹੀ ਟਹਿਕ ਮਾਰਦੇ। ਫੁੱਲ ਆਖ਼ਰੀ ਸ਼ਾਖਾਂ ਦੇ ਸਿਰਿਆਂ 'ਤੇ, ਲੰਮੀਆਂ-ਪਤਲੀਆਂ ਡੰਡੀਆਂ 'ਤੇ, ਨਿੱਕੇ-ਨਿੱਕੇ ਗੁੱਛਿਆਂ 'ਚ ਲੱਗਦੇ ਹਨ, ਜੋ ਚਿੱਟੇ ਜਾਂ ਹਰੀ ਭਾਹ ਮਾਰਦੇ, ਚਿੱਟੇ ਹੁੰਦੇ ਹਨ। ਉਹਨਾਂ ਵਿੱਚ ਮਿੱਠੀ-ਮਿੱਠੀ, ਸੋਂਧੀ-ਸੋਂਧੀ ਸੁਗੰਧ ਹੁੰਦੀ ਹੈ। ਫਲ ਥੈਲੀ-ਨੁਮਾ 30-50 ਸੈਂਟੀਮੀਟਰ ਲੰਮਾ ਅਤੇ 3-4 ਮਿਲੀਮੀਟਰ ਮੋਟਾ ਹੁੰਦਾ ਹੈ ਜੋ ਜੋੜਿਆਂ ਵਿਚ ਲਟਕਦਾ ਹੈ। ਫਲ ਏਨੀ ਜ਼ਿਆਦਾ ਗਿਣਤੀ ਵਿਚ ਲੱਗਦੇ ਹਨ ਕਿ ਰੁੱਖ ਦੀ ਸਾਧਾਰਨ ਦਿੱਖ ਹੀ ਬਦਲ ਜਾਂਦੀ ਹੈ। ਰੁੱਖ ਬਹੁਤ ਬਾਕਾਇਦਗੀ ਤੇ ਤਰਤੀਬ ਨਾਲ ਨਿੱਕਲਣ ਵਾਲੀਆਂ ਸ਼ਾਖ਼ਾਂ ਅਤੇ ਫੁੱਲਾਂ ਦੇ ਭਰਵੇਂ ਗੁੱਛਿਆਂ ਕਰਕੇ, ਅਤਿਅੰਤ ਸ਼ੋਭਨੀਕ ਜਾਪਦਾ ਹੈ, ਜੋ ਰੁੱਖ ਅਤੇ ਫਲਾਂ ਦੇ ਬਾਹਰਲੇ 'ਢਾਂਚੇ' ਨੂੰ ਢੱਕ-ਵਲੇਟ ਲੈਂਦੇ ਹਨ। ਫਲਾਂ ਨਾਲ ਲੱਦਿਆਂ ਦਰੱਖ਼ਤ, ਮੈਨੂੰ ਤਾਂ ਇੱਕ ਜਵਾਨ ਔਰਤ ਦੇ ਸਿਰ ਵਾਂਗ ਜਾਪਦਾ ਹੈ, ਜਿਸਨੇ ਆਪਣੀਆਂ ਸਾਰੀਆਂ ਲਿੱਟਾਂ, ਹੇਠਾਂ ਨੂੰ ਖੁੱਲ੍ਹੀਆਂ ਛੱਡੀਆਂ ਹੋਈਆਂ ਹੋਣ।

## ਵਰਤੋਂ

ਇਸ ਰੁੱਖ ਦੀ ਲੱਕੜੀ ਬਹੁਤ ਨਰਮ ਹੁੰਦੀ ਹੈ। ਇਸ ਲਈ ਸਥਾਈ ਢਾਂਚੇ ਬਣਾਉਣ ਲਈ ਨਹੀਂ ਵਰਤੀ ਜਾਂਦੀ। ਇਸ ਦੀ ਵਰਤੋਂ ਪੈਕਿੰਗ-ਪੇਟੀਆਂ ਅਤੇ ਬਲੈਕ-ਬੋਰਡ ਆਦਿ ਬਣਾਉਣ ਲਈ ਕੀਤੀ ਜਾਂਦੀ ਹੈ। ਇਸ ਦੀ ਛਿੱਲ ਨੂੰ ਵਣਜ ਵਿੱਚ 'ਡੀਟਾ ਛਿੱਲ' ਆਖਿਆ ਜਾਂਦਾ ਹੈ ਅਤੇ ਦਵਾਈਆਂ ਵਿਚ ਉਸ ਦੀ ਵਰਤੋਂ, ਬੁਖ਼ਾਰ ਅਤੇ ਪੇਚਿਸ਼ ਆਦਿ ਦੇ ਇਲਾਜ ਲਈ, ਕੌੜੀ ਤੇ ਕਸੈਲੀ ਵਸਤ ਵਜੋਂ ਕੀਤੀ ਜਾਂਦੀ ਹੈ। ਪੱਛਮੀ ਭਾਰਤ ਵਿਚ, ਇਸ ਰੁੱਖ ਵਿੱਚ ਬੱਦ ਰੂਹਾਂ ਦਾ ਵਾਸਾ ਮੰਨਿਆਂ ਜਾਂਦਾ ਹੈ। ਮੈਂ ਆਪਣੇ ਤਜਰਬੇ 'ਚ ਵੇਖਿਆ ਹੈ ਕਿ ਪੱਛਮੀ ਘਾਟ 'ਤੇ ਰਹਿਣ ਵਾਲੇ ਕੁੱਝ ਕਬਾਇਲੀ, ਇਸ ਰੁੱਖ ਦੀ ਛਾਂ ਹੇਠ ਬੈਠਣਾ ਹੋਰ ਤਾਂ ਹੋਰ, ਉਸ ਦੇ ਹੇਠੋਂ ਦੀ ਲੰਘਣਾ ਵੀ ਪਸੰਦ ਨਹੀਂ ਕਰਦੇ। ਇਸ ਰੁੱਖ ਦੇ ਹੇਠਾਂ ਸੌਣਾ ਤਾਂ, ਰੁੱਖ ਦੀ ਰਾਖੀ ਕਰਦੇ ਰਾਖਸ਼ਾਂ ਦੇ ਪ੍ਰਭਾਵ ਕਾਰਨ, ਯਕੀਨੀ ਤੌਰ 'ਤੇ ਮੌਤ ਦੀ ਇਲਾਮਤ ਸਮਝਿਆ ਜਾਂਦਾ ਹੈ। ਜੇ ਰੁੱਖ ਨੂੰ ਕਿਸੇ ਰੁਕਾਵਟ ਤੋਂ ਬਗੈਰ ਵਧਣ ਦਿੱਤਾ ਜਾਵੇ, ਤਾਂ ਉਹ ਬਹੁਤ ਹੀ ਛਬ-ਸ਼ਾਨ ਵਾਲਾ ਹੁੰਦਾ ਹੈ। ਪਹਾੜੀ ਕਬੀਲਿਆਂ ਦੇ ਮਨਾਂ ਵਿਚ, ਰੁੱਖ ਦੇ ਚੰਦਰੇ ਰਾਖਿਆਂ ਦਾ, ਘਰ ਕਰ ਕੇ ਬੈਠਾ ਡਰ, ਉਸਨੂੰ ਨੁਕਸਾਨ ਜਾਂ ਮੁਕੰਮਲ ਬਰਬਾਦੀ ਤੋਂ ਬਚਾਉਣ ਵਿੱਚ ਮਦਦ ਕਰਦਾ ਹੈ।

# 5. ਜੈਕ–ਫ਼ਰੂਟ ਰੁੱਖ

## *ਆਰਟੋਕਾਰਪਸ ਹੈੱਟਰੋਫ਼ਿਲੱਸ ਲੈਮਕ*

**(*ਕੁਲ* : ਮੋਰੇਸੀ)**

ਇਹ ਰੁੱਖ ਸਾਡੇ ਗਲੀਆਂ-ਕੂਚਿਆਂ ਤੇ ਬਾਗਾਂ ਵਿਚ ਆਮ ਹੁੰਦਾ ਹੈ। ਭਾਰਤ ਦੇ ਕੁੱਝ ਹਿੱਸਿਆਂ ਵਿਚ, ਇਹ ਇਤਿਹਾਸਕ ਸਮਿਆਂ ਦੇ ਸ਼ੁਰੂ ਤੋਂ ਹੀ, ਜਾਣਿਆ-ਪਛਾਣਿਆ ਰੁੱਖ ਹੈ। ਯੂਨਾਨੀ ਇਤਿਹਾਸਕਾਰ ਥਿਉਫ਼ਰੈਸਟਸ 300 ਪੂਰਵ ਈਸਵੀ ਦੇ ਲੱਗਭਗ ਲਿਖਦਿਆਂ ਆਖਦਾ ਹੈ : "ਇੱਕ ਹੋਰ ਰੁੱਖ ਵੀ ਹੈ, ਜੋ ਬਹੁਤ ਵੱਡਾ ਹੁੰਦਾ ਹੈ ਅਤੇ ਜਿਸ ਦਾ ਫਲ ਬਹੁਤ ਹੀ ਮਿੱਠਾ ਅਤੇ ਕਾਫੀ ਵੱਡਾ ਹੁੰਦਾ ਹੈ। ਭਾਰਤ ਦੇ ਸਾਧੂ-ਸੰਤ, ਇਹ ਫਲ ਭੋਜਨ ਦੇ ਤੌਰ ਤੇ ਵਰਤਦੇ ਹਨ . . . . . . ।"

ਨਾਂ

ਅੰਗਰੇਜ਼ੀ ਵਿਚ ਇਸ ਰੁੱਖ ਨੂੰ ਜੈਕ ਜਾਂ ਜੈਕ–ਫ਼ਰੂਟ ਟ੍ਰੀ ਆਖਦੇ ਹਨ ਭਾਵ ਜੈਕ-ਫਲ ਜਾਂ ਕਟ੍ਹਾਰ। ਮਰਾਠੀ ਵਿੱਚ ਇਸ ਦਾ ਮੁਕਾਮੀ ਨਾਂ 'ਫਨਾਸ' ਹੈ। ਸਾਡੇ ਵਿਗਿਆਨਿਕ ਸਾਹਿਤ ਵਿੱਚ ਇਹ ਰੁੱਖ ਗ਼ਲਤ ਤੌਰ ਤੇ 'ਆਰਟੋਕਾਰਪਸ ਇੰਟੈਗਰੀਫ਼ੋਲੀਆ' ਦੇ ਨਾਂ ਹੇਠ ਪ੍ਰਚੱਲਤ ਹੈ। ਠੀਕ ਨਾਂ ਹੈ, 'ਆਰਟੋਕਾਰਪਸ ਹੈੱਟਰੋਫ਼ਿਲੱਸ ਲੈਮਕ। ਅਨੁਵੰਸ਼ਿਕ ਨਾਂ 'ਆਰਟੋ ਕਾਰਪਸ', ਦੋ ਯੂਨਾਨੀ ਸ਼ਬਦਾਂ ਦਾ ਬਣਿਆ ਹੋਇਆ ਹੈ, ਜਿਸ ਦਾ ਅਰਥ ਹੈ 'ਬਰੈੱਡ-ਫ਼ਰੂਟ'। ਪਰ ਅੰਗਰੇਜ਼ੀ ਵਿਚ ਜੋ ਰੁੱਖ 'ਬਰੈੱਡ-ਫ਼ਰੂਟ' ਦੇ ਨਾਂ ਨਾਲ ਪ੍ਰਚੱਲਤ ਹੈ, ਉਹ ਹੈ, 'ਆਰਟੋਕਾਰਪਸ ਕਮਿਊਨਿਸ ਫ਼ੌਰਸਟ' ਜਾ 'ਆਰਟੋਕਾਰਪਸ ਇਨਸੀਸਸ ਫ਼ੌਰਸਟ', ਜੋ ਕਿ ਨਿਊ ਗਿਨੀ ਅਤੇ ਮਾਈਕਰੋਨੇਸ਼ੀਆ ਦੇ ਕਈ ਹਿੱਸਿਆਂ ਵਿਚ ਵਧੇਰੇ ਪ੍ਰਚੱਲਤ ਕਿਸਮ ਹੈ।

ਵਰਣਨ

ਇਹ ਦਰਮਿਆਨੇ ਆਕਾਰ ਤੋਂ ਲੈ ਕੇ, ਕਾਫ਼ੀ ਵੱਡਾ ਸਦਾ-ਬਹਾਰ ਰੁੱਖ ਹੁੰਦਾ ਹੈ। ਕੁੱਝ ਪੱਤੇ ਸਿਆਲ ਦੀ ਰੁੱਤ ਵਿੱਚ ਝੜ ਜਾਂਦੇ ਹਨ, ਪਰ ਕਿਸੇ ਵੀ ਸਮੇਂ ਰੁੱਖ ਪੂਰੀ-ਤਰ੍ਹਾਂ ਪੱਤਰ-ਹੀਣ ਨਹੀਂ ਹੁੰਦਾ। ਪੱਤੇ 10-20 ਸੈਂਟੀਮੀਟਰ ਲੰਮੇ ਆਂਡੇ ਦੀ ਸ਼ਕਲ ਦੇ, ਸਿਰਿਆਂ ਤੋਂ ਨੁਕੀਲੇ, ਮੁੱਢ ਤੋਂ ਘੱਟ ਚੌੜੇ, ਚਮੜੇਹਾਰ ਅਤੇ ਕਰੜੀ ਬਣਤਰ ਵਾਲੇ ਹੁੰਦੇ ਹਨ, ਉੱਪਰੋਂ ਨਰਮ ਤੇ ਲਿਸ਼ਕਦਾਰ, ਹੇਠੋਂ ਗੂੜ੍ਹੇ ਹਰੇ, ਖੁਰਦਰੇ ਅਤੇ ਪੀਲੇ। ਪੱਤੇ ਦੇ ਮੁੱਢ ਤੋਂ ਲੈ ਕੇ, ਉੱਪਰਲੇ ਸਿਰੇ ਤੱਕ ਇੱਕ ਮਜ਼ਬੂਤ ਮੱਧ ਰਗ ਹੁੰਦੀ ਹੈ, ਜਿਸ ਦੇ ਦੋਵਾਂ ਪਾਸਿਆਂ 'ਤੇ, ਸੱਤ ਤੋਂ ਦਸ ਡਾਟਦਾਰ ਰਗਾਂ ਹੁੰਦੀਆਂ ਹਨ। ਫੁੱਲ ਸ਼ਾਖ਼ਾਂ ਦੇ ਸਿਰਿਆਂ 'ਤੇ ਜਾਂ ਤਣੇ ਅਤੇ ਸ਼ਾਖ਼ਾਂ 'ਤੇ ਪੱਤਿਆਂ ਤੋਂ ਹਟਵੇਂ ਲੱਗਦੇ ਹਨ। ਨਰ ਅਤੇ ਮਾਦਾ ਫੁੱਲ, ਆਮ ਤੌਰ 'ਤੇ ਵੱਖ-ਵੱਖ ਪੁਸ਼ਪ-ਸਮੂਹਾਂ ਵਿੱਚ ਲੱਗਦੇ ਹਨ। ਨਰ-ਫੁੱਲ 2-10 ਸੈਂਟੀਮੀਟਰ ਲੰਮੇ ਹੁੰਦੇ ਹਨ, ਉਹ ਥੋੜ੍ਹੇ-ਬਹੁਤ ਵੇਲਣ ਵਰਗੇ ਹੁੰਦੇ ਹਨ, ਆਮ ਤੌਰ 'ਤੇ ਲੱਗਭਗ ਆਦਮੀ ਦੇ

ਅੰਗੂਠੇ ਦੀ ਸ਼ਕਲ ਦੇ ਅਤੇ ਉਸੇ ਆਕਾਰ ਦੇ ਹੀ। ਹਰੇਕ ਫੁੱਲ ਦਾ ਇਕ ਨਲਕੀਹਾਰ ਦਲ-ਪੁੰਜ ਹੁੰਦਾ ਹੈ, 1-2 ਮਿਲੀਮੀਟਰ ਲੰਮਾ, ਲੂੰਦਾਰ, ਲੂੰਅ ਬਹੁਤ ਹੀ ਛੋਟੇ-ਛੋਟੇ ਤੇ ਮਹੀਨ ਹੁੰਦੇ ਹਨ, ਪਰਾਗ-ਕੋਸ਼ ਛੋਟੇ-ਛੋਟੇ ਅਤੇ ਜ਼ਰਦੀ-ਮਾਇਲ ਹੁੰਦੇ ਹਨ। ਨਰ-ਫੁੱਲ ਦੀ ਡੰਡੀ ਕਰੜੀ ਹੁੰਦੀ ਹੈ ਅਤੇ ਸਿਰੇ ਦੇ ਹੇਠੋਂ ਫੈਲ ਕੇ ਛੱਲਾ ਜਿਹਾ ਹੋਈ ਹੁੰਦੀ ਹੈ। ਇਹ ਛੱਲਾ ਜਿਹਾ ਉਸ ਸਹਿ-ਪੱਤਰ ਜਾਂ ਖ਼ੋਲ-ਜਿਹੇ ਦਾ ਬਚਿਆ-ਖੁਚਿਆ ਹਿੱਸਾ ਹੁੰਦਾ ਹੈ, ਜੋ ਫੁੱਲ ਨੂੰ ਉਸਦੇ ਛੋਟੇ ਹੁੰਦਿਆਂ ਤੋਂ ਹੀ ਆਪਣੇ ਅੰਦਰ ਵਲ-ਵਲੇਟ ਕੇ ਰੱਖਦਾ ਹੈ। ਮਾਦਾ-ਫੁੱਲ ਦੀ ਡੰਡੀ ਨੂੰ ਬਹੁਤ ਸਾਰੇ ਫੁੱਲ ਪੈਂਦੇ ਹਨ ਅਤੇ ਅੰਡ-ਕੋਸ਼ ਵਾਲੀਆਂ ਡੰਡੀਆਂ ਲੱਗਭਗ 2 ਮਿਲੀਮੀਟਰ ਹਟਵੀਆਂ ਹੁੰਦੀਆਂ ਹਨ। ਇਸ ਰੁੱਖ ਦਾ ਅਸਲ ਫਲ 'ਜੈਕ ਫ਼ਰੂਟ' ਨਹੀਂ ਹੁੰਦਾ, ਸਗੋਂ ਜੈਕ ਫ਼ਰੂਟ ਦੇ ਉਹ ਛੋਟੇ-ਛੋਟੇ ਟੁਕੜੇ ਹੁੰਦੇ ਹਨ, ਜਿਹਨਾਂ ਵਿਚ ਕਿ ਜੈਕ ਫ਼ਰੂਟ ਵੰਡਿਆ ਹੋਇਆ ਹੁੰਦਾ ਹੈ। ਮੋਟੇ ਤੌਰ 'ਤੇ ਇਹੀ ਫਲ ਦਾ ਖਾਣ-ਯੋਗ ਹਿੱਸਾ ਹੁੰਦਾ ਹੈ। ਬਾਹਰਲਾ ਹਿੱਸਾ ਜਾਂ ਦਲ-ਪੁੰਜ ਗੁੱਦੇਦਾਰ ਅਤੇ ਖਾਣ-ਯੋਗ ਹੁੰਦਾ ਹੈ। ਉਸ ਦੀ ਗੰਧ ਜੀਅ ਕਚਿਆਣ ਵਾਲੀ, ਮਿੱਠੀ-ਮਿੱਠੀ ਹੁੰਦੀ ਹੈ, ਬਹੁਤ ਹੱਦ ਤੱਕ ਪੱਕੇ ਹੋਏ ਕੇਲੇ ਦੀ ਗੰਧ ਵਰਗੀ। ਬੀਜ ਢਾਈ ਸੈਂਟੀਮੀਟਰ ਤੋਂ ਵੱਧ ਲੰਮੇ ਹੁੰਦੇ ਹਨ, 1.6 ਸੈਂਟੀਮੀਟਰ ਮੋਟੇ। ਪੂਰਾ ਜੈਕ-ਫ਼ਰੂਟ 30-90 ਸੈਂਟੀਮੀਟਰ ਲੰਮਾ ਅਤੇ 20-40 ਸੈਂਟੀਮੀਟਰ ਮੋਟਾ ਹੁੰਦਾ ਹੈ।

### ਵਰਤੋਂ

ਇਹ ਇੱਕ ਬਹੁਤ ਹੀ ਛਬੀਦਾਰ ਰੁੱਖ ਹੁੰਦਾ ਹੈ, ਜੋ ਅਕਸਰ ਪੱਤਿਆਂ ਦੀ ਸੰਘਣੀ ਛਾ ਦੀ ਖ਼ਾਤਿਰ ਉਗਾਇਆ ਜਾਂਦਾ ਹੈ। ਇਸ ਦੀ ਸਾਧਾਰਨ ਦਿੱਖ, ਇਸਦੇ ਗੂੜ੍ਹੇ ਹਰੇ ਪੱਤਿਆਂ ਕਰਕੇ, ਕੁੱਝ ਉਦਾਸੀਨ-ਜਿਹੀ ਹੁੰਦੀ ਹੈ। ਟਾਪੂਹਾਰ ਭਾਰਤ ਵਿੱਚ ਇਸ ਦੇ ਰੁੱਖ ਨੂੰ ਫਲ ਸਹਿਜੇ ਹੀ ਲੱਗ ਜਾਂਦੇ ਹਨ। ਆਪਣੇ ਮੌਸਮ ਵਿੱਚ, ਜੈਕ ਫ਼ਰੂਟ ਮੰਡੀਆਂ ਵਿੱਚ ਮਿਸਾਲ ਦੇ ਤੌਰ ਤੇ ਬੰਬਈ ਵਰਗੀਆਂ ਥਾਵਾਂ ਦੀਆਂ ਫਲ-ਮੰਡੀਆਂ ਵਿੱਚ, ਇੱਕ ਅਹਿਮ ਫਲ ਹੁੰਦਾ ਹੈ। ਫਲ ਖਾਣ-ਯੋਗ ਹੁੰਦਾ ਹੈ, ਸਗੋਂ ਸੁਆਦਲਾ ਹੁੰਦਾ ਹੈ, ਭਾਵੇਂ ਕਿ ਇਹ ਉਹਨਾਂ ਫਲਾਂ ਵਿਚੋਂ ਇੱਕ ਹੈ, ਜਿਹਨਾਂ ਲਈ ਸੁਆਦ ਵਿਕਸਿਤ ਕਰਨ ਨੂੰ ਕੁਝ ਜਾਂਚ-ਪਰਖ ਦੀ ਲੋੜ ਪੈਂਦੀ ਹੈ। ਫਲ ਲੋੜ ਤੋਂ ਜ਼ਿਆਦਾ ਪੱਕ ਜਾਵੇ, ਤਾਂ ਉਸ ਦੀ ਵਾਸ਼ਨਾ ਬਹੁਤ ਤੇਜ਼ ਅਤੇ ਅਸੁਖਾਵੀਂ ਹੋ ਜਾਂਦੀ ਹੈ। ਫਲ ਆਮ ਤੌਰ 'ਤੇ ਕੱਚਾ ਹੀ ਖਾਧਾ ਜਾਂਦਾ ਹੈ, ਪਰ ਉਹ ਅਤੇ ਉਸ ਦੇ ਬੀਅ, ਪਕਾ ਕੇ ਵੀ ਖਾਧੇ ਜਾਂਦੇ ਹਨ। ਰੁੱਖ ਦੀ ਤਾਜ਼ਾ ਕੱਟੀ ਹੋਈ ਲੱਕੜੀ ਸ਼ੋਖ਼-ਜ਼ਰਦ ਹੁੰਦੀ ਹੈ, ਪਰ ਸਮਾਂ ਪਾ ਕੇ, ਕਾਲੀ ਹੁੰਦੀ ਚਲੀ ਜਾਂਦੀ ਹੈ ਅਤੇ ਲੱਗਭਗ ਸਾਗਵਾਨ ਜਿੰਨੀ ਕਾਲੀ ਹੋ ਜਾਂਦੀ ਹੈ। ਇਹ ਉੱਚ ਸ਼੍ਰੇਣੀ ਦਾ ਫ਼ਰਨੀਚਰ ਬਣਾਉਣ ਦੇ ਕੰਮ ਆਉਂਦੀ ਹੈ।

### ਮੂਲ ਸਥਾਨ

ਇਸ ਰੁੱਖ ਦੀ ਹੁਣ, ਭਾਰਤ ਦੇ ਕਈ ਭਾਵਾਂ ਵਿੱਚ, ਵਿਸ਼ਾਲ ਪੈਮਾਨੇ 'ਤੇ ਖੇਤੀ ਕੀਤੀ ਜਾਂਦੀ ਹੈ। ਆਖਿਆ ਜਾਂਦਾ ਹੈ ਕਿ ਇਸ ਰੁੱਖ ਦਾ ਮੂਲ ਸਥਾਨ ਭਾਰਤ ਦੇ ਪੱਛਮੀ ਘਾਟ ਹਨ, ਜਿੱਥੇ ਇਹ ਵਰਖਾ ਵਾਲੇ ਵਣਾਂ ਵਿਚ 600-1000 ਮੀਟਰ ਦੀ ਉੱਚਾਈ ਉਪਰ ਹੁੰਦਾ ਹੈ। ਇਸ ਦੇ, ਆਸਾਮ ਅਤੇ ਬਰਮਾ ਦੇ ਸਦਾਬਹਾਰ ਵਣਾਂ ਵਿਚ, ਜੰਗਲੀ ਰੂਪ 'ਚ ਹੋਣ ਦਾ ਜ਼ਿਕਰ ਵੀ ਮਿਲਦਾ ਹੈ।

### ਖੇਤੀ

ਇਹ ਰੁੱਖ ਨਮੀਦਾਰ ਤਪਤ-ਖੰਡੀ ਜਲ-ਵਾਯੂ ਵਿਚ ਅਤੇ ਡੂੰਘੀ ਜ਼ਰਖ਼ੇਜ਼ ਜ਼ਮੀਨ ਵਿੱਚ ਸੱਭ ਤੋਂ ਵਧੀਆ ਹੁੰਦਾ ਹੈ। ਉਂਜ ਇਹ ਲੱਗਭਗ ਕਿਸੇ ਵੀ ਤਰ੍ਹਾਂ ਦੀ ਭੂਮੀ ਵਿਚ ਹੋ ਜਾਂਦਾ ਹੈ। ਇਸ ਦੀ ਖੇਤੀ ਬੀਜ ਲਾ ਕੇ ਕੀਤੀ ਜਾਂਦੀ ਹੈ। ਬਿਹਤਰ ਇਹੀ ਰਹਿੰਦਾ ਹੈ ਕਿ ਬੀਜ ਸਿੱਧਾ ਉਸ ਥਾਂ 'ਤੇ ਹੀ ਬੀਜਿਆ ਜਾਵੇ, ਜਿੱਥੇ ਰੁੱਖ ਲਾਉਣਾ ਹੋਵੇ, ਕਿਉਂਕਿ ਪੌਦਿਆਂ ਦੀਆਂ ਲੰਮੀਆਂ ਤੇ ਨਰਮ ਮੂਲੀਹਾਰ ਜੜ੍ਹਾਂ ਸਹਿਜੇ ਹੀ ਖ਼ਰਾਬ ਹੋ ਜਾਂਦੀਆਂ ਹਨ। ਬੀਜ ਟੋਕਰੀਆਂ ਵਿਚ ਉਗਾਏ ਜਾ ਸਕਦੇ ਹਨ, ਬਸ਼ਰਤੇ ਕਿ ਇਸ ਗੱਲ ਦਾ ਧਿਆਨ ਰੱਖਿਆ ਜਾਵੇ ਕਿ ਜੜ੍ਹਾਂ ਨੂੰ ਨੁਕਸਾਨ ਨਾ ਪੁੱਜੇ। ਪਨੀਰੀ ਪੂਰੀ ਖੁੱਲ੍ਹੀ ਰੋਸ਼ਨੀ ਵਿਚ, ਜ਼ਮੀਨ ਨੂੰ ਗਿੱਲੀ ਰੱਖਣ 'ਤੇ, ਸੱਭ ਤੋਂ ਚੰਗੀ ਵਧਦੀ-ਪੱਲ੍ਹਰਦੀ ਹੈ।

'ਜੈਕ ਟ੍ਰੀ' ਦੇ ਵਿਸ਼ੇ 'ਤੇ ਨਾਈਰਨ, ਜਿਸ ਨੇ ਪੱਛਮੀ ਭਾਰਤ ਦੇ ਫੁੱਲਦਾਰ ਪੌਦਿਆਂ ਬਾਰੇ ਇਕ ਬਹੁਤ ਹੀ ਹਰ-ਮਨ-ਪਿਆਰੀ ਪੁਸਤਕ ਲਿਖੀ ਹੈ, ਲਿਖਦਾ ਹੈ : "ਬਹੁਤ ਵੱਡਾ ਸਾਰਾ ਫਲ, ਦੁਨੀਆ ਵਿਚ ਸੱਭ ਤੋਂ ਵੱਡਾ ਖਾਣ-ਯੋਗ ਫਲ (ਟੈਨੈਂਨਟ) ਜਿਸ ਦਾ ਭਾਰ ਆਖਿਆ ਜਾਂਦਾ ਹੈ ਕਿ 60 ਪੌਂਡ ਤੱਕ ਹੋ ਜਾਂਦਾ ਹੈ, ਰੁੱਖ ਦੇ ਤਣੇ 'ਤੇ ਲੱਗਾ ਇੱਕ ਵੱਡੇ ਸਾਰੇ ਪਰਜੀਵੀ ਵਾਂਗ ਜਾਪਦਾ ਹੈ। ਉਸ ਦੀ ਗੰਧ ਯੂਰਪੀ ਲੋਕਾਂ ਨੂੰ ਆਮ ਤੌਰ 'ਤੇ, ਇਸ ਫਲ ਨੂੰ ਚੱਖ ਕੇ ਵੇਖਣ ਤੋਂ ਵਰਜਦੀ ਹੈ। ਪਰ ਜੇ ਇੱਕ ਵਾਰੀ ਸੁਆਦ ਚੱਖਣ ਦਾ ਹੀਆ ਕਰ ਲਿਆ ਜਾਵੇ, ਤਾਂ ਮੈਂ ਆਖ ਸਕਦਾ ਹਾਂ ਕਿ ਸੁਆਦ ਅਣਸੁਖਾਵਾਂ ਨਹੀਂ ਹੁੰਦਾ। ਆਖਿਆ ਜਾਂਦਾ ਹੈ ਕਿ ਫਲ ਦੀ ਸਥਿਤੀ ਰੁੱਖ ਦੀ ਉਮਰ ਦੇ ਮੁਤਾਬਿਕ ਬਦਲਦੀ ਰਹਿੰਦੀ ਹੈ। ਸੱਭ ਤੋਂ ਪਹਿਲਾਂ ਤਾਂ ਇਹ ਟਾਹਣੀਆਂ 'ਤੇ ਲੱਗਦਾ ਹੈ, ਫਿਰ ਤਣੇ ਉੱਤੇ, ਅਤੇ ਬਹੁਤ ਹੀ ਬੁੱਢੀ ਉਮਰ ਦੇ ਬਿਰਛਾਂ ਦੀਆਂ ਜੜ੍ਹਾਂ ਉੱਤੇ। ਇਸ ਦਾ, ਚਿੱਟੇ ਰੰਗ ਦਾ 'ਚਿਪਚਿਪਾ' ਰਸ, ਪੰਛੀਆਂ ਨੂੰ ਸੱਭ ਤੋਂ ਵਧ ਪਸੰਦ ਹੈ . . . . ।"

## 6. ਭਾਰਤ ਦੇ ਕੁੱਝ ਕਚਨਾਰ

(ਕੁਲ : ਸੀਜ਼ਲਪਿਨੀਏਸੀ)

ਸਾਰੇ ਭਾਰਤ ਵਿਚ ਕਚਨਾਰ (ਬਾਹੀਨੀਆ) ਦੀਆਂ ਕਈ ਕਿਸਮਾਂ ਮਿਲਦੀਆਂ ਹਨ, ਕੁੱਝ ਸਾਡੇ ਵਣਾਂ ਵਿਚ ਆਪੇ ਉੱਗੀਆਂ ਜੰਗਲੀ ਕਿਸਮਾਂ ਹੁੰਦੀਆਂ ਹਨ, ਕੁੱਝ ਹੋਰ ਅਜਿਹੀਆਂ ਹੁੰਦੀਆਂ ਹਨ, ਜਿਹਨਾਂ ਦੀ ਬਾਗਾਂ ਵਿਚ ਕਾਸ਼ਤ ਕੀਤੀ ਜਾਂਦੀ ਹੈ। ਇਸ ਕਾਂਡ ਵਿਚ 'ਬਾਹੀਨੀਆ' (ਕਚਨਾਰ) ਦੀਆਂ ਕੁਝ ਵਧੇਰੇ ਆਮ ਕਿਸਮਾਂ ਦਾ ਵਰਣਨ ਕੀਤਾ ਜਾਵੇਗਾ।

'ਬਾਹੀਨੀਆ' ਨਾਂ ਲਿਨੇ ਵਲੋਂ, ਦੋ ਫ਼ਰਾਂਸੀਸੀ ਭਰਾਵਾਂ, ਜਾਂਅ ਅਤੇ ਗੈਸਪੱਰਡ ਦੇ ਸਨਮਾਨ ਵਿਚ ਰੱਖਿਆ ਗਿਆ ਸੀ, ਜੋ ਕਿ ਦੋ ਉੱਘੇ ਬਨੱਸਪਤੀ ਵਿਗਿਆਨੀ ਸਨ ਅਤੇ ਲੇਖਕ ਵੀ। ਉਹ ਸੋਲ੍ਹਵੀਂ ਅਤੇ ਸਤਾਰਵੀਂ ਸਦੀ ਵਿਚ ਹੋਏ ਸਨ। ਲਿਨੇ ਦੇ ਸ਼ਬਦਾਂ ਵਿਚ, "ਦੋ ਪੇਪੜੀਆਂ ਵਾਲੇ ਪੱਤੇ, ਜੋ ਦੋਵੇਂ ਇਕੋ ਹੀ ਮੁੱਢ ਤੋਂ ਨਿੱਕਲਦੇ ਹਨ, ਸਾਊ ਭਰਾਵਾਂ ਦੀ ਜੋੜੀ ਦਾ ਚੇਤਾ ਕਰਾਉਂਦੇ ਹਨ।" ਪਰੰਤੂ ਬਾਹੀਨ ਭਰਾ ਜੌੜੇ ਨਹੀਂ ਸਨ। ਉਹ ਸਿਆਮੀ

ਜੋੜੇ ਤਾਂ ਬਿਲਕੁਲ ਨਹੀਂ ਸਨ, ਜਿਵੇਂ ਕਿ ਕੋਈ ਵੀ, ਉਹਨਾਂ ਦੀ ਸਿਮਰਤੀ ਨੂੰ ਸਮਰਪਿਤ ਪੌਦੇ ਦੇ ਪੱਤਿਆਂ ਦੀ ਪਰਖ-ਪੜਤਾਲ ਤੋਂ ਸੋਚ ਸਕਦਾ ਹੈ। ਜਾਂਅ ਬਾਹੀਨ, 1541-1613, ਗੈਸਪਰੱਡ ਬੋਹੀਨ, 1550-1624.

## ਗੁਲਾਬੀ ਕਚਨਾਰ

### *ਬਾਹੀਨੀਆ ਪਰਪਿਊਰੀਆ ਲਿੰਨ*

ਅੰਗਰੇਜ਼ੀ - ਪਰਪਲ ਬੌਹੀਨੀਆ, ਹਿੰਦੀ - ਖ਼ੈਰਵਲ, ਕਨੇਰ, ਮਰਾਠੀ - ਅਤਮੱਤੀ, ਤੈਲੁਗੂ - ਕੰਚਨ

ਦਰਮਿਆਨੇ ਆਕਾਰ ਦੇ ਇਸ ਰੁੱਖ ਦਾ ਮੂਲ-ਸਥਾਨ ਹਿਮਾਲਾ ਦੀਆਂ ਨੀਵੀਆਂ ਢਲਾਨਾਂ ਹਨ, ਜਿੱਥੇ ਇਹ 1000 ਮੀਟਰ ਦੀ ਉਚਾਈ ਉਤੇ, ਸਾਲ ਦੇ ਰੁੱਖਾਂ ਵਾਲੇ ਵਣਾਂ ਵਿਚ ਹੁੰਦਾ ਹੈ। ਉਥੋਂ ਇਸ ਦਾ ਇਲਾਕਾ ਪੂਰਬ ਵਲ ਆਸਾਮ ਅਤੇ ਦੱਖਣ ਵਲ ਟਾਪੂਹਾਰ ਭਾਰਤ ਤੱਕ ਚਲਿਆ ਗਿਆ ਹੈ। ਇਸ ਦੇ ਪੱਤੇ 10-14 ਸੈਂਟੀਮੀਟਰ ਲੰਮੇ ਹੁੰਦੇ ਹਨ। ਉਹ ਆਮ ਤੌਰ 'ਤੇ ਚੌੜੇ ਘੱਟ ਅਤੇ ਲੰਮੇ ਜ਼ਿਆਦਾ ਹੁੰਦੇ ਹਨ ਅਤੇ ਆਪਣੀ ਲੰਬਾਈ ਤੋਂ ਇੱਕ ਤਿਹਾਈ ਜਾਂ ਅੱਧਾ ਥੱਲੇ, ਨੋਕ ਤੋਂ ਪੇਪਣੀਆਂ ਵਿੱਚ ਪਾਟੇ ਹੋਏ ਹੁੰਦੇ ਹਨ। ਪੇਪਣੀਆਂ ਥੋੜ੍ਹੀਆਂ ਜਾਂ ਬਹੁਤ ਤਿੱਖੀਆਂ ਜਾਂ ਗੋਲ ਜਿਹੀਆਂ ਹੁੰਦੀਆਂ ਹਨ। ਪੱਤੇ ਦਾ ਮੁੱਢ ਗੋਲ ਹੁੰਦਾ ਹੈ, ਉਸ ਵਿਚ 9-11 ਰਗਾਂ ਹੁੰਦੀਆਂ ਹਨ, ਜਿਹਨਾਂ 'ਤੇ ਅੱਗੋਂ, ਮਜ਼ਬੂਤ ਡਾਟਦਾਰ ਛੋਟੀਆਂ ਰਗਾਂ ਹੁੰਦੀਆਂ ਹਨ। ਫੁੱਲ ਬਹੁਤ ਭੜਕੀਲੇ ਤੇ ਛਬੀਲੇ ਹੁੰਦੇ ਹਨ, ਗੁਲਾਬੀ ਜਾਂ ਵੈਂਗਣੀ ਰੰਗ ਦੇ। ਉਹ ਸ਼ਾਖ਼ਾਂ ਦੇ ਸਿਰਿਆਂ ਵਲ ਇਕੱਠੇ ਹੀ ਹੁੰਦੇ ਹਨ। ਬਾਹਰਲਾ ਦਲ-ਪੁੰਜ ਇੱਕ ਖ਼ੋਲ ਨੁਮਾ ਢਾਂਚਾ ਜਿਹਾ ਹੁੰਦਾ ਹੈ, ਜੋ ਦੋ ਅੱਧਾਂ ਵਿਚ ਵੰਡਿਆ ਹੋਇਆ ਹੁੰਦਾ ਹੈ। ਪੁੰਜ ਵਿਚ ਪੰਜ ਪੰਖੜੀਆਂ ਹੁੰਦੀਆਂ ਹਨ। ਉਹਨਾਂ ਵਿਚੋਂ ਹਰ ਇੱਕ 4-5 ਸੈਂਟੀਮੀਟਰ ਲੰਮੀ ਹੁੰਦੀ ਹੈ। ਪੰਖੜੀਆਂ ਗੁਲਾਬੀ ਰੰਗ ਦੀਆਂ ਜਾਂ ਵੈਂਗਣੀ ਹੁੰਦੀਆਂ ਹਨ। ਉਹਨਾਂ ਵਿਚੋਂ ਆਮ ਤੌਰ 'ਤੇ ਇੱਕ ਪੰਖੜੀ, ਬਾਕੀਆਂ ਨਾਲੋਂ, ਵਧੇਰੇ ਗੂੜ੍ਹੇ ਰੰਗ ਦੀ ਹੁੰਦੀ ਹੈ। ਪੁੰਕੇਸਰ ਆਮ ਕਰਕੇ ਪੰਜ ਹੁੰਦੇ ਹਨ, ਪਰ ਉਹਨਾਂ 'ਚੋਂ ਸਿਰਫ਼ ਤਿੰਨਾਂ 'ਤੇ ਪਰਾਗ-ਕੋਸ਼ ਬਣਦੇ ਹਨ। ਬਾਕੀ ਦੇ ਦੋ ਬਾਂਝ ਹੁੰਦੇ ਹਨ। ਫਲੀਆਂ 15-25 ਸੈਂਟੀਮੀਟਰ ਲੰਮੀਆਂ, 12-18 ਮਿਲੀਮੀਟਰ ਚੌੜੀਆਂ, ਚਪਟੀਆਂ ਜਿਹੀਆਂ, ਪੱਕਣ ਤੱਕ ਹਰਿਆਲੀ-ਮਾਇਲ ਜਾਂ ਵੈਂਗਣੀ ਜਿਹੀਆਂ ਹੁੰਦੀਆਂ ਹਨ ਅਤੇ ਉਹ ਬੀਜਾਂ ਦੇ ਪੱਕ ਜਾਣ ਤੱਕ, ਪੌਦੇ ਉੱਤੇ ਹੀ ਰਹਿੰਦੀਆਂ ਹਨ ਅਤੇ ਫਿਰ ਅਚਾਨਕ ਹੀ ਪਾਟ ਜਾਂਦੀਆਂ ਹਨ ਅਤੇ ਬੀਜ ਏਧਰ-ਓਧਰ ਵਿੱਖਰ ਜਾਂਦੇ ਹਨ। ਇਸ ਰੁੱਖ ਦਾ ਮੂਲ-ਸਥਾਨ ਹਿਮਾਲਾ ਦੀਆਂ ਨੀਵੀਆਂ ਪਹਾੜੀਆਂ ਅਤੇ ਢੱਕੀਆਂ ਹਨ ਅਤੇ ਇਸ ਦੀ ਖੇਤੀ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ ਹੁੰਦੀ ਹੈ।

#### ਫੁੱਲ ਅਤੇ ਫਲ ਪੈਣੇ

ਇਸ ਰੁੱਖ ਦੇ ਫੁੱਲ ਖ਼ਾਸ ਤੌਰ 'ਤੇ ਸਤੰਬਰ ਤੋਂ ਦਸੰਬਰ ਤੱਕ ਵੇਖੇ ਜਾ ਸਕਦੇ ਹਨ। ਉਹ ਬਹੁਤ ਹੀ ਮਹਿਕਦਾਰ ਹੁੰਦੇ ਹਨ ਅਤੇ ਰੁੱਖ ਦੇ ਨੇੜੇ-ਤੇੜਿਉਂ, ਪਰਾਗ-ਕਣਾਂ ਜਾਂ ਮਧੂ-

ਰਸ ਦੀ ਤਲਾਸ਼ 'ਚ, ਫੁੱਲਾਂ 'ਤੇ ਸ਼ਹਿਦ ਦੀਆਂ ਮੱਖੀਆਂ ਦੀ ਆਵਾਜਾਈ ਲੱਗੀ ਰਹਿੰਦੀ ਹੈ। ਰੁੱਖ ਉੱਤੇ ਫਲ ਬੜੀ ਛੇਤੀ ਬਣ ਜਾਂਦੇ ਹਨ, ਜਦ ਕਿ ਅਜੇ ਕੁਝ ਫੁੱਲ ਵੀ ਲੱਗੇ ਹੋਏ ਹੁੰਦੇ ਹਨ। ਫਲ ਜਨਵਰੀ ਅਤੇ ਮਾਰਚ ਦੇ ਵਿਚਕਾਰ ਪੱਕਦੇ ਹਨ। ਬੀਜ ਕਿਰ ਜਾਂਦੇ ਹਨ ਪਰ ਉਹ ਉਦੋਂ ਤੱਕ ਨਹੀਂ ਉੱਗਦੇ, ਜਦ ਤੱਕ ਕਿ ਵਰਖਾ-ਰੁੱਤ ਨਹੀਂ ਆਉਂਦੀ। ਬੀਜ-ਅੰਕੁਰਣ ਦੀ ਦਰ ਬਹੁਤ ਉੱਚੀ ਹੁੰਦੀ ਹੈ, ਅਕਸਰ 100 ਫ਼ੀਸਦੀ ਪਰ ਕਈ ਬੀਜ ਇਸ ਗੱਲ ਕਰਕੇ ਪੌਦੇ ਪੈਦਾ ਕਰਨ ਵਿੱਚ, ਨਾਕਾਮ ਰਹਿੰਦੇ ਹਨ, ਕਿਉਂਕਿ ਕਈ ਕੀੜੇ-ਮਕੌੜੇ, ਪੌਦਿਆਂ ਦੀਆਂ ਨਿੱਕੀਆਂ-ਨਿੱਕੀਆਂ ਜੜ੍ਹਾਂ ਜਾਂ ਕਰੂਮਲਾਂ ਵਲ ਵਿਸ਼ੇਸ਼ ਤੌਰ 'ਤੇ ਖਿਚੇ ਆਉਂਦੇ ਹਨ।

## ਖੇਤੀ

ਆਰ. ਐੱਸ. ਟਰੂੱਪ ਆਪਣੀ ਪੁਸਤਕ "ਭਾਰਤੀ ਰੁੱਖਾਂ ਦਾ ਵਣ-ਵਿਗਿਆਨ" ਵਿੱਚ ਇਹ ਇਸ਼ਾਰੇ ਕਰਦਾ ਹੈ। ਇਸ ਰੁੱਖ ਨੂੰ ਬਹੁਤ ਜ਼ਿਆਦਾ ਰੋਸ਼ਨੀ ਦੀ ਲੋੜ ਹੁੰਦੀ ਹੈ। ਇਸ ਲਈ ਇਹ ਇਮਾਰਤਾਂ ਤੋਂ ਜਾਂ ਵੱਡੇ-ਵੱਡੇ ਛਾਂ-ਦਾਰ ਰੁੱਖਾਂ ਤੋਂ ਦੂਰ, ਖੁੱਲ੍ਹੀਆਂ ਥਾਵਾਂ ਵਿੱਚ ਲਾਇਆ ਜਾਣਾ ਚਾਹੀਦਾ ਹੈ। ਬੀਜ ਚੰਗੀ ਭੂਮੀ ਵਿਚ 20-25 ਸੈਂਟੀਮੀਟਰ ਦੀ ਵਿੱਥ ਉੱਤੇ ਬੀਜਣੇ ਵਧੀਆ ਰਹਿੰਦੇ ਹਨ। ਜ਼ਮੀਨ ਨੂੰ ਬਾਕਾਇਦਾ ਪਾਣੀ ਦੇਣ ਦਾ ਪਨੀਰੀ ਦੇ ਵਾਧੇ-ਵਿਕਾਸ 'ਤੇ, ਸਪੱਸ਼ਟ ਅਸਰ ਪੈਂਦਾ ਹੈ। ਜਦੋਂ ਪਨੀਰੀ ਨੂੰ ਪੁੱਟ ਕੇ, ਠੀਕ ਥਾਂ 'ਤੇ ਲਾਉਣ ਦਾ ਸਮਾਂ ਆਉਂਦਾ ਹੈ, ਤਾਂ ਇਸ ਗੱਲ ਦਾ ਬਹੁਤ ਧਿਆਨ ਰੱਖਣਾ ਚਾਹੀਦਾ ਹੈ ਕਿ ਨਿਕੀਆਂ-ਨਿਕੀਆਂ ਕੋਮਲ ਜੜ੍ਹਾਂ ਨੂੰ ਕੋਈ ਨੁਕਸਾਨ ਨਾ ਪੁੱਜੇ। ਛੋਟੇ-ਛੋਟੇ ਪੌਦੇ, ਪੁੱਟ ਕੇ ਦੂਸਰੀ ਥਾਂ 'ਤੇ ਲਾਏ ਜਾਣ ਪ੍ਰਤਿ ਬਹੁਤ ਸੰਵੇਦਨਸ਼ੀਲ ਹੁੰਦੇ ਹਨ।

## ਆਰਥਿਕ ਮਹੱਤਤਾ

ਸਾਡੇ ਦੇਸ਼ ਵਿਚ ਇਸ ਰੁੱਖ ਦੇ ਜ਼ਿਆਦਾਤਰ ਹਿੱਸੇ, ਆਰਥਿਕ ਤੌਰ 'ਤੇ ਇਸਤੇਮਾਲ ਵਿੱਚ ਆਉਂਦੇ ਹਨ। ਪੱਤੇ ਪਸ਼ੂਆਂ ਦੇ ਚਾਰੇ ਵਜੋਂ ਵਰਤੇ ਜਾਂਦੇ ਹਨ। ਤਣੇ ਦੀ ਛਿੱਲ ਚਮੜਾ ਰੰਗਣ ਦੀ ਸਨਅਤ ਵਿਚ ਇਸਤੇਮਾਲ ਹੁੰਦੀ ਹੈ। ਲੱਕੜੀ ਦਰਮਿਆਨੇ ਤੌਰ 'ਤੇ ਸਖ਼ਤ ਹੁੰਦੀ ਹੈ ਅਤੇ ਖੇਤੀ-ਬਾੜੀ ਦੇ ਸੰਦ-ਔਜ਼ਾਰ ਬਣਾਉਣ ਲਈ ਵਰਤੀ ਜਾਂਦੀ ਹੈ। ਫੁੱਲ ਸਜਾਵਟ ਲਈ ਇਸਤੇਮਾਲ ਵਿੱਚ ਆਉਂਦੇ ਹਨ ਜਾ ਫਿਰ ਲੋਕ ਉਹਨਾਂ ਦੀ ਸਬਜ਼ੀ ਪਕਾ ਕੇ ਜਾਂ ਆਚਾਰ ਬਣਾ ਕੇ ਵੀ ਖਾਂਦੇ ਹਨ। ਪਰੰਤੂ ਇਸ ਰੁੱਖ ਦੀ ਵਰਤੋਂ ਬਾਰੇ ਸਾਵਧਾਨੀ ਦਾ ਇੱਕ ਸ਼ਬਦ। ਜ਼ਮੀਨ ਹੇਠਲੀ ਜੜ੍ਹ ਦੀ ਛਿੱਲ, ਬਹੁਤ ਹੀ ਥੋੜ੍ਹੀ ਮਿਕਦਾਰ ਵਿੱਚ ਵੀ ਜ਼ਹਿਰੀਲੀ ਹੁੰਦੀ ਹੈ (ਬਲੈਟਰ ਅਤੇ ਮਿਲੱਰਡ)। ਬੰਬਈ ਵਿੱਚ ਅਤੇ ਭਾਰਤ ਦੇ ਕਈ ਸਥਾਨਾਂ 'ਤੇ, ਇਸ ਰੁੱਖ ਦੀ ਕਾਸ਼ਤ, ਮੁੱਖ ਤੌਰ 'ਤੇ ਬਾਗ਼-ਬਗੀਚਿਆਂ ਵਿਚ ਅਤੇ ਰਸਤਿਆਂ 'ਤੇ, ਇਸ ਦੀ ਸਜਾਵਟੀ ਅਹਿਮੀਅਤ ਕਰਕੇ ਕੀਤੀ ਜਾਂਦੀ ਹੈ।

## ਝਿੰਜੇਰੀ

### *ਬਾਹੀਨੀਆ ਰੇਸੀਮੋਸਾ ਲਿੰਨ*

ਹਿੰਦੀ - ਝਿੰਜੇਰੀ, ਮਰਾਠੀ - ਅਪਤਾ, ਤਾਮਿਲ - ਵੇਤੱਾਥੀ

ਪੱਛਮੀ ਭਾਰਤ ਦੇ ਕੁੱਝ ਭਾਗਾਂ ਵਿਚ, ਇਹ ਰੁੱਖ ਅਪਤਾ ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਜੰਗਲੀ ਰੁੱਖਾਂ ਵਿਚੋਂ ਸੱਭ ਤੋਂ ਵੱਧ ਜਾਣਿਆ-ਪਛਾਣਿਆ ਰੁੱਖ ਹੈ, ਘੱਟੋ-ਘੱਟ ਤੰਬਾਕੂ ਪੀਣ ਵਾਲਿਆਂ ਵਿਚਕਾਰ, ਕਿਉਂਕਿ ਪੱਛਮੀ ਭਾਰਤ ਵਿੱਚ, ਇਸ ਦੇ ਪੱਤੇ, ਆਮ-ਪ੍ਰਚਲੱਤ ਬੀੜਆ ਜਾਂ ਦੇਸੀ ਸਿਗਰਟਾਂ ਬਣਾਉਣ ਲਈ ਵਰਤੇ ਜਾਂਦੇ ਹਨ। ਫੁੱਲ ਆਪਣੇ ਰੰਗ ਜਾਂ ਆਕਾਰ ਕਰਕੇ ਬਹੁਤੇ ਨੁਮਾਇਆਂ ਤੇ ਉਘੜਵੇਂ ਨਹੀਂ ਹੁੰਦੇ, ਨਿੱਕੇ ਨਿਗੂਣੇ-ਜਿਹੇ ਹੀ ਹੁੰਦੇ ਹਨ ਅਤੇ ਆਮ ਤੌਰ 'ਤੇ ਰੁੱਖ ਦੀ ਦਿੱਖ ਹਮੇਸ਼ਾ ਜੰਗਲੀ-ਜਿਹੀ ਹੀ ਜਾਪਦੀ ਹੈ। ਇਸ ਦਾ ਤਣਾ ਛੋਟਾ, ਵਿੰਗ-ਤੜਿੰਗਾ ਮੁੜਿਆ-ਤੁੜਿਆ ਹੁੰਦਾ ਹੈ। ਹਾਲਾਂ ਕਿ ਬਾਹੀਨੀਆ ਦੀ ਇਹ ਕਿਸਮ ਮੁੱਲਵਾਨ ਮੰਨੀ ਜਾਂਦੀ ਹੈ, ਕਿਉਂਕਿ ਇਹ ਮਾੜੀਆ ਜ਼ਮੀਨਾਂ ਵਿਚ, ਖੁੱਲ੍ਹੀਆਂ ਚੱਟਾਨੀ ਥਾਵਾਂ 'ਤੇ ਵੀ ਹੋ ਜਾਂਦਾ ਹੈ ਅਤੇ ਅਜਿਹੀਆਂ ਖੁੱਲ੍ਹੀਆਂ ਥਾਵਾਂ 'ਤੇ, ਇਹ ਭੂਮੀ ਨੂੰ ਬਚਾਉਣ ਲਈ ਬਹੁਤ ਮਹੱਤਵਪੂਰਨ ਹੈ।

## ਰੋਮਦਾਰ ਕਚਨਾਰ

### *·ਬਾਹੀਨੀਆ ਟੈਮੈਂਨਟੋਸਾ ਲਿੰਨ*

ਇਹ ਇੱਕ ਛੋਟਾ-ਜਿਹਾ ਰੁੱਖ ਹੁੰਦਾ ਹੈ। ਆਮ ਤੌਰ 'ਤੇ ਇਸ ਦੀ ਦਿੱਖ, ਬਹੁਤ ਕਰਕੇ ਪਿੱਛੇ ਵਰਣਿਤ ਰੁੱਖ, ਝਿੰਜੇਰੀ ਵਰਗੀ ਹੀ ਹੁੰਦੀ ਹੈ। ਮੈਂ ਇਹ ਰੁੱਖ, ਸੌਰਾਸ਼ਟਰ ਵਿੱਚ, ਗਿਰਨਾਰ ਦੀਆਂ ਨੀਵੀਆਂ ਢਲਾਨਾਂ ਉਪਰ ਬਹੁਲਤਾ ਵਿੱਚ ਉੱਗਿਆ ਵੇਖਿਆ ਹੈ, ਪਰ ਮੈਂ ਇਹ ਆਖਣ ਤੋਂ ਅਸਮੱਰਥ ਹਾਂ ਕਿ ਕੀ ਇਹ ਰੁੱਖ ਉਸ ਖ਼ਿੱਤੇ ਦਾ ਆਪਣਾ ਰੁੱਖ ਹੈ ਜਾਂ ਵਣ-ਵਿਭਾਗ ਵਲੋਂ ਲਾਇਆ ਗਿਆ ਹੈ। ਗੁਜਰਾਤੀ ਵਿੱਚ ਇਸ ਰੁੱਖ ਦਾ ਨਾਂ 'ਪੀਲੋ ਅਸਨਦਾਰੋ' ਹੈ, ਪਰ ਚੂੰਕਿ ਇਹ ਦੇਸ਼ ਦੇ ਮਰਾਠੀ-ਬੋਲਦੇ ਹਿੱਸਿਆਂ ਵਿੱਚ ਬਹੁਤ ਘੱਟ ਹੁੰਦਾ ਹੈ, ਇਸ ਲਈ ਮਰਾਠੀ ਵਿੱਚ ਇਸ ਰੁੱਖ ਦਾ ਕੋਈ ਨਾਂ ਨਹੀਂ ਜਾਪਦਾ। ਇਸ ਬਾਹੀਨੀਆ ਦੇ ਫੁੱਲ ਸੱਤ ਸੈਂਟੀਮੀਟਰ ਆਕਾਰ ਦੇ ਅਤੇ ਚਿੱਟੇ, ਮਲਾਈ-ਰੰਗੇ ਚਿੱਟੇ ਜਾਂ ਫਿੱਕੇ-ਪੀਲੇ ਰੰਗ ਦੇ ਹੁੰਦੇ ਹਨ। ਪਿਛਲੇ ਕੁੱਝ ਸਮੇਂ ਤੋਂ, ਮੈਂ ਅਜਿਹੇ ਕੁੱਝ ਰੁੱਖ ਬਾਗ਼ਾਂ-ਬਗ਼ੀਚਿਆਂ ਵਿਚ ਲੱਗੇ ਵੀ ਵੇਖੇ ਹਨ। ਰੁੱਖਾਂ ਦੇ ਆਲੇ-ਦੁਆਲੇ ਬਹੁਤ ਸਾਰੇ ਵੱਡੇ-ਵੱਡੇ ਫੁੱਲ ਖਿੱਲਰੇ ਹੋਏ ਵੇਖਣਾ, ਆਪਣੇ-ਆਪ ਵਿੱਚ ਇੱਕ ਖ਼ੂਬਸੂਰਤ ਦ੍ਰਿਸ਼ ਸੀ।

# ਚਿੱਤਰ-ਮਿਤਰਾ ਕਚਨਾਰ

## *ਬਾਹੀਨੀਆ ਵੈਰੀਗੇਟਾ ਲਿੰਨ*

ਇਹ ਰੁੱਖ ਸਾਰੇ ਭਾਰਤ ਵਿਚ, ਬਾਗਾਂ ਵਿਚ ਅਕਸਰ ਉਗਾਇਆ ਜਾਂਦਾ ਹੈ। ਇਹ ਗੁਲਾਬੀ ਕਚਨਾਰ ਨਾਲ ਏਨਾ ਜ਼ਿਆਦਾ ਮਿਲਦਾ-ਜੁਲਦਾ ਹੈ ਕਿ ਇੱਕ ਸਿਖਲਾਈ ਪ੍ਰਾਪਤ ਬਨੱਸਪਤ-ਵਿਗਿਆਨੀ ਲਈ ਵੀ ਇਹਨਾਂ ਦੋਵਾਂ ਵਿਚਕਾਰ ਫ਼ਰਕ ਕਰਨਾ ਔਖਾ ਹੋ ਜਾਂਦਾ ਹੈ, ਜੇ ਅਸਲ ਵਿਚ ਕੋਈ ਫ਼ਰਕ ਹੈ ਵੀ ਤਾਂ। ਬਾਹੀਨੀਆ ਵੈਰੀਗੇਟਾ ਨੂੰ ਹਿੰਦੀ ਵਿਚ 'ਕਚਨਾਰ' ਆਖਦੇ ਹਨ। ਬੰਬਈ ਵਿਚ 'ਕੰਚਨ' ਅਤੇ ਬੰਗਾਲ ਵਿੱਚ 'ਰਕਤਾ ਕਮਹਾਰ'। ਇਸ ਦਾ ਮਿਆਰੀ ਅਮਰੀਕੀ ਨਾਂ 'ਬੋਧੀ ਬਾਹੀਨੀਆ' ਹੈ। ਇਸ ਦੇ ਫੁੱਲ ਚਿੱਟੇ ਜਾਂ ਗੁਲਾਬੀ ਹੁੰਦੇ ਹਨ। ਕਈ ਵਾਰੀ ਇੱਕੋ ਰੁੱਖ 'ਤੇ ਦੋਵੇਂ ਰੰਗਾਂ ਦੇ ਫੁੱਲ ਮਿਲਦੇ ਹਨ। ਇਹ ਭਾਰਤ ਦੇ ਵਧੇਰੇ ਖ਼ੁਸ਼ਕ ਪਹਾੜੀ ਹਿੱਸਿਆ ਦਾ ਆਪਣਾ ਮੂਲ ਰੁੱਖ ਹੈ। ਇਹ ਅਮਲੀ ਰੂਪ ਵਿੱਚ ਸਾਰੇ ਹੀ ਟਾਪੂਹਾਰ ਭਾਰਤ ਵਿੱਚ ਖੁੱਲ੍ਹੇ ਬਾਗ਼ਾਂ ਵਿਚ, ਜਾਂ ਸਮੁੰਦਰੀ-ਸਾਹਿਲਾਂ ਦੇ ਨਾਲ-ਨਾਲ ਲਾਇਆ ਜਾਂਦਾ ਹੈ।

# ਵੇਲ-ਕਚਨਾਰ

## *ਬਾਹੀਨੀਆ ਵਾਹਲੀ*

ਇਹ ਵੇਲ ਨੁਮਾ ਕਚਨਾਰ ਹੈ ਅਤੇ ਇਹ ਜੰਗਲਾਂ ਵਿੱਚ ਉੱਚੇ ਤੋਂ ਉੱਚੇ ਰੁੱਖਾਂ ਦੀਆਂ ਟੀਸੀਆਂ 'ਤੇ ਚੜ੍ਹ ਜਾਂਦਾ ਹੈ ਅਤੇ ਉਪਯੋਗੀ ਵਣ-ਬਿਰਖਾਂ ਦੀਆਂ ਫੈਲ ਰਹੀਆਂ ਸਿਖਰਾਂ 'ਤੇ ਛਾਉਰ ਕਰਕੇ, ਉਹਨਾਂ ਨੂੰ ਬਹੁਤ ਨੁਕਸਾਨ ਪਹੁੰਚਾਉਂਦਾ ਹੈ। ਫੁੱਲ ਸ਼ਾਖ਼ਾਂ ਦੇ ਸਿਰਿਆਂ 'ਤੇ, ਵੱਡੇ -ਵੱਡੇ ਗੁੱਛਿਆਂ ਵਿੱਚ ਨਿੱਕਲਦੇ ਹਨ। ਪੁਸ਼ਪ-ਪੁੰਜ ਜ਼ਰਦੀ-ਮਾਇਲ ਜਾਂ ਚਿੱਟਾ ਹੁੰਦਾ ਹੈ, ਲੱਗਭਗ ਸੱਤ ਸੈਂਟੀਮੀਟਰ ਆਕਾਰ ਦਾ। ਆਪਣੇ ਗੁੱਛੇਦਾਰ ਫੁੱਲਾਂ ਅਤੇ ਘੁੰਡੀਦਾਰ ਜ਼ੰਗਾਲ-ਰੰਗੀਆਂ ਤੰਦੜੀਆਂ ਕਾਰਨ, ਪੌਦਾ ਬਹੁਤ ਹੀ ਖ਼ੁਸ਼ਨੁਮਾ ਜਾਪਦਾ ਹੈ। ਇਸ ਦੇ ਪੱਤੇ ਇਕੱਠੇ ਕਰਕੇ, ਖਾਣਾ ਪਰੋਸਣ ਲਈ ਵਰਤੇ ਜਾਂਦੇ ਹਨ, ਇੰਨ-ਬਿੰਨ ਜਿਵੇਂ ਕੇਲੇ ਦੇ ਪੱਤੇ ਵਰਤਦੇ ਹਾਂ। ਫਲੀਆਂ ਮਜ਼ਬੂਤ ਤੇ ਕਾਠ-ਨੁਮਾ, 25 ਸੈਂਟੀਮੀਟਰ ਲੰਮੀਆਂ ਅਤੇ 7-10 ਸੈਂਟੀਮੀਟਰ ਚੌੜੀਆਂ ਹੁੰਦੀਆਂ ਹਨ। ਜਿਹਨਾਂ ਇਲਾਕਿਆਂ ਵਿਚ ਇਹ ਰੁੱਖ ਆਮ ਹੁੰਦਾ ਹੈ, ਉਥੋਂ ਦੇ ਪਹਾੜੀ ਕਬੀਲਿਆਂ ਦੇ ਲੋਕ ਇਸ ਦੇ ਬੀਅ ਖਾਣ ਲਈ ਵਰਤਦੇ ਹਨ। ਇਹ ਕਚਨਾਰ ਬੰਬਈ ਦੇ ਵਣਾਂ ਵਿਚ, ਖ਼ਾਸ ਕਰਕੇ ਪੱਛਮੀ ਘਾਟ ਦੇ ਘਣੇ-ਸੰਘਣੇ ਜੰਗਲਾਂ ਵਿੱਚ ਵੀ ਕਦੀ-ਕਦੀ ਪਾਇਆ ਜਾਂਦਾ ਹੈ। ਇਹ ਰੁੱਖ ਹਿਮਾਲਾ ਦੀਆਂ ਨੀਵੀਆਂ ਪਹਾੜੀਆਂ ਤੋਂ ਲੈ ਕੇ, ਦੱਖਣ ਵਲ ਨੂੰ ਪੂਰਬੀ ਘਾਟ ਦੇ ਨਾਲ-ਨਾਲ, ਆਮ ਹੁੰਦਾ ਹੈ। ਇਹ ਬਹੁਤ ਹੀ ਸ਼ਾਨਦਾਰ ਬੂਟਾ ਹੈ ਪਰ ਇਸ ਨੂੰ ਵਣ-ਪਾਲਕਾਂ ਦੇ ਹੱਥੋਂ ਬਹੁਤ ਤਸੀਹੇ ਸਹਿਣੇ ਪੈਂਦੇ ਹਨ, ਜੋ ਕਿ ਇਸ ਤੋਂ ਆਪਣੇ ਰੁੱਖਾਂ ਦੀ ਹਿਫ਼ਾਜ਼ਤ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਨਾਲ ਹੀ ਕਬਾਇਲੀ ਲੋਕਾਂ ਦੇ ਹੱਥੋਂ ਵੀ, ਜੋ ਖਾਣ ਲਈ ਇਸ ਦੇ ਬੀਜ ਇਕੱਠੇ ਕਰਦੇ ਹਨ।

## ਮੁਸਾਮਦਾਰ ਪੱਤਿਆਂ ਵਾਲਾ ਕਚਨਾਰ

### *ਬਾਹੀਨੀਆ ਫ਼ੋਵਿਉਲਾਟਾ ਡੈਲਜ਼*

ਇਹ ਆਮ ਹੋਣ ਵਾਲਾ ਰੁੱਖ ਨਹੀਂ, ਪਰ ਇਸ ਦੇ ਨਾਂ ਕਰਕੇ, ਇਸ ਦਾ ਜ਼ਿਕਰ ਕਰਨਾ ਬਣਦਾ ਹੈ। ਇਹ ਪੱਛਮੀ ਘਾਟ ਦੇ ਨਾਲ-ਨਾਲ ਆਮ ਹੁੰਦਾ ਹੈ। ਇਹ 25 ਮੀਟਰ ਤੱਕ ਉੱਚਾ ਹੋ ਜਾਂਦਾ ਹੈ ਅਤੇ ਕਈ ਵਾਰੀ ਤਾਂ 30 ਮੀਟਰ ਤੋਂ ਵੀ ਵੱਧ ਉੱਚਾ ਹੋ ਜਾਂਦਾ ਹੈ। ਫੁੱਲ ਪ੍ਰਭਾਵਸ਼ਾਲੀ ਨਹੀਂ ਹੁੰਦੇ, ਨਾ ਹੀ ਰੰਗ ਅਤੇ ਨਾ ਹੀ ਆਕਾਰ ਦੇ ਪੱਖੋਂ, ਪਰ ਪੱਤਿਆਂ ਦੇ ਪੱਖੋਂ ਇਹ ਕਚਨਾਰ, ਬਾਕੀ ਦੇ ਸਾਰੇ ਕਚਨਾਰਾਂ ਨਾਲੋਂ ਅੱਗੇ ਹੈ। ਇਸ ਦੇ ਪੱਤੇ ਆਕਾਰ ਵਿਚ ਅਕਸਰ ਤੀਹ ਸੈਂਟੀਮੀਟਰ ਤੋਂ ਉੱਪਰ ਤਕ ਪੁੱਜ ਜਾਂਦੇ ਹਨ। ਇਸ ਦੇ ਵਿਗਿਆਨਕ ਨਾਂ 'ਫ਼ੋਵਿਉਲਾਟਾ' ਦਾ ਨਿਕਾਸ ਇਸ ਤੱਥ ਤੋਂ ਹੋਇਆ ਹੈ ਕਿ ਇਸ ਦੇ ਪੱਤਿਆਂ ਉੱਤੇ ਨਿੱਕੇ-ਨਿੱਕੇ ਮੁਸਾਮ (ਫ਼ੋਵਿਉਲੀ) ਹੁੰਦੇ ਹਨ। ਹਰੇਕ ਮੁਸਾਮ ਉੱਤੇ ਇਕ ਅੜਾ ਜਾਂ ਡੱਟਾ-ਜਿਹਾ ਹੁੰਦਾ ਹੈ, ਜੋ ਇਕ ਪਤਲੀ-ਬਰੀਕ ਤੰਦੜੀ ਜਿਹੀ ਨਾਲ ਥਾਂ-ਸਿਰ ਟਿਕਿਆ ਰਹਿੰਦਾ ਹੈ, ਜੋ ਕਿ ਮੁਸਾਮ ਦੇ ਵਿਚਕਾਰੋਂ (ਕੇਂਦਰ 'ਚੋਂ) ਬਾਹਰ ਨਿਕਲਦੀ ਹੈ। ਸੂਖਮ ਰੂਪ ਵਿੱਚ ਅਜਿਹੇ ਮੁਸਾਮ ਸਾਡੇ ਰਸੋਈ-ਸਿੰਕਾਂ ਵਾਂਗ ਹੀ ਹੁੰਦੇ ਹਨ, ਜਿਹਨਾਂ ਵਿੱਚ ਕਿ ਛੇਕਾਂ ਦੇ ਅਨੁਰੂਪ ਡੱਟੇ ਜਾਂ ਜ਼ੰਜੀਰਾਂ ਲੱਗੀਆਂ ਹੁੰਦੀਆਂ ਹਨ, ਪਰ ਫ਼ਰਕ ਇਹ ਹੈ ਕਿ ਇਸ ਰੁੱਖ ਵਿੱਚ ਜ਼ੰਜੀਰ' ਜਾਂ ਤੰਦੜੀ, ਚਲ੍ਹੇ ਜਾਂ ਸਿੰਕ ਦੇ ਅੰਦਰੋਂ ਆਉਂਦੀ ਹੈ।

## 7. ਸਿੰਮਲ ਰੁੱਖ

### ਬੰਬੈਕਸ ਸੀਬਾ ਲਿੰਨ

*(ਕੁਲ : ਬੰਬੇਕੇਸੀ)*

ਨਾਂ

ਭਾਰਤ ਦੇ ਬਨਸਪਤੀ ਵਿਗਿਆਨ ਸਾਹਿਤ ਵਿਚ ਮੁਸ਼ਕਿਲ ਨਾਲ ਹੀ ਕੋਈ ਹੋਰ ਰੁੱਖ ਅਜਿਹਾ ਹੋਵੇਗਾ, ਜਿਸ ਨੇ ਕਿ ਬਨਸਪਤ-ਵਿਗਿਆਨੀਆਂ ਅਤੇ ਵਣ-ਮਾਹਿਰਾਂ ਦੇ ਸਬਰ ਦੀ ਏਨੀ ਅਜ਼ਮਾਇਸ਼ ਕੀਤੀ ਹੋਵੇ, ਜਿੰਨੀ ਕਿ ਸਿੰਮਲ ਰੁੱਖ ਨੇ ਕੀਤੀ ਹੈ। ਸਾਡੇ ਪੇੜ-ਪੌਦਿਆਂ ਵਿਚ ਸਿੰਮਲ ਰੁੱਖ ਨੂੰ ਕਈ ਬਨਸਪਤ-ਵਿਗਿਆਨਕ ਨਾਂ ਦਿੱਤੇ ਗਏ ਹਨ, ਜਿਵੇਂ ਕਿ ਬੰਬੈਕਸ ਮਾਲਾਬਾਰੀਕਮ, ਸਲਮਾਲੀਆ ਮਾਲਾਬਾਰਿਕਾ, ਬੰਬੈਕਸ ਸੀਬਾ ਆਦਿ। ਭਾਰਤ ਦੇ ਕਈ ਹਿੱਸਿਆਂ ਵਿਚ ਇਸ ਰੁੱਖ ਦਾ ਨਾਂ ਸਿੰਮਲ ਹੀ ਪ੍ਰਚੱਲਤ ਹੈ। ਅੰਗਰੇਜ਼ੀ ਵਿਚ ਇਸ ਨੂੰ 'ਕਾਟਨ ਟ੍ਰੀ' ਜਾਂ 'ਸਿਲਕ ਕਾਟਨ ਟ੍ਰੀ' ਆਖਿਆ ਜਾਂਦਾ ਹੈ। ਕਦੇ-ਕਦੇ ਇਸ ਨੂੰ 'ਫ਼ਲੇਮ ਆਫ਼ ਦੀ ਫ਼ਾਰੈਸਟ(ਵਣ-ਜਵਾਲਾ) ਦਾ ਨਾਂ ਵੀ ਦਿੱਤਾ ਜਾਂਦਾ ਹੈ, ਭਾਵੇਂ ਕਿ ਆਮ ਤੌਰ 'ਤੇ ਇਹ ਨਾਂ 'ਪਲਾਸ਼ ਲਈ ਹੀ ਵਰਤਿਆ ਜਾਂਦਾ ਹੈ। 'ਬੰਬੈਕਸ' ਇਸ ਰੁੱਖ ਦਾ ਜਾਤੀਗਤ ਨਾਂ ਹੈ, ਜੋ ਫਲ ਵਿਚੋਂ ਮਿਲਣ ਵਾਲੇ ਰੂੰ ਵਲ ਸੰਕੇਤ ਕਰਦਾ ਹੈ। ਸ਼ਬਦ 'ਸਲਮਾਲੀਆਂ ਆਪਣੇ ਆਪ ਵਿਚ, ਪਰੰਪਰਾ ਅਤੇ ਕਵਿਤਾ ਦਾ ਇੱਕ ਸੰਸਾਰ ਸਮੋਈ-



ਪਲੇਟ 1. ਕਦੰਬ (ਐਡੀਨਾ ਕੋਰਡੀਫ਼ੋਲੀਆ ਹੁੱਕ)

(ਦੇਖੋ ਸਫ਼ਾ 5)



ਪਲੇਟ 2. ਗੁਲਾਬੀ ਕਚਨਾਰ (ਬਾਹੀਨੀਆ ਪਰਪਿਊਰੀਆ ਲਿੰਨ
(ਦੇਖੋ ਸਫ਼ਾ 16)



ਪਲੇਟ 3. ਢੱਕ (ਬਿਊਟੀਆ ਮੋਨੋਸਪਰਮਾ ਟੌਬ)
(ਦੇਖੋ ਸਫ਼ਾ 24)



ਪਲੇਟ 4. ਗੁਲਮੋਹਰ (ਡੈਲੋਨਿਕਸ ਰੀਜੀਆ ਰਾਫ)

(ਦੇਖੋ ਸਫ 36)



ਪਲੇਟ 5. ਬੋਹੜ (ਫਾਈਕਸ ਬੈਂਗਾਲੈਂਨਸਿਸ ਲਿੰਨ)
(ਦੇਖੋ ਸਫ਼ਾ 43)



ਪਲੇਟ 6. ਇਸਕਪੇਚਾ - ਨ਼ਮਾ ਅੰਜੀਰ (ਫ਼ਾਈਕਸ ਪਿਊਮੀਲਾ ਲਿੰਨ)
(ਦੇਖੋ ਸਫ਼ਾ 48)



ਪਲੇਟ 7. ਪਿੱਪਲ (ਫ਼ਾਈਕਸ ਰੀਲਿਜੀਊਸਾ ਲਿੰਨ)

(ਦੇਖੋ ਸਫ਼ਾ 50)



ਪਲੇਟ 8. ਗਲੀਰੀਸੀਡੀਆ (ਗਲੀਰੀਸੀਡੀਆ ਸੈਪੀਅਮ ਵਾਲਪ)

(ਦੇਖੋ ਸਫ਼ਾ 56)




ਚਿੱਤਰ 4. ਸਿੰਮਲ ਰੁੱਖ (ਬੰਬੈਕਸ ਸੀਬਾ ਲਿਨ)

ਸਮੇਟੀ ਬੈਠਾ ਹੈ। ਇਸ ਸ਼ਬਦ ਦਾ ਨਿਕਾਸ ਸੰਸਕ੍ਰਿਤ ਦੇ 'ਸਲਮਾਲੀ' ਜਾਂ 'ਸ਼ਲਮਾਲੀ' ਤੋਂ ਹੋਇਆ ਹੈ, ਜਿਸ ਨਾਂ ਨਾਲ ਇਹ ਰੁੱਖ ਪ੍ਰਾਚੀਨ ਭਾਰਤ ਵਿੱਚ ਪ੍ਰਸਿੱਧ ਸੀ, ਕਿਉਂਕਿ ਆਖਿਆ ਜਾਂਦਾ ਹੈ ਕਿ ਸੰਸਾਰ ਦੀ ਸਿਰਜਣਾ ਕਰਨ ਤੋਂ ਬਾਅਦ 'ਪਿਤਾਮਹਾ' ਨੇ ਇਸੇ ਰੁੱਖ ਹੇਠ ਆਰਾਮ ਕੀਤਾ ਸੀ।

## ਵਰਣਨ

ਸਿੰਮਲ ਇੱਕ ਉੱਚਾ-ਲੰਮਾ ਪੱਤਝੜੀ ਰੁੱਖ ਹੈ, ਜਿਸ ਦੀਆਂ ਸ਼ਾਖ਼ਾਂ ਖੁੱਲ੍ਹੀਆਂ ਫੈਲਰਵੀਆਂ ਹੁੰਦੀਆਂ ਹਨ। ਅਕਸਰ ਇਹ 25 ਮੀਟਰ ਤੱਕ ਉੱਚਾ ਚਲਿਆ ਜਾਂਦਾ ਹੈ ਇਸ ਦੀ ਲੱਕੜੀ ਨਰਮ ਹੁੰਦੀ ਹੈ। ਛਿੱਲ ਹਲਕੇ ਰੰਗ ਦੀ ਹੁੰਦੀ ਹੈ। ਜਦੋਂ ਰੁੱਖ ਅਜੇ ਛੋਟਾ ਜਾਂ ਸ਼ੁਰੂ-ਸ਼ੁਰੂ ਦੀ ਅਵਸਥਾ ਵਿੱਚ ਹੁੰਦਾ ਹੈ, ਤਾਂ ਉਸ ਦੀ ਛਿੱਲ ਉੱਤੇ ਤਿੱਖੇ ਕੋਣਵੇਂ ਕੰਡੇ ਜਿਹੇ ਹੁੰਦੇ ਹਨ, ਜੋ ਰੁੱਖ ਨੂੰ ਮਨੁੱਖਾਂ ਅਤੇ ਪਸ਼ੂਆਂ ਤੋਂ ਬਚਾਉਣ ਵਿੱਚ ਬਹੁਤ ਕਾਰਗਰ ਸਿੱਧ ਹੁੰਦੇ ਹਨ। ਪੱਤੇ ਵੱਡੇ-ਵੱਡੇ ਹਰੇ ਚਮਕਦਾਰ ਹੁੰਦੇ ਹਨ। ਬਣਤਰ ਵਿੱਚ ਉਹ ਬੜੇ ਕਰੜੇ ਹੁੰਦੇ ਹਨ ਅਤੇ 5-7 ਪੱਤੀਆਂ ਵਿਚ ਵੰਡੇ ਹੋਏ ਹੁੰਦੇ ਹਨ, ਜੋ ਆਪ ਪੱਤਰ-ਨੁਮਾ ਅਤੇ ਪੱਖੀ ਵਾਂਗ ਫੈਲਵੀਆਂ ਹੁੰਦੀਆਂ ਹਨ। ਇਹ ਪੱਤੀਆਂ ਤਿੱਖੀਆਂ, ਨੋਕਦਾਰ ਅਤੇ ਦੋਵਾਂ ਸਿਰਿਆਂ ਵਲ ਨੂੰ ਪਤਲੀਆਂ ਹੁੰਦੀਆਂ ਚਲੀਆਂ ਜਾਂਦੀਆਂ ਹਨ ਅਤੇ ਉਹਨਾਂ ਤੇ ਬਹੁਤ ਸਾਰੀਆਂ ਸਾਫ਼ ਰਗਾਂ ਹੁੰਦੀਆਂ ਹਨ। ਪੱਤੇ ਸਾਲ ਦਾ ਬਹੁਤਾ ਸਮਾਂ, ਰੁੱਖ ਉੱਤੇ ਰਹਿੰਦੇ ਹਨ ਅਤੇ ਇਸ ਕਰਕੇ ਸਿੰਮਲ ਰੁੱਖ ਨੂੰ, ਦੇਸ਼ ਦੇ ਸੱਭ ਤੋਂ ਵਧੀਆ ਛਾਂਦਾਰ ਰੁੱਖਾਂ ਵਿੱਚ ਗਿਣਿਆ ਜਾਂਦਾ ਹੈ। 'ਫੁੱਲ-ਫੁਲਾਕਾ' ਪੈਣ ਤੋਂ ਕੁੱਝ ਚਿਰ ਪਹਿਲਾਂ, ਸਾਰੇ ਪੱਤੇ ਝੜ ਜਾਂਦੇ ਹਨ ਅਤੇ ਪਿੰਜਰ-ਜਿਹਾ ਭਿਆਨਕ ਰੁੱਖ ਖੜਾ ਰਹਿ ਜਾਂਦਾ ਹੈ, ਪਰ ਇਹ ਸਥਿਤੀ ਬਹੁਤਾ ਚਿਰ ਨਹੀਂ ਰਹਿੰਦੀ। ਸਿੰਮਲ ਰੁੱਖ ਦੇ ਪੱਤੇ ਜਨਵਰੀ ਦੇ ਅਖ਼ੀਰ ਜਿਹੇ 'ਚ ਝੜਦੇ ਹਨ ਅਤੇ ਫ਼ਰਵਰੀ ਤੋਂ ਲੈ ਕੇ ਫੁੱਲ ਨਿਕਲਣ ਲੱਗ ਪੈਂਦੇ ਹਨ।

ਆਮ ਸਿੰਮਲ ਰੁੱਖ ਦੇ ਫੁੱਲ ਸ਼ੋਖ਼ ਕਿਰਮਚੀ ਜਾਂ ਲਾਲ ਰੰਗ ਦੇ ਹੁੰਦੇ ਹਨ। ਕਦੇ -ਕਦੇ ਉਹ ਪੀਲੇ-ਜ਼ਰਦ ਜਾਂ ਚਿੱਟੇ ਵੀ ਹੁੰਦੇ ਹਨ। ਇਹ ਧਾਰਨਾ ਆਮ ਪ੍ਰਚੱਲਤ ਹੈ ਕਿ ਪੀਲੇ-ਜ਼ਰਦ ਫੁੱਲਾਂ ਵਾਲੇ ਸਿੰਮਲ ਰੁੱਖ ਵਿੱਚ, ਕਰਾਮਾਤੀ ਸ਼ਕਤੀਆਂ ਹੁੰਦੀਆਂ ਹਨ — ਮਨੁੱਖੀ ਅਤੇ ਦੈਵੀ ਅਤੇ ਇਸ ਕਰਕੇ ਸ਼ਰਧਾਵਾਨ ਲੋਕਾਂ ਵਲੋਂ ਰੁੱਖ ਨਾਲ ਅਕਸਰ, ਮਾੜਾ ਵਰਤਾਅ ਕੀਤਾ ਜਾਂਦਾ ਹੈ। ਉਹ ਰੁੱਖ ਦੀ ਛਿੱਲ ਜਾਂ ਲੱਕੜੀ ਦੀ ਵਰਤੋਂ ਤੋਂ ਕੁੱਝ ਰੂਹਾਨੀ ਲਾਭ ਪ੍ਰਾਪਤ ਕਰਨ ਲਈ, ਇਸ ਨੂੰ ਨੁਕਸਾਨ ਪਹੁੰਚਾਉਂਦੇ ਹਨ। ਫੁੱਲ ਉਦੋਂ ਨਿੱਕਲਦੇ ਹਨ, ਜਦੋਂ ਰੁੱਖ ਪੂਰੀ ਤਰ੍ਹਾਂ ਪੱਤਰ-ਹੀਣ ਹੁੰਦਾ ਹੈ। ਉਹ ਬਹੁਤ ਜ਼ਿਆਦਾ ਗਿਣਤੀ 'ਚ, ਖ਼ੂਬ ਭਰਵੇਂ ਨਿੱਕਲਦੇ ਹਨ। ਇੰਜ ਜਾਪਦਾ ਹੈ, ਜਿਵੇਂ ਸਾਰਾ ਰੁੱਖ ਹੀ ਸ਼ੋਖ਼ ਰੰਗ ਵਿਚ ਰੰਗਿਆ ਗਿਆ ਹੋਵੇ। ਸਾਰੇ ਸੰਸਾਰ ਵਿੱਚ ਬਹੁਤ ਘੱਟ ਰੁੱਖ ਹਨ, ਜੋ ਸਿੰਮਲ ਰੁੱਖ ਵਲੋਂ ਪੇਸ਼ ਕੀਤੇ ਜਾਣ ਵਾਲੇ ਸ਼ਾਨਦਾਰ ਦ੍ਰਿਸ਼ ਦਾ ਮੁਕਾਬਲਾ ਕਰ ਸਕਦੇ ਹੋਣ। ਰੁੱਖ ਦੀ ਖ਼ੂਬਸੂਰਤੀ ਅਤੇ ਦਿਲਕਸ਼ੀ ਵਿਚ ਵਾਧਾ ਕ਼ਰਨ ਵਾਸਤੇ ਕਈ ਸ਼ੋਖ਼ ਪੰਛੀ ਇਸ ਦੇ ਫੁੱਲਾਂ 'ਚੋਂ ਰਸ ਤੇ ਮਾਖਿਉਂ ਦੀ ਤਲਾਸ਼ ਵਿੱਚ, ਇਸ ਉੱਪਰ ਅਕਸਰ ਆ ਬੈਠਦੇ ਹਨ। ਮੈਨਾ ਅਤੇ ਹੋਰ ਜਾਨਵਰਾਂ ਦੀ ਚੁਸਤ-ਛੁਹਲੀ ਚਹਿਕ, ਨਾਲ ਹੀ ਕਾਵਾਂ ਦੀ 'ਕਾਂ-ਕਾਂ', ਚਿੜੀਆਂ ਦੀ, ਚੂੰ-ਚੂੰ ਅਤੇ ਹੋਰ ਨਿੱਕੇ-ਨਿੱਕੇ ਪੰਛੀਆਂ ਜਨੌਰਾਂ ਦੀ ਚਹਿਚਹਾਟ, ਸੱਭ ਮਿਲ ਕੇ, ਕੁਦਰਤ ਦਾ ਮਹਾਨ ਸੰਗੀਤ ਪੇਸ਼ ਕਰਦੇ ਹਨ। ਜੋ ਆਦਮੀ ਅਜਿਹੀ ਖ਼ੂਬਸੂਰਤੀ ਦੀ ਮੌਜੂਦਗੀ

ਵਿਚ, ਮੰਤਰ-ਮੁਗਧ ਹੋਇਆ ਮਹਿਸੂਸ ਨਹੀਂ ਕਰਦਾ, ਉਹ ਨਿਰਸੰਦੇਹ ਪੱਥਰ ਚਿੱਤ ਹੀ ਹੋਵੇਗਾ।

ਸੈਪਲ-ਪੁੰਜ ਮੋਟਾ, ਪਿਆਲੇ ਦੀ ਸ਼ਕਲ ਦਾ ਹੁੰਦਾ ਹੈ, ਅੰਦਰਲੇ ਪਾਸਿਉਂ ਰੇਸ਼ਮਹਾਰ ਮੁਲਾਇਮ ਅਤੇ ਬਾਹਰਲੇ ਪਾਸਿਉਂ ਕੂਲਾ-ਨਰਮ ਹੁੰਦਾ ਹੈ। ਪੰਖੜੀਆਂ ਮੋਟੀਆਂ 12 ਸੈਂਟੀਮੀਟਰ ਜਾਂ ਉਸ ਤੋਂ ਵੀ ਵਧੇਰੇ ਲੰਮੀਆਂ, 2-3 ਸੈਂਟੀਮੀਟਰ ਚੌੜੀਆਂ ਹੁੰਦੀਆਂ ਹਨ। ਪੁੰਕੇਸਰ ਫੁੱਲ ਦੇ ਕੇਂਦਰ ਵਿਚ ਕਈ ਪੁੰਜਾਂ ਵਿੱਚ ਇਕੱਠੇ ਹੋਏ ਹੁੰਦੇ ਹਨ — ਆਮ ਸਿੰਮਲ ਦੇ ਫੁੱਲ ਵਿੱਚ ਕੁੱਲ ਸੱਠ ਕੇਸਰ ਹੁੰਦੇ ਹਨ, ਜਦ ਕਿ ਭਾਰਤ ਦੀਆਂ ਕੁੱਝ ਹੋਰ ਕਿਸਮਾਂ ਵਿੱਚ ਸੱਠ ਤੋਂ ਛੇ ਸੌ ਤੱਕ ਕੇਸਰ ਹੁੰਦੇ ਹਨ ਅਤੇ ਉਹਨਾਂ ਦਾ ਰੰਗ ਘੱਟ ਜਾਂ ਵੱਧ ਪੰਖੜੀਆਂ ਵਰਗਾ ਹੀ ਜਾਂ ਥੋੜ੍ਹਾ ਹਲਕਾ ਪੀਲਾ ਹੁੰਦਾ ਹੈ। ਫਲ ਮੋਟੇ ਤੌਰ 'ਤੇ ਬਣਤਰ ਵਿੱਚ ਆਂਡੇ ਦੀ ਸ਼ਕਲ ਦਾ ਹੁੰਦਾ ਹੈ, 10-15 ਸੈਂਟੀਮੀਟਰ ਲੰਮਾ, 3-5 ਸੈਂਟੀਮੀਟਰ ਮੋਟਾ, ਉਸਦੇ ਪੰਜ ਮਜ਼ਬੂਤ ਕਾਠਦਾਰ ਖੰਡ ਹੁੰਦੇ ਹਨ, ਜੋ ਪੱਕ ਜਾਣ 'ਤੇ ਖੁੱਲ੍ਹ ਜਾਂਦੇ ਹਨ ਅਤੇ ਬਾਕੀ ਦੇ ਫਲ ਨਾਲੋਂ ਟੁੱਟ ਕੇ, ਕਿਰ ਜਾਂਦੇ ਹਨ; ਇਸ ਨਾਲ ਚਿੱਟੇ ਰੂੰ ਜਿਹੇ ਨਾਲ ਢੱਕੇ ਛੋਟੇ-ਛੋਟੇ ਅਨੇਕ ਭੂਰੇ ਤੇ ਕਾਲੇ ਬੀਅ ਹੇਠਾਂ ਕਿਰ ਜਾਂਦੇ ਹਨ ਅਤੇ ਆਲੇ-ਦੁਆਲੇ ਦੂਰ-ਦੂਰ ਤੱਕ ਖਿਲਰ ਜਾਂਦੇ ਹਨ। ਜੇ ਤੁਹਾਡੇ ਘਰ ਦੇ ਲਾਗੇ ਸਿੰਮਲ ਦਾ ਰੁੱਖ ਹੈ, ਤਾਂ ਤੁਹਾਡੇ ਵਾਸਤੇ ਆਪਣੇ ਕਮਰੇ ਨੂੰ ਸਿੰਮਲ ਦੇ ਰੂੰ ਤੋਂ, ਸਾਫ਼ ਰੱਖਣਾ ਔਖਾ ਹੋ ਜਾਵੇਗਾ। ਇਹ ਰੂੰ ਹਲਕੀ ਜਿਹੀ ਹਵਾ ਚੱਲਣ ਨਾਲ, ਏਧਰ-ਓਧਰ ਉਡਦੀ ਫਿਰਦੀ ਰਹਿੰਦੀ ਹੈ।

## ਵਰਤੋਂ

ਸਿੰਮਲ ਬਹੁਤ ਹੀ ਵੱਡਮੁੱਲਾ ਰੁੱਖ ਹੈ। ਇਸ ਰੁੱਖ ਦਾ ਹਰ ਇੱਕ ਹਿੱਸਾ ਕਿਸੇ ਨਾ ਕਿਸੇ ਕੰਮ ਆਉਂਦਾ ਹੈ। ਇਸ ਦੀ ਲੱਕੜੀ ਬਹੁਤ ਨਰਮ ਹੁੰਦੀ ਹੈ ਅਤੇ ਬੰਬਈ ਅਤੇ ਹੋਰ ਥਾਵਾਂ 'ਤੇ, ਮਾਚਸ ਦੀਆਂ ਤੀਲ੍ਹਾਂ ਬਣਾਉਣ ਦੇ ਕੰਮ ਆਉਂਦੀ ਹੈ। ਬੰਬਈ ਵਿਚ, ਸਾਲ ਵਿੱਚ, ਔਸਤਨ ਲੱਗਭਗ ਇੱਕ ਲੱਖ ਟਨ ਲੱਕੜੀ ਡੱਬੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਦੇਸ਼ ਦੇ ਹੋਰ ਹਿੱਸਿਆਂ ਵਿਚ ਇਹ ਹਲਕੀ ਤੇ ਨਰਮ ਲੱਕੜੀ, ਵੱਡੀਆਂ-ਵੱਡੀਆਂ ਅਤੇ ਭਾਰੀਆਂ ਚੀਜ਼ਾਂ ਦੀ ਪੈਕਿੰਗ ਲਈ ਪੇਟੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਮਛੇਰੇ, ਇਸ ਦੀ ਵਰਤੋਂ, ਆਪਣੇ ਮੱਛੀ-ਜਾਲਾਂ ਨੂੰ ਪਾਣੀ ਵਿਚ ਤਰਦਾ ਰੱਖਣ ਲਈ ਕਰਦੇ ਹਨ। ਦੂਸਰੇ ਪਾਸੇ ਸਿੰਮਲ ਦੀ ਲੱਕੜੀ ਸਿਉਂਕ ਲਈ ਖਿੱਚਦਾਇਕ ਹੁੰਦੀ ਹੈ ਅਤੇ ਇਸੇ ਲਈ, ਕੋਈ ਸਥਾਈ ਢਾਂਚਾ ਉਸਾਰਨ ਲਈ ਬੇਕਾਰ ਹੁੰਦੀ ਹੈ। ਇਸ ਦੇ ਰੂੰ ਦਾ ਰੇਸ਼ਾ, ਕਤਾਈ ਲਈ ਬਹੁਤ ਹੀ ਛੋਟਾ ਹੁੰਦਾ ਹੈ। ਇਹ ਰੂੰ ਸਿਰਹਾਣੇ ਅਤੇ ਤਲਾਈਆਂ ਆਦਿ ਭਰਨ ਲਈ ਵਰਤਿਆ ਜਾਂਦਾ ਹੈ। ਰੁੱਖ ਦੀਆਂ ਟੱਕ ਲੱਗੀਆਂ ਅਤੇ ਕੱਟੀਆਂ ਛਿੱਲੀਆਂ ਥਾਵਾਂ ਤੋਂ ਗੂੰਦ ਜਿਹਾ ਰਿੱਸਦਾ ਹੈ, ਜਿਸ ਨੂੰ 'ਮੋਚਰਸ' ਆਖਦੇ ਹਨ। ਆਯੁਰਵੇਦ ਦਵਾ-ਪ੍ਰਣਾਲੀ ਵਿੱਚ, ਵੈਦ ਲੋਕ, ਇਸ ਗੂੰਦ ਦੀ ਵਰਤੋਂ ਕਰਦੇ ਹਨ। ਛੋਟੇ-ਛੋਟੇ ਫੁੱਲਾਂ ਦਾ ਬਾਹਰਲਾ ਦਲ-ਪੁੰਜ ਪਕਾ ਕੇ, ਸਬਜ਼ੀ ਵਜੋਂ ਵਰਤਿਆ ਅਤੇ ਖਾਧਾ ਜਾਂਦਾ ਹੈ।

## ਸੜਕਾਂ ਅਤੇ ਰਸਤਿਆਂ 'ਤੇ ਸਿੰਮਲ ਰੁੱਖ

ਸਿੰਮਲ ਰੁੱਖ ਦੇ ਫੁੱਲਾਂ ਦੀ ਖ਼ੂਬਸੂਰਤੀ, ਸ਼ੋਖ਼ੀ ਅਤੇ ਪੱਤਿਆਂ ਦੀ ਸੰਘਣੀ ਛਾਂ, ਉਸ ਨੂੰ ਭਾਰਤ ਦਾ ਇੱਕ ਬਹੁਤ ਹੀ ਵਧੀਆ ਰੁੱਖ ਬਣਾਉਂਦੀ ਹੈ, ਜੰਗਲਾਂ ਵਿੱਚ ਵੀ ਅਤੇ ਸ਼ਹਿਰਾਂ

ਦੀਆਂ ਸੜਕਾਂ ਅਤੇ ਰਸਤਿਆਂ ਦੇ ਨਾਲ ਨਾਲ ਲਾਏ ਜਾਣ ਲਈ ਵੀ। ਰੁੱਖ ਨੂੰ ਜ਼ੋਰਦਾਰ ਹਵਾਵਾਂ ਤੋਂ ਬਚਾਉਣ ਦੀ ਲੋੜ ਹੁੰਦੀ ਹੈ, ਕਿਉਂਕਿ ਝੱਖੜ ਵਾਲੇ ਮੌਸਮ ਵਿੱਚ, ਇਸਦੇ ਟਹਿਣੇ-ਟਹਿਣੀਆਂ ਨਰਮ ਹੋਣ ਕਰਕੇ ਟੁੱਟ ਜਾਂਦੇ ਹਨ। ਥੋੜ੍ਹੀਆਂ-ਥੋੜ੍ਹੀਆਂ ਸੁਰੱਖਿਅਤ ਥਾਵਾਂ 'ਤੇ ਲਾਉਣ ਲਈ ਇਹ ਸੱਭ ਤੋਂ ਚੰਗਾ ਰੁੱਖ ਹੈ, ਪਰ ਇਸ ਨੂੰ ਬਹੁਤ ਖੁੱਲ੍ਹੀ ਥਾਂ ਦੀ ਲੋੜ ਹੁੰਦੀ ਹੈ, ਕਿਉਂਕਿ ਇਸ ਦੀਆਂ ਸ਼ਾਖ਼ਾਂ 'ਤੇ ਪੱਤੇ ਬਹੁਤ ਫੈਲਦੇ ਹਨ।

### ਖੇਤੀ

ਇਸ ਰੁੱਖ ਦੀ ਕਾਸ਼ਤ ਬਹੁਤ ਹੀ ਸੌਖੀ ਹੈ। ਕਲਮਾਂ ਲਾ ਕੇ ਜਾਂ ਬੀਜਾਂ ਰਾਹੀਂ, ਇਸ ਰੁੱਖ ਨੂੰ ਕਿਸੇ ਵੀ ਕਿਸਮ ਦੀ ਜ਼ਮੀਨ ਵਿਚ ਲਾਉਣਾ ਸੰਭਵ ਹੈ। ਇਸ ਦੇ ਪੱਤਿਆਂ ਨੂੰ ਬੱਕਰੀਆਂ ਤੇ ਪਸ਼ੂ ਬੜੇ ਚਾਅ ਨਾਲ ਖਾਂਦੇ ਹਨ, ਘੱਟੋ-ਘੱਟ ਜਦੋਂ ਉਹ ਛੋਟੇ ਤੇ ਨਰਮ ਹੁੰਦੇ ਹਨ, ਪਰ ਤਿੱਖੇ ਅਤੇ ਮਜ਼ਬੂਤ ਕੰਡੇ, ਰੁੱਖ ਨੂੰ ਕਾਫ਼ੀ ਸੁਰੱਖਿਅਤ ਰੱਖਦੇ ਹਨ, ਇੱਕ ਵਾਰ ਇਹ ਸ਼ੁਰੂ ਦੀ ਅਵਸਥਾ ਲੰਘ ਕੇ, ਥੋੜ੍ਹਾ ਵੱਡਾ ਹੋ ਜਾਵੇ ਸਹੀ।

## 8. ਢੱਕ

*ਬਿਊਟੀਆ ਮੋਨੋਸਪਰਮਾ ਟੌਬ*

(ਕੁਲ : ਪੈਪੀਲਿਉਨੇਸੀ)

ਸਾਡੇ ਆਮ ਪ੍ਰਚੱਲਤ ਸਾਹਿਤ ਵਿਚ ਕੁੱਝ ਰੁੱਖ ਅਜਿਹੇ ਹਨ ਜਿਹਨਾਂ ਨੂੰ ਅੰਗਰੇਜ਼ੀ ਦੇ ਸ਼ਬਦ 'ਫਲੇਮ ਆਫ਼ ਦੀ ਫ਼ਾਰੈਸੱਟ' (ਵਣ-ਜਵਾਲਾ) ਦੇ ਅਧੀਨ ਰੱਖ ਲਿਆ ਜਾਂਦਾ ਹੈ, ਖ਼ਾਸ ਤੌਰ 'ਤੇ ਸਿੰਮਲ ਰੁੱਖ (ਬੰਬੈਕਸ ਜਾਂ ਸਲਮਾਲੀਆ), ਮੰਦਾਰ (ਐਰੀਥਰੀਨਾ) ਅਤੇ ਢੱਕ ਜਾਂ ਪਲਾਸ਼ (ਬਿਊਟੀਆ ਮੋਨੋਸਪਰਮਾ)। ਪਰ ਜਿਸ ਰੁੱਖ ਲਈ ਇਸ ਅੰਗਰੇਜ਼ੀ ਨਾਂ ਦੀ ਵਰਤੋਂ ਕੀਤੀ ਜਾਣੀ ਚਾਹੀਦੀ ਹੈ, ਉਹ ਹੈ ਢੱਕ ਜਾ ਪਲਾਸ਼, ਜਿਸ ਦਾ ਬਨਸਪਤ ਵਿਗਿਆਨਕ ਨਾਂ ਹੈ, ਬਿਊਟੀਆ ਮੋਨੋਸਪਰਮਾ ਟੌਬ (ਜਾਂ ਬਿਊਟੀਆ ਫ਼ਰੋਂਡੋਸਾ ਕੋਐਨ ਐੱਕਸ ਰੌਕਸਬ, ਜਿਵੇਂ ਕਿ ਸਾਡੇ ਪੇੜ ਪੌਦਿਆਂ ਵਿਚ ਦਿੱਤਾ ਗਿਆ ਹੈ)।

### ਵਰਣਨ

ਇਹ ਛੋਟੇ ਤੋਂ ਲੈ ਕੇ ਦਰਮਿਆਨੇ ਆਕਾਰ ਦਾ ਪੱਤਝੜੀ ਰੁੱਖ ਹੈ, ਜਿਸ ਦਾ ਤਣਾ ਅਤੇ ਸ਼ਾਖ਼ਾਂ ਵਿੰਗ-ਤੜਿੰਗੀਆਂ ਹੁੰਦੀਆਂ ਹਨ। ਬੰਬਈ ਦੇ ਜ਼ਿਆਦਾਤਰ ਹਿੱਸਿਆਂ ਵਿੱਚ, ਇਹ ਰੁੱਖ ਛੇ ਮੀਟਰ ਤੋਂ ਵਧੇਰੇ ਉੱਚਾ ਘਟ ਹੀ ਹੁੰਦਾ ਹੈ। ਰੁੱਖ ਦੇ ਪੁਰਾਣੇ ਹਿੱਸਿਆਂ ਦੀ ਛਿੱਲ ਦਾ ਰੰਗ ਭੂਸਲਾ-ਸਲੇਟੀ ਜਾਂ ਹਲਕਾ ਭੂਰਾ ਹੁੰਦਾ ਹੈ। ਪੱਤਰ ਤਿੰਨ-ਪੱਤੀਏ ਹੁੰਦੇ ਹਨ, ਯਾਨੀ 8-12 ਸੈਂਟੀਮੀਟਰ ਲੰਮੀ ਡੰਡੀ ਉੱਤੇ ਤਿੰਨ ਪੱਤੀਆਂ ਹੁੰਦੀਆਂ ਹਨ, ਜਿਹਨਾਂ 'ਚੋਂ ਦੋ 8-12 ਸੈਂਟੀਮੀਟਰ ਲੰਮੀਆਂ ਅਤੇ ਇੱਕ-ਦੂਸਰੀ ਦੇ ਉਲਟ ਹੁੰਦੀਆਂ ਹਨ। ਤੀਸਰੀ ਪੱਤੀ ਵੱਡੀ ਹੁੰਦੀ ਹੈ, 12-20 ਸੈਂਟੀਮੀਟਰ ਆਕਾਰ ਦੀ ਇਹ ਦੂਸਰੀਆਂ ਪੱਤੀਆਂ ਨਾਲੋਂ ਰਤਾ

ਹਟਵੀਂ ਅਤੇ ਥੋੜ੍ਹੀ ਵਿੱਥ ਉੱਤੇ ਹੁੰਦੀ ਹੈ। ਸਾਰੀਆਂ ਹੀ ਪੱਤੀਆਂ ਚਮਤਕਾਰ ਅਤੇ ਸਖ਼ਤ ਹੁੰਦੀਆ ਹਨ. ਸਿਰੇ ਦੀ ਪੱਤੀ ਦੇ ਪਾਸੇ ਮੁੱਢ ਤੋਂ ਬਰਾਬਰ ਹੁੰਦੇ ਹਨ. ਜਦ ਕਿ ਪਾਸਿਆਂ ਦੀਆਂ ਪੱਤੀਆਂ ਮੁੱਢ ਤੋਂ ਬਹੁਤ ਹੀ ਅਬਰਾਬਰ ਪਾਸਿਆਂ ਵਾਲੀਆਂ ਹੁੰਦੀਆ ਹਨ। ਸਾਰੀਆਂ ਪੱਤੀਆਂ ਹੀ ਸਿਰੇ ਤੋਂ ਕੁੰਢੀਆ ਜਾਂ ਗੁਲਾਈਦਾਰ ਹੁੰਦੀਆਂ ਹਨ। ਛੋਟੀਆ-ਛੋਟੀਆ ਪੱਤੀਆਂ ਬਹੁਤ ਕੂਲੀਆਂ ਤੇ ਰੇਸ਼ਮਦਾਰ ਮੁਲਾਇਮ ਹੁੰਦੀਆਂ ਹਨ. ਜਦ ਕਿ ਪੁਰਾਣੀਆ ਪੱਤੀਆਂ ਨਰਮ ਤੇ ਲੂੰ-ਰਹਿਤ ਹੁੰਦੀਆ ਹਨ। ਸਿਆਲ ਵਿੱਚ ਪੱਤੇ ਝੜ ਜਾਂਦੇ ਹਨ। ਰੁੱਖ ਉੱਪਰ ਫੁੱਲ. ਗਰਮੀ ਦਾ ਮੌਸਮ ਸ਼ੁਰੂ ਹੋਣ 'ਤੇ ਨਿੱਕਲਦੇ ਹਨ. ਯਾਨੀ ਫ਼ਰਵਰੀ ਤੋਂ ਮਾਰਚ ਤੱਕ ਜਦ ਕਿ ਰੁੱਖ ਪੂਰੀ ਤਰ੍ਹਾਂ ਪੱਤਰ-ਹੀਣ ਹੁੰਦਾ ਹੈ। ਫੁੱਲ ਕਾਫ਼ੀ ਵੱਡੇ-ਵੱਡੇ ਹੁੰਦੇ ਹਨ. ਕਈ ਵਾਰੀ ਤਾਂ ਵੱਡੇ ਆਦਮੀ ਦੇ ਅੰਗੂਠੇ ਜੋੜੇ। ਉਹ ਪੱਤਰ-ਹੀਣ ਸ਼ਾਖ਼ਾਂ ਉੱਤੇ ਬਹੁਤ ਹੀ ਸੰਘਣੇ ਤੇ ਤਰਵੇਂ ਲੱਗਦੇ ਹਨ। ਨਵੀਆਂ ਨਿੱਕਲੀਆਂ ਸ਼ਾਖ਼ਾਂ 'ਤੇ ਉਭਰੀ ਹੋਈ ਗੰਢ ਜਿਹੀ 'ਤੇ. ਇੱਕੋ ਥਾਂ 'ਤੇ ਬਹੁਤ ਸਾਰੇ ਫੁੱਲ ਨਿੱਕਲਦੇ ਹਨ। ਸ਼ਾਖ਼ਾਂ ਅਤੇ ਫੁੱਲਾਂ ਦੀਆਂ ਡੰਡੀਆਂ ਮਖ਼ਮਲੀ. ਗੂੜ੍ਹੇ ਜੈਤੂਨੀ ਹਰੇ ਰੰਗ ਦੀਆਂ ਹੁੰਦੀਆਂ ਹਨ. ਕਦੇ-ਕਦੇ ਤਾਂ ਬਹੁਤ ਹੀ ਗੂੜ੍ਹੀਆਂ. ਲੱਗਭਗ ਕਾਲੀਆਂ ਹੀ। ਫੁੱਲਾਂ ਦਾ ਬਾਹਰਲਾ ਦਲ-ਪੁੰਜ, ਬਾਹਰ ਮੁੱਢ 'ਤੇ ਇੱਕ ਅਨਘੜ-ਜਿਹੇ ਪਿਆਲੇ ਵਰਗਾ ਹੁੰਦਾ ਹੈ ਅਤੇ ਲੱਗਭਗ ਉਸੇ ਹੀ ਰੰਗ ਦਾ. ਜਿਸ ਰੰਗ ਦੀਆਂ ਨਵੀਆਂ ਨਿਕਲੀਆਂ ਟਹਿਣੀਆਂ ਬਾਹਰਲੇ ਪਾਸਿਉਂ ਹੁੰਦੀਆਂ ਹਨ. ਪਰ ਉਹ ਅੰਦਰਲੇ ਪਾਸਿਉਂ ਬਾਰੀਕ-ਬਾਰੀਕ ਰੇਸ਼ਮੀ ਵਾਲਾਂ ਵਿੱਚ ਵਲੇਟੀਆਂ ਹੁੰਦੀਆਂ ਹਨ। ਬਾਹਰਲੇ ਪੁਸ਼ਪ-ਪੁੰਜ ਪਿਆਲੇ ਦੇ ਕੰਢੇ 'ਤੇ ਪੰਜ ਦੰਦੇ ਜਿਹੇ ਹੋਣੇ ਚਾਹੀਦੇ ਹਨ ਪਰ ਆਮ ਤੌਰ 'ਤੇ ਉੱਪਰਲੇ ਦੋ ਦੰਦੇ ਆਪੋ-ਵਿੱਚ ਜੁੜੇ ਹੋਏ ਹੁੰਦੇ ਹਨ, ਫਲਸਰੂਪ ਪਿਆਲੇ ਦੇ ਚਾਰ ਹੀ ਦੰਦੇ ਹੁੰਦੇ ਹਨ। ਦਲ-ਪੁੰਜ 3-5 ਸੈਂਟੀਮੀਟਰ ਲੰਮਾ ਹੁੰਦਾ ਹੈ। ਉਸ ਦਾ ਰੰਗ ਗੂੜ੍ਹਾ ਸੰਤਰੀ ਜਾਂ ਗੇਰੂਆ-ਲਾਲ ਹੁੰਦਾ ਹੈ। ਉਹ ਬਾਹਰੋਂ ਰੇਸ਼ਮਦਾਰ ਮੁਲਾਇਮ ਤੇ ਲੂੰਦਾਰ ਹੁੰਦਾ ਹੈ। ਲੂੰਅ ਚਾਂਦੀ-ਵੰਨੇ ਹੁੰਦੇ ਹਨ। ਫਲ ਇੱਕ ਚਪਟੀ ਫਲੀ-ਜਿਹਾ ਹੁੰਦਾ ਹੈ, 12-18 ਸੈਂਟੀਮੀਟਰ ਲੰਮੀ. ਲੱਗਭਗ 4-5 ਸੈਂਟੀਮੀਟਰ ਚੌੜੀ. ਜੋ ਨੋਕ ਵਲ ਨੂੰ ਪਤਲੀ-ਸੌੜੀ ਹੁੰਦੀ ਚਲੀ ਜਾਂਦੀ ਹੈ। ਉਸਦੇ ਅੰਦਰ ਇਕੋ-ਇੱਕ ਵੱਡਾ ਸਾਰਾ ਬੀਜ ਹੁੰਦਾ ਹੈ। ਫਲੀਆਂ ਜਦੋਂ ਛੋਟੀਆਂ ਹੁੰਦੀਆਂ ਹਨ. ਉਹ ਮਖ਼ਮਲੀ ਹੁੰਦੀਆਂ ਹਨ ਅਤੇ ਉਹਨਾਂ ਉਤੇ ਸੰਘਣੇ ਲੂੰਅ ਹੁੰਦੇ ਹਨ। ਜਦੋਂ ਉਹ ਪੂਰੀਆਂ ਲੰਮੀਆਂ ਹੋ ਜਾਂਦੀਆਂ ਹਨ. ਤਾਂ ਉਹ ਕਾਫ਼ੀ ਹੱਦ ਤੱਕ ਰੋਮਦਾਰ ਹੋ ਜਾਂਦੀਆਂ ਹਨ। ਸੁੱਕੀਆਂ ਫਲੀਆਂ ਵੇਖਣ 'ਚ. ਖ਼ੂਬਸੂਰਤ ਨਹੀਂ ਹੁੰਦੀਆਂ। ਉਹ ਰੁੱਖ 'ਤੇ ਲਟਕਦੀਆਂ ਰਹਿੰਦੀਆਂ ਹਨ ਅਤੇ ਮੈਨੂੰ ਨਹੀਂ ਪਤਾ ਕਿ ਕਿਸ ਕਰਕੇ, ਮੈਨੂੰ ਉਹ ਇਉਂ ਜਾਪਦੀਆਂ ਹਨ. ਜਿਵੇਂ ਬਹੁਤ ਸਾਰੀਆਂ ਚਪਲਾਂ ਹਵਾ ਵਿਚ ਸੁੱਕਣ ਲਈ ਲਟਕਾਈਆਂ ਹੋਈਆਂ ਹੋਣ।

## ਵਰਣਨ

'ਵਣ-ਜਵਾਲਾ' ਜਾਂ ਢੱਕ-ਪਲਾਸ਼ ਸਾਰੇ ਹੀ ਭਾਰਤ ਵਿਚ ਅਤੇ ਬਰਮਾ ਵਿੱਚ. ਇੱਕ ਹਜ਼ਾਰ ਮੀਟਰ ਦੀ ਉਚਾਈ 'ਤੇ ਮਿਲਦਾ ਹੈ। ਇਹ ਮੱਧ ਭਾਰਤ ਦੇ ਖ਼ੁਸ਼ਕ ਪੱਤਝੜੀ ਵਣਾਂ ਵਿਚ ਵੀ ਆਮ ਹੁੰਦਾ ਹੈ। ਇਹ ਗੁਜਰਾਤ ਅਤੇ ਸੌਰਾਸ਼ਟਰ ਦੇ ਕੁੱਝ ਰੇਤਲੇ ਇਲਾਕਿਆਂ ਵਿਚ ਵੀ ਆਮ ਹੁੰਦਾ ਹੈ। ਬੰਬਈ ਦੇ ਨੇੜੇ. ਇਹ ਰੁੱਖ ਕਲਿਆਣ ਤੋਂ ਇਗਾਤਪੁਰੀ ਜਾਂ ਖਾਂਡਲਾ ਤੱਕ ਸ਼ਾਹਰਾਹ ਜਾਂ ਰੇਲਵੇ ਲਾਈਨ ਦੇ ਨਾਲ-ਨਾਲ. ਛੋਟੀਆਂ ਪਹਾੜੀਆਂ 'ਤੇ ਵੀ ਬਹੁਤ

ਆਮ ਹੁੰਦਾ ਹੈ। ਫ਼ਰਵਰੀ ਦੇ ਅਖ਼ੀਰ 'ਚ ਜਾਂ ਮਾਰਚ ਦੇ ਸ਼ੁਰੂ ਵਿੱਚ, ਇਸ ਰੁੱਖ ਦਾ ਨਾਂ 'ਵਣ-ਜਵਾਲਾ' ਆਪਣੇ ਸਹੀ ਅਰਥਾਂ ਵਿਚ ਸਾਕਾਰ ਹੁੰਦਾ ਹੈ। ਜੰਗਲ ਦੇ ਬਹੁਤੇ ਹਿੱਸੇ ਲਾਲ ਸ਼ੋਖ਼ ਰੰਗ ਦੇ ਪੁੰਜ ਪ੍ਰਤੀਤ ਹੁੰਦੇ ਹਨ। ਅਜਿਹੇ ਇਲਾਕਿਆਂ ਵਿੱਚ ਜ਼ਿਆਦਾਤਰ ਰੁੱਖ, ਆਮ ਤੌਰ 'ਤੇ ਪੱਤਰ-ਹੀਣ ਹਾਲਤ ਵਿੱਚ ਹੁੰਦੇ ਹਨ ਅਤੇ ਖਿੜੇ ਹੋਏ ਲਾਲ-ਸ਼ੋਖ਼ ਭਰਵੇਂ ਫੁੱਲ, ਇੰਜ ਜਾਪਦੇ ਹਨ ਜਿਵੇਂ ਜੰਗਲ ਨੂੰ ਅੱਗ ਲੱਗੀ ਹੋਈ ਹੋਵੇ।

## ਵਰਤੋਂ

ਪਲਾਸ਼ ਦਾ ਰੁੱਖ ਬਾਗ਼ਾਂ ਵਿਚ ਜਾਂ ਸ਼ਹਿਰਾਂ-ਕਸਬਿਆਂ ਦੀਆਂ ਗਲੀਆਂ-ਸੜਕਾਂ ਦੇ ਨਾਲ ਨਾਲ ਘੱਟ ਹੀ ਲਾਇਆ ਜਾਂਦਾ ਹੈ। ਇਹ ਬਹੁਤ ਹੀ ਖਰਵ੍ਹਾ-ਅਨਘੜ ਤੇ ਜੰਗਲੀ-ਜਿਹਾ ਜਾਪਦਾ ਹੈ, ਛੁੱਟ ਉਸ ਸਮੇਂ ਦੇ, ਜਦੋਂ ਇਹ ਭਰ-ਖੇੜੇ ਵਿਚ ਹੁੰਦਾ ਹੈ। ਬਦਕਿਸਮਤੀ ਨੂੰ ਰੁੱਖ ਦੀ ਲਗਾਤਾਰ ਛੰਗਾਈ ਹੁੰਦੀ ਰਹਿੰਦੀ ਹੈ, ਪੱਤੇ ਅਤੇ ਸ਼ਾਖ਼ਾਂ ਕੱਟੀਆਂ ਜਾਂਦੀਆਂ ਹਨ। ਕੋਕਣ ਅਤੇ ਹੋਰ ਥਾਵਾਂ 'ਤੇ, ਸਾਡੇ ਕਿਸਾਨ ਇਸ ਦੀਆਂ ਸ਼ਾਖ਼ਾਂ ਤੇ ਟਹਿਣੀਆਂ ਨੂੰ, ਆਪਣੇ ਧਾਨ ਦੇ ਖੇਤਾਂ ਉਪਰ ਖਿਲਾਰ ਦਿੰਦੇ ਹਨ ਅਤੇ ਜਦੋਂ ਉਹ ਚੰਗੀ ਤਰ੍ਹਾਂ ਸੁੱਕ ਜਾਂਦੀਆਂ ਹਨ, ਤਾਂ ਉਹਨਾਂ ਨੂੰ ਅੱਗ ਲਾ ਦਿੱਤੀ ਜਾਂਦੀ ਹੈ, ਇਕੱਲੀਆਂ ਨੂੰ ਹੀ, ਜਾ ਫਿਰ ਗੋਹੇ ਨਾਲ ਮਿਲਾ ਕੇ। ਪਲਾਸ਼ ਦਾ ਰੁੱਖ ਹਲਕੀਆਂ ਜ਼ਮੀਨਾਂ ਵਿੱਚ ਵੀ ਆਪਣੇ-ਆਪ ਹੀ ਹੋ ਜਾਂਦਾ ਹੈ। ਇਹ ਭਾਰਤ ਦੇ ਵਧੇਰੇ ਰੇਤਲੇ ਅਤੇ ਖ਼ੁਸ਼ਕ ਇਲਾਕਿਆਂ ਵਿਚ ਵੀ ਚੰਗਾ ਹੋ ਜਾਦਾ ਹੈ। ਇਸ ਦਾ ਭਾਵ ਇਹ ਹੈ ਕਿ ਇਸ ਰੁੱਖ ਦੀ, ਹਲਕੀਆਂ ਜ਼ਮੀਨਾਂ ਦਾ ਸੁਧਾਰ ਕਰਨ ਲਈ, ਲਾਭਕਾਰੀ ਵਰਤੋਂ ਕੀਤੀ ਜਾ ਸਕਦੀ ਹੈ। ਭਾਰਤ ਦੇ ਕਈ ਹਿੱਸਿਆਂ ਵਿੱਚ ਇਸ ਰੁੱਖ ਨੂੰ, ਲਾਖ ਦੇ ਕੀੜੇ ਪਾਲਣ ਲਈ ਵਰਤਿਆਂ ਜਾਂਦਾ ਹੈ। ਆਖਿਆ ਜਾਂਦਾ ਹੈ ਕਿ ਇਸ ਰੁੱਖ ਤੋਂ ਪ੍ਰਾਪਤ ਹੋਣ ਵਾਲੀ ਲਾਖ, ਮਿਕਦਾਰ ਵਿੱਚ ਹੋਰ ਕਿਸੇ ਵੀ ਰੁੱਖ ਨਾਲੋਂ ਵਧੇਰੇ ਹੁੰਦੀ ਹੈ, ਭਾਵੇਂ ਕਿ ਗੁਣ ਦੇ ਪੱਖੋਂ ਉਹ ਬਹੁਤ ਵਧੀਆ ਨਹੀਂ ਹੁੰਦੀ। ਜਦੋਂ ਇਸ ਰੁੱਖ ਦੀ ਛਿੱਲ ਨੂੰ ਟੱਕ ਜਾਂ ਚੀਰਾ ਲਾਇਆ ਜਾਂਦਾ ਹੈ, ਤਾਂ ਉਸ ਵਿਚੋਂ ਇੱਕ ਲਾਲ ਜਾਂ ਗੁਲਾਬੀ ਜਿਹਾ ਰਸ ਨਿੱਕਲਦਾ ਹੈ। ਇਹ ਰਸ ਹਵਾ ਲੱਗਣ ਉੱਤੇ ਸਖ਼ਤ ਹੋ ਜਾਂਦਾ ਹੈ ਅਤੇ ਸ਼ੀਸ਼ੇ-ਹਾਰ ਲਾਲ ਰੰਗ ਦਾ ਗੂੰਦ ਜਿਹਾ ਬਣ ਜਾਂਦਾ ਹੈ। ਵਪਾਰਕ ਤੌਰ 'ਤੇ ਇਹ ਗੂੰਦ 'ਬੰਗਾਲ ਕੀਨੋ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਇੱਕ ਜ਼ੋਰਦਾਰ ਕਬਜ਼-ਕਾਰ ਹੁੰਦਾ ਹੈ ਅਤੇ ਕਈ ਪ੍ਰਕਾਰ ਦੇ ਪੁਰਾਣੇ ਦਸਤਾਂ ਦੇ ਇਲਾਜ ਲਈ ਦਵਾਈ ਵਜੋਂ ਵਰਤਿਆ ਜਾਂਦਾ ਹੈ। ਭਾਰਤ ਵਿਚ ਇਸ ਦੇ ਬੀਅ ਮਲ੍ਹਪਾਂ ਅਤੇ ਗੋਲ ਕੀੜਿਆਂ ਦੇ ਵਿਰੁੱਧ ਲੰਮੇ ਸਮੇਂ ਤੋਂ ਵਰਤੇ ਜਾਂ ਰਹੇ ਹਨ ਪਰ ਉਹ ਕੁੰਡੀ-ਕੀੜਿਆਂ (ਹੁੱਕ-ਵੌਰਮ) ਦੀ ਹਾਲਤ ਵਿੱਚ, ਬੇਅਸਰ ਹੀ ਜਾਪਦੇ ਹਨ। ਢੱਕ-ਪਲਾਸ਼ ਦੇ ਪੱਤੇ ਡੂਨੇ ਅਤੇ ਪਿਆਲੇ ਬਣਾਉਣ ਦੇ ਕੰਮ ਆਉਂਦੇ ਹਨ। ਦੇਸ਼ ਦੇ ਕੁਝ ਹਿੱਸਿਆਂ ਵਿੱਚ ਉਹ ਬੀੜੀਆਂ ਬਣਾਉਣ ਲਈ ਵੀ ਵਰਤੇ ਜਾਂਦੇ ਹਨ।

ਜੇ ਤੁਸੀਂ ਇੱਕ ਪ੍ਰਭਾਵਸ਼ਾਲੀ ਤੇ ਰੰਗ-ਬਿਰੰਗਾ ਦ੍ਰਿਸ਼ ਵੇਖਣ ਦੇ ਚਾਹਵਾਨ ਹੋ, ਤਾਂ ਤਾਨਸਾ ਝੀਲ ਵਲ ਜਾਂਦੀ ਵੱਡੀ ਸੜਕ ਦੇ ਨਾਲ-ਨਾਲ ਤੁਰਦੇ ਜਾਓ ਜਾਂ ਜਦੋਂ ਤੁਸੀਂ ਪੱਛਮੀ ਰੇਲਵੇ 'ਚ, ਬੰਬਈ ਤੋਂ ਦਿੱਲੀ ਦਾ ਸਫ਼ਰ ਕਰ ਰਹੇ ਹੋਵੋ, ਤਾਂ ਕੋਟ੍ਹਾ ਦੇ ਨੇੜੇ-ਤੇੜੇ ਆਪਣੀਆਂ ਅੱਖਾਂ ਖੁੱਲ੍ਹੀਆਂ ਰੱਖੋ। ਤਦ ਤੁਹਾਨੂੰ ਇਹ ਗੱਲ ਸਹਿਜੇ ਹੀ ਸਮਝ ਆ ਜਾਵੇਗੀ ਕਿ ਇਸ ਰੁੱਖ ਨੂੰ 'ਵਣ-ਜਵਾਲਾ' ਕਿਉਂ ਆਖਿਆ ਜਾਂਦਾ ਹੈ। ਇਹ ਨਾਂ ਇਸ ਰੁੱਖ

ਲਈ ਬਹੁਤ ਹੀ ਢੁੱਕਵਾਂ ਅਤੇ ਇਸ ਦਾ ਸਹੀ ਦਰਸਾਇਕ ਹੈ।

'ਬਿਊਟੀਆ' ਨਾਂ ਕੋਇੰਗ ਜਾਂ ਰੋਕਸਬਰਗ ਵਲੋਂ 'ਵਿਊਟ' ਦੇ ਤੀਸਰੇ ਅਰਲ, ਜੈਨ੍ਹ ਸਟੂਅੱਰਟ ਦੇ ਸਨਮਾਨ ਵਿੱਚ ਦਿੱਤਾ ਗਿਆ ਸੀ, ਜੋ "ਕੁੱਝ ਵਰ੍ਹੇ ਬਿਊਟ ਵਿੱਚ ਇਕਾਂਤਵਾਸ ਵਿਚ ਰਿਹਾ ਸੀ, ਜ਼ਰਾਇਤੀ ਅਤੇ ਬਨਸਪਤ-ਵਿਗਿਆਨਕ ਕੰਮ-ਕਾਰ ਵਿਚ ਮਗਨ" (ਐਨਸਾਈਕਲੋਪੀਡੀਆ ਬਰੀਟੈਨਿਕਾ 4 : 459, 1959)। ਸ਼ਬਦ 'ਫ਼ਰੋਂਡੋਸਾ' ਦਾ ਅਰਥ ਹੈ 'ਪੱਤੇਦਾਰ' ਜਾ 'ਪੱਤਿਆਂ ਨਾਲ ਭਰਪੂਰ'। ਦੂਸਰੇ ਨਾਂ 'ਮੋਨੋਸਪਰਮਾ' ਦਾ ਮਤਲਬ ਹੈ — 'ਇੱਕ-ਬੀਜੀ' ਅਤੇ ਇੱਕ-ਬੀਅ ਵਾਲੇ ਫਲ ਵਲ ਸੰਕੇਤ ਕਰਦਾ ਹੈ, ਜੋ ਸਿਰੇ ਦੇ ਨੇੜੇ ਹੁੰਦਾ ਹੈ।

ਬਿਊਟੀਆ ਮੋਨੋਸਪਰਮਾ' ਕਿਸਮ 'ਲਿਊਟੀ' (ਵਿੱਟ) ਮਹੇਸ਼, ਉੱਘੜਵੇਂ ਜ਼ਰਦ ਰੰਗ ਦੇ ਫੁੱਲਾਂ ਵਾਲੀ ਕਿਸਮ ਹੈ, ਜਿਸ ਦੇ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਮਿਲਣ ਦੀ ਸੂਚਨਾ ਮਿਲੀ ਹੈ। "ਸੰਗਤਰੀ ਰੰਗ ਦੀ ਚੁੰਧਿਆ ਦੇਣ ਵਾਲੀ ਤੇਜ਼-ਤਿੱਖੀ ਤੜਕ-ਭੜਕ ਦੀ ਬਜਾਏ, ਜਿਸ ਤੋਂ ਅਸੀਂ ਸਾਰੇ ਬਹੁਤ ਚੰਗੀ ਤਰ੍ਹਾਂ ਜਾਣੂ ਹਾਂ, ਇਸ ਕਿਸਮ ਦੇ ਰੁੱਖਾਂ ਦੇ ਫੁੱਲ ਪੀਲੇ ਜ਼ਰਦ ਹੁੰਦੇ ਹਨ।" ਪੰਖੜੀਆਂ ਦਾ ਮੁੱਢ ਬਸੰਤੀ ਜ਼ਰਦ ਰੰਗ ਦਾ ਹੁੰਦਾ ਹੈ ਅਤੇ ਉਹ ਕਿਨਾਰਿਆਂ ਤੋਂ ਅਤੇ ਪੁੱਠੇ ਪਾਸੇ ਤੋਂ ਮਲਾਈ ਰੰਗ ਦੀ ਭਾਹ ਮਾਰਦੀਆਂ ਹਨ। ਪੁਸ਼ਪ-ਪੁੰਜ, ਗੂੜ੍ਹੇ ਜ਼ੈਤੂਨੀ ਭੂਰੇ ਲੂੰਦਾਰ ਬਾਹਰਲੇ ਦਲ-ਪੁੰਜ ਨਾਲ ਬੇਹੱਦ ਖ਼ੂਬਸੂਰਤ ਵਿਰੋਧ ਪੈਦਾ ਕਰਦਾ ਹੈ। ਪੁਸ਼ਪ-ਪੁੰਜ ਦੇ ਰੰਗ ਨੂੰ ਛੱਡ ਕੇ, ਇਹ ਰੁੱਖ ਹਰ ਪੱਖ ਤੋਂ ਇੰਨ-ਬਿੰਨ ਪਲਾਸ਼ ਵਰਗਾ ਹੀ ਜਾਪਦਾ ਹੈ।" (ਐੱਚ. ਟੀ. ਉੱਮਾਨੀ ਬੰਬਈ ਪ੍ਰਕਿਰਤਕ ਇਤਿਹਾਸ ਦੀ ਪਤ੍ਰਿਕਾ ਵਿਚ, 6 : 107, 1891)। ਜਿਹਨਾਂ ਲੋਕਾਂ ਨੇ ਇਹ ਰੁੱਖ ਵੇਖਿਆ ਹੈ, ਉਹ ਫੁੱਲਾਂ ਦੀ ਸ਼ੋਖ਼-ਉੱਘੜਵੀਂ ਖ਼ੂਬਸੂਰਤੀ ਅਤੇ ਰੁੱਖ ਦੇ ਨਾਯਾਬ ਹੋਣ ਬਾਰੇ ਸਹਿਮਤ ਹਨ। ਇਹ ਕਿਸਮ ਬਾਗਾਂ ਵਿੱਚ ਉਗਾਉਣ ਦੀ ਕੋਸ਼ਿਸ਼ ਕੀਤੀ ਗਈ ਹੈ, ਪਰ ਲੇਖਕ ਅਜਿਹੀਆਂ ਕੋਸ਼ਿਸ਼ਾਂ ਦੇ ਕਿਸੇ ਫਲਦਾਇਕ ਨਤੀਜੇ ਤੋਂ ਜਾਣੂ ਨਹੀਂ।

## 9. ਸੁਲਤਾਨਾ ਚੰਪਾ

*ਕੈਲੋਫ਼ਾਈਲਮ ਇਨੋਫ਼ਾਈਲਮ* ਲਿੰਨ

(ਕੁਲ : ਗੱਟੀਫ਼ੈਰੀ)

ਅੰਗਰੇਜ਼ੀ - ਅਲੈਗਜ਼ੈਂਡਰੀਅਨ ਲੌਰੈਲ, ਹਿੰਦੀ ਤੇ ਬੰਗਾਲੀ - ਸੁਲਤਾਨਾ ਚੰਪਾ, ਮਰਾਠੀ - ਉਂਡੀ, ਤਾਮਿਲ - ਪਿੰਨਾਈ, ਪੁੰਨਾਈ

ਸੁਲਤਾਨਾ ਚੰਪਾ ਇੱਕ ਬਹੁਤ ਹੀ ਛਬ-ਸ਼ਾਨ ਵਾਲਾ ਸਦਾ-ਬਹਾਰ ਰੁੱਖ ਹੈ। ਇਹ ਪੂਰਬੀ ਅਤੇ ਪੱਛਮੀ ਭਾਰਤ ਦੇ ਸਾਹਿਲੀ ਜ਼ਿਲ੍ਹਿਆਂ ਦਾ ਮੂਲ-ਰੁੱਖ ਜਾਪਦਾ ਹੈ। ਇਹ ਪੂਰਬ ਵਲ ਬਰਮ੍ਹਾ ਤੇ ਮਲਾਇਆ ਤੋਂ ਹੁੰਦਾ ਹੋਇਆ, ਆਸਟਰੇਲੀਆ ਤੱਕ ਦੱਖਣ ਵੱਲ ਸ੍ਰੀਲੰਕਾ ਤੱਕ, ਪੱਛਮ ਵਲ ਪੂਰਬੀ ਅਫ਼ਰੀਕਾ ਤੋਂ ਪਰ੍ਹੇ ਦੇ ਜਜ਼ੀਰਿਆਂ ਤੱਕ ਚਲਿਆ ਗਿਆ ਹੈ। ਰੁੱਖ ਲਾਜ਼ਮੀ ਤੌਰ 'ਤੇ ਸਾਹਿਲੀ ਨਸਲ ਦਾ ਹੈ ਅਤੇ ਸਮੁੰਦਰ ਦੇ ਖ਼ੁਸ਼ਕ ਰੇਤਲੇ ਕੰਢਿਆਂ 'ਤੇ ਹੁੰਦਾ ਹੈ, ਜਿੱਥੇ ਕਿ ਹੋਰ ਬਹੁਤ ਘੱਟ ਰੁੱਖ ਹੋ ਸਕਦੇ ਹਨ। ਇਹ ਬੰਬਈ ਤੋਂ ਰਤਨਾਗਿਰੀ



2 ਸੈਂਟੀਮੀਟਰ

ਚਿੱਤਰ 5 ਸੁਲਤਾਨਾ ਚੰਪਾ (ਕੈਲੋਫਾਇੱਲਮ ਇਨੋਫਾਇੱਲਮ ਲਿੰਨ)

ਤੱਕ ਅਤੇ ਅੰਡੇਮਾਨ ਦੀਪ-ਸਮੂਹ ਵਿਚ ਬਹੁਤ ਹੁੰਦਾ ਹੈ। ਇਸ ਰੁੱਖ ਦੀ ਖੇਤੀ ਸਾਡੇ ਸ਼ਹਿਰਾਂ, ਕਸਬਿਆਂ ਦੀਆਂ ਗਲੀਆਂ, ਸੜਕਾਂ ਦੇ ਨਾਲ-ਨਾਲ, ਖ਼ਾਸ ਤੌਰ 'ਤੇ ਸਾਡੇ ਸਾਹਿਲਾਂ ਦੇ ਨਾਲ ਨਾਲ ਕੀਤੀ ਜਾਂਦੀ ਹੈ। ਇਹ ਰੁੱਖ ਸੜਕਾਂ-ਕੰਢੇ ਲਾਉਣ ਵਾਲਾ ਰੁੱਖ ਹੈ। ਇਹ ਬਹੁਤ ਹੀ ਸ਼ਾਨਦਾਰ ਰੁੱਖ ਹੈ। ਇਸ ਦੇ ਪੱਤੇ ਗੂੜ੍ਹੇ ਹਰੇ ਰੰਗ ਦੇ ਚਮਕਦਾਰ ਹੁੰਦੇ ਹਨ ਅਤੇ ਫੁੱਲ ਚਿੱਟੇ ਤੇ ਮਿੱਠੀ-ਮਿੱਠੀ ਮਹਿਕ ਵਾਲੇ। ਇਸ ਦੇ ਜਾਤੀਗਤ ਨਾਂ, 'ਕੈਲੋਫ਼ਾਈਲਮ' ਦਾ ਅਰਥ ਹੈ, 'ਖ਼ੂਬਸੂਰਤ ਪੱਤੇ'. ਜੋ ਕਿ ਬਹੁਤ ਹੀ ਢੁੱਕਵਾਂ ਹੈ। ਵਿਸ਼ੇਸ਼ ਨਾਂ 'ਇਨੋਫ਼ਾਈਲਮ' ਦਾ ਮਤਲਬ ਹੈ "ਮਜ਼ਬੂਤ ਰਗਾਂ ਵਾਲੇ ਪੱਤਿਆਂ ਵਾਲਾ 'ਜੋ ਕਿ ਰੁੱਖ ਦੇ ਇੱਕ ਮਹੱਤਵਪੂਰਨ ਲੱਛਣ ਦਾ ਵਰਣਨ ਕਰਦਾ ਹੈ।

## ਵਰਣਨ

ਇਹ ਇੱਕ ਸ਼ਾਨਦਾਰ ਰੁੱਖ ਹੈ। ਇਸ ਦੀ ਛਿੱਲ ਕੂਲੀ ਤੇ ਕਾਲੇ ਰੰਗ ਦੀ ਹੁੰਦੀ ਹੈ। ਟਹਿਣੀ ਦੇ ਦੋਵਾਂ ਪਾਸਿਆਂ 'ਤੇ ਇੱਕ ਇੱਕ ਪੱਤਾ ਨਿੱਕਲਦਾ ਹੈ. ਇੱਕ-ਦੂਸਰੇ ਦੇ ਉਲਟ ਜੋ ਮੋਟੇ ਤੌਰ 'ਤੇ ਆਂਡੇ ਦੇ ਆਕਾਰ ਦਾ ਹੁੰਦਾ ਹੈ। ਉਹ ਕਿਨਾਰਿਆਂ ਤੋਂ, ਕੁੱਝ-ਕੁੱਝ ਪਿੱਛੇ ਨੂੰ ਮੁੜਿਆ ਹੋਇਆ ਹੁੰਦਾ ਹੈ। ਪੱਤੇ ਦੀਆਂ ਰਗਾਂ ਬਹੁਤ ਨੇੜੇ-ਤੇੜੇ, ਸਮਾਨੰਤਰ ਤੇ ਟੇਢੀਆਂ ਹੁੰਦੀਆਂ ਹਨ, ਜੋ ਕੇਂਦਰੀ ਰਗ 'ਤੇ ਲੱਗਭਗ ਰਾਸ-ਕੋਣ ਬਣਾਉਂਦੀਆਂ ਹਨ। ਪੱਤੇ ਦਾ ਮੁੱਢ ਤਿੱਖਾ ਹੁੰਦਾ ਹੈ, ਡੰਡੀ ਪੱਕੀ ਤੇ ਚਪਟੀ ਜਿਹੀ ਹੁੰਦੀ ਹੈ. ਫੁੱਲ ਬਿਲਕੁੱਲ ਚਿੱਟੇ-ਸਫ਼ੈਦ ਅਤੇ ਮਿੱਠੀ-ਮਿੱਠੀ ਸੁਗੰਧ ਵਾਲੇ ਹੁੰਦੇ ਹਨ, ਲੱਗਭਗ 2.5 ਸੈਂਟੀਮੀਟਰ ਵਿਆਸ ਦੇ, ਜੋ ਪਾਸਿਆਂ 'ਤੇ ਢਿੱਲੇ-ਢਿੱਲੇ ਗੁੱਛਿਆਂ ਜਾਂ ਲੰਮੀਆਂ-ਲੰਮੀਆਂ ਡੰਡੀਆਂ ਦੇ ਰੂਪ 'ਚ ਲੱਗਦੇ ਹਨ। ਪੰਖੜੀਆਂ ਚਾਰ ਹੁੰਦੀਆਂ ਹਨ ਅਤੇ ਫੁੱਲ-ਪੱਤੀਆਂ ਵੀ ਚਾਰ ਹੁੰਦੀਆਂ ਹਨ, ਫੈਲਰਵੀਆਂ। ਪੁੰਕੇਸਰ ਬਹੁਤ ਸਾਰੇ ਹੁੰਦੇ ਹਨ, ਰੇਸ਼ੇ ਆਪੋ ਵਿਚ ਕੁਝ ਪੁੰਜਾਂ ਵਿੱਚ ਮਿਲੇ ਹੋਏ ਹੁੰਦੇ ਹਨ। ਅੰਖ-ਬਿੰਦੂ ਖੁੰਬ ਦੀ ਸ਼ਕਲ ਦਾ ਹੁੰਦਾ ਹੈ. ਜੋ ਇੱਕ ਲੰਮੀ ਮੁੜੀ-ਤੁੜੀ ਡੰਡੀ 'ਤੇ ਲੱਗਾ ਹੁੰਦਾ ਹੈ। ਫਲ ਪਹਿਲਾਂ ਹਰੇ ਰੰਗ ਦਾ ਹੁੰਦਾ ਹੈ ਅਖ਼ੀਰ ਵਿੱਚ ਪੀਲੇ-ਜ਼ਰਦ ਰੰਗ ਦਾ ਹੋ ਜਾਂਦਾ ਹੈ, ਉਸ ਦੀ ਛਿੱਲ ਨਰਮ ਹੁੰਦੀ ਹੈ। ਫਲ ਦਾ ਆਕਾਰ 2-3 ਸੈਂਟੀਮੀਟਰ ਹੁੰਦਾ ਹੈ।

## ਵਰਤੋਂ

ਇਹ ਰੁੱਖ ਜ਼ਿਆਦਾਤਰ ਆਪਣੀ ਖ਼ੂਬਸੂਰਤੀ ਕਰਕੇ. ਸੜਕਾਂ ਦੇ ਕਿਨਾਰੇ ਲਾਇਆ ਜਾਂਦਾ ਹੈ। ਇਸ ਦੇ ਬੀਜਾਂ ਵਿਚੋਂ ਤੇਲ ਨਿੱਕਲਦਾ ਹੈ, ਜੋ ਜਲਾਉਣ ਦੇ ਕੰਮ ਆਉਂਦਾ ਹੈ ਅਤੇ ਫੋੜਿਆਂ ਅਤੇ ਜੋੜਾਂ ਦੀਆਂ ਦਰਦਾਂ ਦੇ ਇਲਾਜ ਲਈ ਵੀ ਵਰਤਿਆ ਜਾਂਦਾ ਹੈ। ਛਿੱਲ ਦਾ ਰਸ ਜਲਾਬ ਦੇਣ ਲਈ ਕੰਮ ਆਉਂਦਾ ਹੈ। ਇਸ ਦੀ ਲੱਕੜੀ ਕਾਫ਼ੀ ਪੱਕੀ ਹੁੰਦੀ ਹੈ ਅਤੇ ਸਮੁੰਦਰੀ ਜਹਾਜ਼ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਛਿੱਲ ਅਤੇ ਫਲ 'ਤੇ ਚੀਰਾ-ਝਰੀਟ ਲੱਗ ਜਾਣ ਨਾਲ, ਇੱਕ ਤਰ੍ਹਾਂ ਦਾ ਗੂੰਦ-ਜਿਹਾ ਨਿਕਲਦਾ ਹੈ. ਜਿਸ ਨੂੰ ਗ਼ਲਤੀ ਨਾਲ, 'ਤਕਾਮਾਹਾਕਾ' ਨਾਂ ਦੇ ਪੱਛਮ ਭਾਰਤੀ ਗੂੰਦ ਨਾਲ ਰੱਲਗਡ ਕੀਤਾ ਜਾਂਦਾ ਰਿਹਾ ਹੈ।

# 10. ਅਮਲਤਾਸ

*ਕੇਸ਼ੀਆ ਫ਼ਿਸਟੂਲਾ ਲਿੰਨ*

(*ਕੁਲ* : ਸੀਜ਼ਲਪਿੰਨੀਏਸੀ)

ਅੰਗਰੇਜ਼ੀ - ਇੰਡੀਅਨ ਐਬਰਨਮ, ਹਿੰਦੀ ਅਤੇ ਬੰਗਾਲੀ - ਅਮਲਤਾਸ. ਮਰਾਠੀ - ਬਹਾਵਾ, ਤਾਮਿਲ - ਕੋਨੇਈ, ਤੇਲੁਗੂ - ਰੇਲੂ

ਇਹ ਸਾਡੇ ਸੱਭ ਤੋਂ ਸੁੰਦਰ ਦੇਸੀ ਰੁੱਖਾਂ ਵਿਚੋਂ ਇੱਕ ਹੈ। ਗਰਮੀ ਦੇ ਮੌਸਮ ਦੇ ਵਧੇਰੇ ਗਰਮ ਤੇ ਖ਼ੁਸ਼ਕ ਦਿਨਾਂ ਦੇ ਦੌਰਾਨ, ਅਮਲਤਾਸ ਸਾਡੀਆਂ ਪਹਾੜੀਆਂ ਨੂੰ ਰੰਗੀਨੀ ਬਖ਼ਸ਼ਦਾ ਹੈ। ਇਸ ਨੂੰ ਭਾਰਤੀ ਅਮਲਤਾਸ ਦਾ ਨਾਂ ਇਸ ਕਰਕੇ ਦਿੱਤਾ ਗਿਆ ਹੈ, ਕਿਉਂਕਿ ਇਹ ਰੰਗ ਅਤੇ ਫੁੱਲਾਂ ਦੀ ਭਰਮਾਰ ਦੇ ਪੱਖ ਤੋਂ ਬਹੁਤ ਹੱਦ ਤੱਕ ਯੂਰਪੀ ਅਮਲਤਾਸ ਨਾਲ ਮਿਲਦਾ-ਜੁਲਦਾ ਹੈ। ਇਸ ਦੇ ਵਿਸ਼ੇਸ਼ ਨਾਂ, 'ਫ਼ਿਸਟੂਲਾ' ਦਾ ਅਰਥ ਹੈ, ਨਲੀ ਜਾਂ ਨੜੇ ਦੀ ਨਲੀ' ਜਾਂ 'ਆਜੜੀ ਦੀ ਬੰਸੁਰੀ'। ਇਹ ਨਾਂ, ਇਸ ਨੂੰ, ਇਸ ਦੇ ਫਲ ਦੀ ਸ਼ਕਲ ਅਤੇ ਆਕਾਰ ਕਰਕੇ ਦਿੱਤਾ ਗਿਆ ਹੈ। 'ਕੇਸ਼ੀਆ' ਪਰਮਾਣੀਕ ਨਾਂ ਹੈ।

## ਵਰਣਨ

ਇਹ ਰੁੱਖ ਆਮ ਤੌਰ 'ਤੇ ਛੋਟੇ ਤੋਂ ਦਰਮਿਆਨੇ ਆਕਾਰ ਦਾ, ਯਾਨੀ 6-15 ਮੀਟਰ ਉੱਚਾ ਹੁੰਦਾ ਹੈ। ਇਸ ਦਾ ਤਣਾ ਛੋਟਾ ਹੁੰਦਾ ਹੈ. ਪੱਤੇ ਗੂੜ੍ਹੇ ਹਰੇ ਰੰਗ ਦੇ ਹੁੰਦੇ ਹਨ, ਉਹ ਬਣਤਰ 'ਚ ਜੁੜਵੇਂ ਹੁੰਦੇ ਹਨ, ਹਰੇਕ ਪੱਤੇ ਵਿੱਚ 4-8 ਜੋੜੇ ਛੋਟੀਆਂ ਪੱਤੀਆਂ ਦੇ ਹੁੰਦੇ ਹਨ। ਇਹ ਪੱਤੀਆਂ 5-12 ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ ਅਤੇ ਇਸ ਤੋਂ ਲੱਗਭਗ ਦੋ-ਤਿਹਾਈ ਚੌੜੀਆਂ। ਮਾਰਚ ਤੋਂ ਮਈ ਦੇ ਮਹੀਨਿਆਂ ਦੇ ਦੌਰਾਨ ਸਾਰੇ ਪੱਤੇ ਝੜ ਜਾਂਦੇ ਹਨ ਅਤੇ ਇਸ ਪੱਤਰ-ਹੀਣਤਾ ਦੇ ਸਮੇਂ ਦੇ ਦੌਰਾਨ ਫੁੱਲ ਬਹੁਤ ਜ਼ਿਆਦਾ ਭਰਵੇਂ ਨਿੰਕਲਦੇ ਹਨ। ਉਹ ਲੰਮੀਆਂ-ਲੰਮੀਆਂ, ਹੇਠਾਂ ਨੂੰ ਲਮਕਦੀਆਂ ਫੁੱਲ-ਡੰਡੀਆਂ ਦੇ ਰੂਪ ਵਿੱਚ ਨਿੱਕਲਦੇ ਹਨ। ਡੰਡੀ ਦੇ ਮੁੱਢ ਦੇ ਨੇੜੇ ਵਾਲੇ ਫੁੱਲ ਪਹਿਲਾਂ ਖਿੜਦੇ ਹਨ। ਫੁੱਲ ਸ਼ੋਖ਼ ਜ਼ਰਦ ਰੰਗ ਦੇ, 3-5 ਸੈਂਟੀਮੀਟਰ ਆਕਾਰ ਦੇ ਹੁੰਦੇ ਹਨ। ਪੁੰਕੇਸਰ ਗਿਣਤੀ ਵਿੱਚ ਦਸ ਹੁੰਦੇ ਹਨ, ਤਿੰਨ ਲੰਮੇ, ਚਾਰ ਕੁੱਝ ਛੋਟੇ ਅਤੇ ਤਿੰਨ ਬਹੁਤ ਹੀ ਛੋਟੇ। ਸਿਰਫ਼ ਲੰਮੇ ਕੇਸਰ ਹੀ ਆਮ ਤੌਰ 'ਤੇ ਉਪਜਾਊ ਤੇ ਫਲ-ਦਾਇਕ ਹੁੰਦੇ ਹਨ।

ਇਸ ਦਾ ਫਲ, ਸਾਡੀਆਂ ਪਹਾੜੀਆਂ ਉੱਤੇ ਇੱਕ ਅਤਿਅੰਤ ਉਘੜਵਾਂ ਦ੍ਰਿਸ਼ ਪੇਸ਼ ਕਰਦਾ ਹੈ। ਫਲ 50-60 ਸੈਂਟੀਮੀਟਰ ਲੰਮੀ ਅਤੇ 2-2.5 ਸੈਂਟੀਮੀਟਰ ਚੌੜੀ ਫਲੀ ਜਿਹੀ ਹੁੰਦਾ ਹੈ। ਇਹ ਫਲੀ ਪੱਕ ਜਾਣ 'ਤੇ ਕਾਲੀ ਜਾਂ ਲੱਗਭਗ ਕਾਲੇ ਰੰਗ ਦੀ ਹੋ ਜਾਂਦੀ ਹੈ ਜਿਸ ਉੱਤੇ ਬਹੁਤ ਸਾਰੀਆਂ ਆਡੀਆਂ ਲਕੀਰਾਂ ਹੁੰਦੀਆਂ ਹਨ, ਜੋ ਛਿਲਕੇ ਵਿਚੋਂ ਦੀ ਅੰਦਰਲੇ ਹਿੱਸਿਆਂ ਨੂੰ ਦਰਸਾਉਂਦੀਆਂ ਹਨ। ਫੁੱਲ ਪੈਣ ਤੋਂ ਕੁੱਝ ਚਿਰ ਪਹਿਲਾਂ, ਪੱਤਰ-ਹੀਣ ਰੁੱਖ ਵਾਕਈ ਇੱਕ ਵੇਖਣ-ਯੋਗ ਦ੍ਰਿਸ਼ ਪੇਸ਼ ਕਰਦਾ ਹੈ। ਰੁੱਖ ਦੀਆਂ ਸ਼ਾਖ਼ਾਂ ਉੱਤੇ




ਚਿੱਤਰ 6. ਅਮਲਤਾਸ (ਕੇਸ਼ੀਆ ਫ਼ਿਸਟੂਲਾ ਲਿੰਨ)

ਸੈ ਕੁ ਫਲੀਆਂ ਲਮਕ ਰਹੀਆਂ ਹੁੰਦੀਆਂ ਹਨ। ਫਲੀ ਅੰਦਰੋਂ ਕਈ ਨਿਯਮਿਤ ਕੋਸ਼ਾਂ ਵਿਚ ਵੰਡੀ ਹੋਈ ਹੁੰਦੀ ਹੈ। ਹਰੇਕ ਕੋਸ਼ ਦੀਆਂ ਸਮਾਨੰਤਰ ਵੰਡ ਦੀਵਾਰਾਂ ਹੁੰਦੀਆਂ ਹਨ ਅਤੇ ਉਸ ਵਿੱਚ ਇੱਕ ਚੌੜਾ-ਚਪਟਾ ਬੀਅ ਹੁੰਦਾ ਹੈ, ਜੋ ਵੰਡ-ਦੀਵਾਰ ਦੇ ਨਾਲ ਲੱਗਾ ਹੁੰਦਾ ਹੈ ਅਤੇ ਕਈ ਵਾਰੀ ਪਾਸਿਆਂ ਦੀਆਂ ਦੀਵਾਰਾਂ ਦੇ ਨਾਲ ਵੀ। ਅੰਦਰ ਇੱਕ ਕਾਲੇ ਰੰਗ ਦਾ ਮਿੱਠਾ-ਜਿਹਾ ਗੁੱਦਾ ਹੁੰਦਾ ਹੈ, ਜੋ ਅਕਸਰ ਹਲਕਾ ਜੁਲਾਬ ਲੈਣ ਲਈ ਵਰਤਿਆ ਜਾਂਦਾ ਹੈ।

## ਵੰਡ

ਸਾਰਾ ਰੁੱਖ ਹੀ, ਪੱਤਿਆਂ ਜਾਂ ਫੁੱਲਾਂ ਵਿਚ ਹੋਣ 'ਤੇ, ਇੱਕ ਬੇਹੱਦ ਦਿਲਕਸ਼ ਦ੍ਰਿਸ਼ ਪੇਸ਼ ਕਰਦਾ ਹੈ। ਇਹੀ ਕਾਰਨ ਹੈ ਕਿ ਇਹ ਰੁੱਖ ਸਾਰੇ ਦੇਸ਼ ਵਿਚ, ਬਾਗ਼ਾਂ ਵਿੱਚ ਅਤੇ ਸੜਕਾਂ ਦੇ ਕੰਢੇ ਲਾਉਣ ਲਈ, ਬਹੁਤ ਹੀ ਹਰਮਨ-ਪਿਆਰਾ ਹੈ। ਬੰਬਈ ਵਿੱਚ 'ਲੈਬਰਨਮ ਰੋਡ' ਦਾ ਇਹ ਨਾਂ, ਇਸ ਕਰਕੇ ਰੱਖਿਆ ਗਿਆ ਸੀ, ਕਿਉਂਕਿ ਉਸ ਦੇ ਦੋਵਾਂ ਪਾਸਿਆਂ 'ਤੇ ਅਮਲਤਾਸ ਦੇ ਰੁੱਖਾਂ ਦੀਆਂ ਕਤਾਰਾਂ ਸਨ। ਦਿੱਲੀ, ਕਲੱਕਤਾ ਅਤੇ ਭਾਰਤ ਦੇ ਹੋਰ ਸ਼ਹਿਰਾਂ ਵਿੱਚ ਅਮਲਤਾਸ, ਗਰਮੀਆਂ ਦੇ ਮੌਸਮ ਵਿੱਚ, ਲੋਕਾਂ ਦੀ ਜ਼ਿੰਦਗੀ ਵਿੱਚ ਤਾਜ਼ਗੀ ਭਰਦਾ ਅਤੇ ਟਹਿਕ ਲਿਆਉਂਦਾ ਹੈ। ਆਪਣੇ ਜੰਗਲੀ ਰੂਪ ਵਿਚ, ਅਮਲਤਾਸ, ਟਾਪੂਹਾਰ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਖ਼ਾਸ ਤੌਰ 'ਤੇ ਪਹਾੜੀ ਪੱਤਝੜੀ ਵਣਾਂ ਵਿਚ ਆਮ ਮਿਲਦਾ ਹੈ।

## ਖੇਤੀ

ਅਮਲਤਾਸ ਦਾ ਪੌਦਾ ਬੀਅ ਬੀਜ ਕੇ, ਸਹਿਜੇ ਹੀ ਉਗਾਇਆ ਜਾ ਸਕਦਾ ਹੈ। ਭਾਵੇਂ ਕਿ ਕੁਝ ਬਾਗਬਾਨਾਂ ਨੂੰ ਬੀਅ ਉਗਾਉਣ ਵਿਚ ਮੁਸ਼ਕਿਲ ਪੇਸ਼ ਆ ਸਕਦੀ ਹੈ। ਕਈ ਬੀਜ ਅੰਕੁਰਿਤ ਹੋਣ 'ਚ, ਸਾਲ ਤੋਂ ਵੀ ਵੱਧ ਸਮਾਂ ਲਾ ਦਿੰਦੇ ਹਨ। ਜੇ ਬੀਜ ਗਮਲਿਆਂ ਵਿਚ ਬੀਜੇ ਜਾਣ ਅਤੇ ਉਹਨਾਂ ਨੂੰ ਖ਼ੂਬ ਪਾਣੀ ਦਿੱਤਾ ਜਾਂਦਾ ਰਹੇ, ਤਾਂ ਉਹ ਜ਼ਿਆਦਾ ਸੌਖ ਨਾਲ ਅੰਕੁਰਿਤ ਹੋ ਜਾਂਦੇ ਹਨ। ਪਨੀਰੀ ਮੌਨਸੂਨ ਦੇ ਸ਼ੁਰੂ ਵਿੱਚ, ਪੁੱਟ ਕੇ ਠੀਕ ਥਾਂ 'ਤੇ ਲਾਈ ਜਾ ਸਕਦੀ ਹੈ।

## ਵਰਤੋਂ

ਅਮਲਤਾਸ ਦਾ ਰੁੱਖ ਬਹੁਤ ਸਜਾਵਟੀ ਹੁੰਦਾ ਹੈ ਅਤੇ ਇਹ ਆਪਣੇ ਖ਼ੂਬਸੂਰਤ ਫੁੱਲਾਂ ਦੀ ਖ਼ਾਤਿਰ ਉਗਾਇਆ ਜਾਂਦਾ ਹੈ। ਇਸ ਦੇ ਹੋਰ ਲਾਭ, ਇਸ ਰੁੱਖ ਨੂੰ ਦੇਸ਼ ਦੇ ਅਰਥਚਾਰੇ ਵਿਚ, ਇੱਕ ਅਹਿਮ ਰੁੱਖ ਬਣਾਉਂਦੇ ਹਨ। ਇਸ ਦੀ ਲੱਕੜੀ ਪੱਕੀ ਤੇ ਪਾਇਦਾਰ ਹੁੰਦੀ ਹੈ। ਇਸ ਦੇ ਫੁੱਲਾਂ ਨੂੰ, ਭਾਰਤ ਦੇ ਕੁੱਝ ਪਹਾੜੀ ਕਬੀਲੇ, ਸਬਜ਼ੀ ਦੇ ਤੌਰ 'ਤੇ ਵਰਤਦੇ ਹਨ। ਫਲ ਦਾ ਗੁੱਦਾ, ਹਲਕਾ ਜੁਲਾਬ ਲੈਣ ਦੇ ਕੰਮ ਆਉਂਦਾ ਹੈ। ਇਸ ਦੀ ਜੜ੍ਹ ਤਾਕਤਬਖ਼ਸ਼ ਦਵਾ ਵਜੋਂ ਅਤੇ ਬੁਖ਼ਾਰ ਹਟਾਉਣ ਲਈ ਵਰਤੀ ਜਾਂਦੀ ਹੈ।

ਇਸ ਦੇ ਵਾਸਤਵਿਕ ਜਾਂ ਫ਼ਰਜ਼ੀ ਦਵਾ-ਦਰਮਲੀ ਗੁਣਾਂ ਕਰਕੇ, ਅਮਲਤਾਸ ਦੇ ਰੁੱਖ ਨੂੰ, ਭਾਰਤ ਦੇ ਕਈ ਹਿੱਸਿਆਂ ਵਿੱਚ ਬਹੁਤ ਨੁਕਸਾਨ ਸਹਿਣਾ ਪੈਂਦਾ ਹੈ। ਇਸ ਦੇ ਤਣੇ ਤੋਂ ਛਿੱਲ ਦੇ ਕਈ ਟੁਕੜੇ ਲਾਹ ਲਏ ਜਾਂਦੇ ਹਨ। ਉਸ ਥਾਂ 'ਤੇ ਬੱਦਨੁਮਾ ਛਾਲੇ ਜਿਹੇ ਉੱਭਰ ਆਉਂਦੇ ਹਨ ਅਤੇ ਰੁੱਖ ਬਹੁਤ ਹੀ ਤਰਸ-ਯੋਗ ਦ੍ਰਿਸ਼ ਪੇਸ਼ ਕਰਦਾ ਹੈ। ਸਾਡੇ

ਸ਼ਹਿਰਾਂ-ਕਸਬਿਆਂ ਦੀਆਂ ਗਲੀਆਂ-ਸੜਕਾਂ ਦੇ ਨਾਲ-ਨਾਲ ਲਾਏ ਅਮਲਤਾਸ ਦੇ ਰੁੱਖਾਂ ਦਾ ਇਹੀ ਹਾਲ, ਇਹੀ ਹਸ਼ਰ ਹੁੰਦਾ ਹੈ।

# 11. ਜੰਗਲੀ ਸਰੂ

## *ਕੈਸੂਰਾਈਨਾ ਈਕਵੀਸਿਟੀਫ਼ੋਲੀਆ ਫ਼ੌਰਸਟ*

(ਕੁਲ : ਕੈਸੂਰੀਨੇਸੀ)

ਅੰਗਰੇਜ਼ੀ - ਬੀਫ਼ਵੁੱਡ ਟ੍ਰੀ, ਕੈਸੂਰਾਈਨਾ, ਮਰਾਠੀ - ਸੁਰਾ, ਤਾਮਿਲ - ਕਾਵੂਕੂ, ਤੇਲਗੂ - ਚਉਕਾ, ਸਰੂਕੂ, ਬੰਗਾਲੀ - ਬੇਲਾਤੀ ਝਉ

ਜੰਗਲੀ ਸਰੂ ਚਿਟਾਗਾਂਗ ਤੋਂ ਲੈ ਕੇ, ਸਾਹਿਲੀ ਇਲਾਕਿਆਂ ਦੇ ਨਾਲ-ਨਾਲ, ਹਿੰਦ ਮਹਾਸਾਗਰ ਦੇ ਟਾਪੂਆਂ ਵਿਚੋਂ ਦੀ ਹੁੰਦਾ ਹੋਇਆ, ਪੂਰਬ ਵਲ ਨੂੰ, ਸ਼ਾਂਤ ਮਹਾਂਸਾਗਰ ਦੇ ਜਜ਼ੀਰਿਆਂ ਅਤੇ ਆਸਟਰੇਲੀਆ 'ਚ ਕੁਈਨਜ਼ਲੈਂਡ ਤੱਕ, ਮੂਲ ਰੁੱਖ ਦੇ ਰੂਪ ਵਿਚ ਹੁੰਦਾ ਹੈ। ਭਾਰਤ ਦੇ ਕਈ ਸਾਹਿਲੀ ਜ਼ਿਲ੍ਹਿਆਂ ਵਿੱਚ, ਇਸ ਦੀ ਕਾਸ਼ਤ ਕੀਤੀ ਜਾਂਦੀ ਹੈ। ਸਭ ਤੋਂ ਪਹਿਲਾਂ, ਇਸ ਰੁੱਖ ਦੀ ਕਾਸ਼ਤ, ਕਲਕੱਤੇ ਦੇ ਸ਼ਾਹੀ ਬਨਸਪਤ-ਬਾਗ਼ ਵਿੱਚ, 1798 ਵਿੱਚ ਫ਼ਰਾਂਸਿਸ ਹੈਮਿਲਟਨ ਨੇ ਕੀਤੀ ਸੀ। ਉਹ ਇਸ ਦਾ ਪੌਦਾ ਚਿਟਾਗਾਂਗ ਤੋਂ ਲਿਆਇਆ ਸੀ। ਇਸ ਰੁੱਖ ਦੇ ਵਿਸਤ੍ਰਿਤ ਵਿਸ਼ਾਲ ਬਾਗ਼ ਮਦਰਾਸ ਤੋਂ ਪੂਰਬੀ ਸਾਹਿਲ 'ਤੇ ਪੁਰੀ-ਤੱਕ ਅਤੇ ਉੱਤਰੀ ਕਨਾਰਾ, ਰਤਨਾਗਿਰੀ ਅਤੇ ਉੱਤਰ ਵਲ ਨੂੰ, ਬੰਬਈ ਤੋਂ ਪਰ੍ਹੇ ਤੱਕ, ਪੱਛਮੀ ਸਾਹਿਲ ਦੇ ਨਾਲ ਨਾਲ ਵੇਖੇ ਜਾ ਸਕਦੇ ਹਨ। 'ਈਕਵੀਸਿਟੀਫ਼ੋਲੀਅਮ' ਇਸ ਰੁੱਖ ਦੇ ਪੱਤਿਆਂ ਦੇ ਰੂਪ-ਆਕਾਰ ਵਲ ਇਸ਼ਾਰਾ ਕਰਦਾ ਹੈ। ਆਸਟਰੇਲੀਆਈ ਨਾਂ 'ਬੀਫ਼-ਵੁੱਡ', ਸਜੀਵ ਰੁੱਖ ਦੀ ਲੱਕੜੀ ਦੇ, ਕੱਚੇ ਮਾਸ ਵਰਗੇ ਰੰਗ ਵਲ ਸੰਕੇਤ ਕਰਦਾ ਹੈ, ਜਦ ਕਿ ਲੱਕੜੀ ਤੋਂ ਛਿੱਲ ਲਾਹ ਦਿੱਤੀ ਗਈ ਹੋਵੇ। ਕੈਸੂਰਾਈਨਾ ਨਾਂ ਦਾ ਨਿਕਾਸ ਲਾਤੀਨੀ 'ਕੈਸੂਰੀਅਸ' ਤੋਂ ਹੋਇਆ ਦੱਸਿਆ ਜਾਂਦਾ ਹੈ, ਜੋ ਇਸ ਰੁੱਖ ਦੀਆਂ ਸ਼ਾਖ਼ਾਂ ਦੀ ਖੰਭਾਂ ਨਾਲ ਸਮਾਨਰੂਪਤਾ ਵਲ ਸੰਕੇਤ ਕਰਦਾ ਹੈ।"

### ਵਰਣਨ

ਇਹ ਇੱਕ ਕਾਫ਼ੀ ਵੱਡਾ ਸਾਰਾ, ਸਦਾ-ਬਹਾਰ ਰੁੱਖ ਹੁੰਦਾ ਹੈ ਜੋ ਬਹੁਤ ਤੇਜ਼ੀ ਨਾਲ ਵਧਦਾ ਹੈ ਅਤੇ 30 ਮੀਟਰ ਤੱਕ ਜਾਂ ਉਸ ਤੋਂ ਵਧੇਰੇ ਉੱਚਾ ਚਲਿਆ ਜਾਂਦਾ ਹੈ। ਰੁੱਖ ਦੀਆਂ ਚੋਬੀ ਸ਼ਾਖ਼ਾਂ ਦੇ ਅਖ਼ੀਰ 'ਤੇ, ਹਰੇ-ਹਰੇ ਖੰਭਦਾਰ ਪੱਤੇ ਜਿਹੇ ਹੁੰਦੇ ਹਨ, ਪਾਸਿਆਂ 'ਤੇ ਕਈ ਨਿੱਕੀਆਂ ਨਿੱਕੀਆਂ ਸ਼ਾਖ਼ਾਂ-ਟਹਿਣੀਆਂ ਹੁੰਦੀਆਂ ਹਨ, ਜਿਹਨਾਂ ਉੱਤੇ, ਗੱਠਾਂ 'ਤੇ ਕਈ ਨਿਕੇ-ਨਿੱਕੇ ਛੌੜ ਜਾਂ ਚਾਨੇ ਜਿਹੇ ਹੁੰਦੇ ਹਨ। ਇਹ ਛੌੜ ਜਿਹੇ ਹੀ, ਇੱਕ ਤਰ੍ਹਾਂ ਨਾਲ, ਇਸ ਰੁੱਖ ਦੇ ਪੱਤੇ ਹੁੰਦੇ ਹਨ। ਆਮ ਤੌਰ 'ਤੇ, ਵੇਖਣ 'ਚ ਸਰੂ, ਚੀਲ੍ਹ ਦੇ ਰੁੱਖ ਵਰਗਾ ਹੀ ਜਾਪਦਾ ਹੈ, ਭਾਵੇਂ ਕਿ ਚੀਲ੍ਹ ਦੀਆਂ ਸੂਈਆਂ ਅਮੂਮਨ ਜੰਗਲੀ ਸਰੂ ਦੀਆਂ ਹਰੀਆਂ-ਹਰੀਆਂ ਉਪ-ਸ਼ਾਖ਼ਾਂ ਨਾਲੋਂ ਛੋਟੀਆਂ ਹੁੰਦੀਆਂ ਹਨ। ਫੁੱਲ ਅਪਰਗਟ-ਜਿਹੇ ਹੀ ਹੁੰਦੇ ਹਨ, ਇੱਕ ਲਿੰਗੀ। ਨਰ-ਫੁੱਲ ਸਿਰੇ ਦੀਆਂ ਵੇਲਣਹਾਰ ਡੰਡੀਆਂ 'ਤੇ ਹੁੰਦੇ ਹਨ, ਹਰੇਕ ਫੁੱਲ 'ਤੇ ਇੱਕ ਕੇਸਰ ਅਤੇ ਦੋ ਛਿਲਕੇ ਹੁੰਦੇ ਹਨ। ਮਾਦਾ-ਫੁੱਲ ਛੋਟੇ-ਛੋਟੇ, ਗੋਲ-ਗੋਲ ਤਿਕੋਨੇ ਆਕਾਰਾਂ ਅੰਦਰ ਹੁੰਦੇ ਹਨ, ਜੋ ਕਿ ਪੱਕ ਜਾਣ

'ਤੇ ਕਾਠਹਾਰ ਹੋ ਜਾਂਦੇ ਹਨ। ਬੀਅ ਬਹੁਤ ਛੋਟੇ-ਛੋਟੇ ਤੇ ਪਰਦਾਰ ਹੁੰਦੇ ਹਨ ਅਤੇ ਬਹੁਤ ਜ਼ਿਆਦਾ ਗਿਣਤੀ ਵਿੱਚ ਪੈਂਦੇ ਹਨ।

## ਵਰਤੋਂ

ਇਸ ਦੀ ਲੱਕੜੀ ਪੱਕੀ ਹੁੰਦੀ ਹੈ ਪਰ ਭਾਰਤ ਵਿਚ ਉਹ ਤਰਖਾਣੇ ਕੰਮ ਲਈ ਨਹੀਂ ਵਰਤੀ ਜਾਂਦੀ। ਇਹ ਖਾਣਾਂ ਵਿਚ ਵਰਤੇ ਜਾਣ ਲਈ ਵਧੀਆ ਢੋਹ ਬਣਦੀ ਹੈ ਅਤੇ ਬਹੁਤ ਵਧੀਆ ਬਾਲਣੀ ਲੱਕੜ ਹੁੰਦੀ ਹੈ। ਸਮੁੰਦਰ ਦੇ ਨੇੜੇ, ਜ਼ਮੀਨ ਦੇ ਸੁਧਾਰ ਲਈ, ਇਹ ਰੁੱਖ ਬੜੀ ਸਫ਼ਲਤਾ ਸਹਿਤ ਵਰਤਿਆ ਗਿਆ ਹੈ, ਜਿੱਥੇ ਕਿ ਇਹ ਨਾਲ ਹੀ ਹਵਾ ਦੀ ਬਹੁਤ ਵਧੀਆ ਰੋਕ ਦਾ ਕੰਮ ਵੀ ਦਿੰਦਾ ਹੈ। ਕੁੱਝ ਸਮੇਂ ਬਾਅਦ ਉਸ ਇਲਾਕੇ ਵਿੱਚ ਹੋਰ ਅਤੇ ਵਧੇਰੇ ਲਾਭਕਾਰੀ ਰੁੱਖ ਲਾਏ ਜਾ ਸਕਦੇ ਹਨ। ਸਰੂ ਬਾਗ਼ਾਂ ਵਿਚ ਲਾਉਣ ਲਈ ਇੱਕ ਵਧੀਆ ਰੁੱਖ ਹੈ, ਜਿਸ ਬਾਰੇ ਬੈਂਨਥਾਲ ਨੇ "ਕਲਕੱਤੇ ਦੇ ਰੁੱਖ" ਵਿਚ ਲਿਖਿਆ ਹੈ। "ਇਸਦੀਆਂ ਅਨਗਿਣਤ ਪਤਲੀਆਂ-ਪਤਲੀਆਂ ਸ਼ਾਖ਼ਾਂ ਵਿਚੋਂ ਦੀ ਹਲਕੇ-ਹਲਕੇ ਹਾਉਕੇ ਭਰਦੀ ਹਵਾ ਦੀ ਸਰ-ਸਰਾਹਟ ਬਹੁਤ ਸੁਖਾਵੀਂ ਲੱਗਦੀ ਹੈ, ਜੋ ਦੂਰ ਪਰ੍ਹੇ ਸਾਹਿਲ 'ਤੇ, ਸਮੁੰਦਰ ਦੇ ਸ਼ੋਰ ਦਾ ਚੇਤਾ ਕਰਾਉਂਦੀ ਹੈ ਅਤੇ ਇਸ ਦੇ ਹਲਕੇ-ਹਲਕੇ ਖੁੱਲ੍ਹੇ-ਖੁੱਲ੍ਹੇ ਪੱਤੇ, ਜ਼ਿਆਦਾਤਰ ਤਪਤ-ਖੰਡੀ ਰੁੱਖਾਂ ਦੀ ਗੂੜ੍ਹੀ ਹਰਿਆਲੀ ਤੋਂ ਇੱਕ ਸੁਖਾਵੇਂ ਪਰਿਵਰਤਨ ਦੇ ਪ੍ਰਤੀਕ ਹਨ।" ਕੁੱਝ ਅਣਪਛਾਤੇ ਕਾਰਨਾਂ ਕਰਕੇ ਪੰਛੀ ਸਰੂ ਨੂੰ ਪਸੰਦ ਕਰਦੇ ਨਹੀਂ ਜਾਪਦੇ। ਇਸ ਲਈ ਜੇ ਤੁਸੀਂ ਆਪਣੇ ਬਾਗ਼ ਬਗ਼ੀਚੇ ਵਿੱਚ ਪੰਛੀਆਂ-ਜਨੌਰਾਂ ਦੀ ਚਹਿਕ ਸੁਣਨੀ ਚਾਹੁੰਦੇ ਹੋ ਤਾਂ ਸਰੂ ਦੇ ਨਾਲ ਹੋਰ ਰੁੱਖ ਵੀ ਲਾਉ।

## ਖੇਤੀ

ਜ਼ਖੀਰੇ ਵਿੱਚ ਇੱਕ ਕਿਆਰੀ ਬਣਾ ਕੇ ਤਾਜ਼ਾ ਬੀਅ ਬੀਜ ਦਿਓ। ਕਿਆਰੀ ਵਿੱਚ ਪਾਣੀ ਖੜ੍ਹਾ ਨਹੀਂ ਹੋਣਾ ਚਾਹੀਦਾ। ਇਹ ਰੁੱਖ ਚੀਕ੍ਹਣੀ ਮਿੱਟੀ ਵਿਚ ਚੰਗਾ ਨਹੀਂ ਹੁੰਦਾ। ਪੌਦ ਜਦੋਂ ਇੱਕ ਸਾਲ ਦੀ ਹੋ ਜਾਵੇ, ਤਾਂ ਉਸਨੂੰ ਪੁੱਟ ਕੇ ਠੀਕ ਥਾਂ 'ਤੇ ਲਾ ਦੇਣਾ ਚਾਹੀਦਾ ਹੈ। ਪੌਦੇ ਖੁੱਲ੍ਹੀ ਥਾਂ 'ਤੇ ਲਾਉਣੇ ਚਾਹੀਦੇ ਹਨ, ਕਿਉਂਕਿ ਉਹ ਛਉਰ ਪ੍ਰਤਿ ਬੜੇ ਸੰਵੇਦਨਸ਼ੀਲ ਹੁੰਦੇ ਹਨ। ਦਸ ਸਾਲ ਬਾਅਦ ਸਰੂ ਦੇ ਰੁੱਖ ਬਾਲਣ ਲਈ ਵੱਢ ਲੈਣੇ ਚਾਹੀਦੇ ਹਨ। ਪੰਜਾਹ ਸਾਲ ਦੇ ਹੋ ਜਾਣ ਤੋਂ ਪਹਿਲਾਂ-ਪਹਿਲਾਂ ਉਹਨਾਂ ਨੂੰ ਕੱਟ ਕੇ ਖ਼ਤਮ ਕਰ ਦੇਣਾ ਚਾਹੀਦਾ ਹੈ। ਪੁਰਾਣੇ ਰੁੱਖਾਂ ਨੂੰ ਇੱਕ ਤਰ੍ਹਾਂ ਦੀ ਫਫੂੰਦੀ ਦੀ ਲਾਗ ਲੱਗ ਜਾਂਦੀ ਹੈ, ਜਿਸ ਨਾਲ ਪੌਦੇ ਦੀਆਂ ਜਲ-ਵਾਹਿਕ ਨਾੜਾਂ ਰੁੱਕ ਜਾਂਦੀਆਂ ਹਨ, ਜਿਸ ਨਾਲ ਤਣੇ 'ਤੇ ਗੰਭੀਰ ਕਿਸਮ ਦੇ ਵਿਗਾੜ ਪੈਦਾ ਹੋ ਜਾਂਦੇ ਹਨ ਅਤੇ ਅਖ਼ੀਰ ਰੁੱਖ ਮਰ ਹੀ ਜਾਂਦਾ ਹੈ। ਭਾਵੇਂ ਸਰੂ ਇੱਕ ਸਾਹਿਲੀ ਰੁੱਖ ਹੈ, ਪਰ ਇਹ ਟਾਪੂਹਾਰ ਭਾਰਤ ਦੇ ਵਧੇਰੇ ਹਿੱਸਿਆਂ ਵਿੱਚ, ਸੜਕਾਂ-ਰਸਤਿਆਂ ਦੇ ਨਾਲ-ਨਾਲ ਲਾਏ ਜਾਣ ਵਾਲੇ ਰੁੱਖ ਵਜੋਂ ਸਫ਼ਲਤਾ-ਸਹਿਤ ਲਾਇਆ ਜਾਂਦਾ ਹੈ, ਪਰ ਜੇ ਤੁਸੀਂ ਇਸ ਰੁੱਖ ਨੂੰ ਪੂਰੀ ਛਬ-ਸ਼ਾਨ ਵਿੱਚ ਵੇਖਣਾ ਹੋਵੇ, ਤਾਂ ਤੁਹਾਨੂੰ ਭਾਰਤ ਦੇ ਸਮੁੰਦਰੀ ਸਾਹਿਲ 'ਤੇ ਜਾਣਾ ਪਏਗਾ।

# 12. ਟਾਹਲੀ

## *ਡੈਲਬਰਜੀਆ ਲੈਟੀਫ਼ੋਲੀਆ* ਰੌਕਸਬ
(ਕੁਲ : ਪੈਪੀਲੀਉਨੇਸੀ)

ਅੰਗਰੇਜ਼ੀ - ਬੰਬੇ ਰੋਜ਼ਵੁੱਡ, ਬੰਬੇ ਬਲੈਕ ਵੁੱਡ, ਹਿੰਦੀ - ਸ਼ੀਸ਼ਮ, ਬੰਗਾਲੀ - ਸੀਤਰਲ, ਕੰਨੜ - ਬੀਟੀ, ਮਰਾਠੀ - ਸ਼ੀਸ਼ਮ, ਤਾਮਿਲ - ਇਤੀ, ਐਰੀਵਾਦੀ।

### ਨਾਂ

ਜਾਤੀਗਤ ਨਾਂ 'ਡੈਲਬਰਜੀਆ' ਪਿਛਲੇਰੀ 18ਵੀਂ ਸਦੀ ਅਤੇ ਆਰੰਭਕ 19ਵੀਂ ਸਦੀ ਵਿਚ ਹੋਏ ਸਵੀਡਨ ਦੇ ਇੱਕ ਬਨਸਪਤ-ਵਿਗਿਆਨੀ, ਔਨ ਡਲਬਰਗ ਦੀ ਯਾਦ ਦਿਵਾਉਂਦਾ ਹੈ। 'ਲੈਟੀਫ਼ੋਲੀਆ' ਦਾ ਅਰਥ ਹੈ, 'ਚੌੜੇ ਪੱਤਿਆਂ ਵਾਲਾ।'

### ਵੰਡ

ਟਾਹਲੀ ਦਾ ਰੁੱਖ ਹਿਮਾਲਾ ਪਰਬਤ ਦੀਆਂ ਨੀਵੀਆਂ ਪਹਾੜੀਆਂ ਤੋਂ ਲੈ ਕੇ ਕੇਂਦਰੀ ਅਤੇ ਦੱਖਣੀ ਭਾਰਤ ਤੱਕ ਦਾ ਮੂਲ ਅਤੇ ਮੁਕਾਮੀ ਰੁੱਖ ਹੈ। ਇਹ ਪਹਾੜੀ ਹਿੱਸਿਆਂ ਵਿੱਚ ਵਧੇਰੇ ਆਮ ਹੁੰਦਾ ਹੈ। ਇਹ 1500 ਮੀਟਰ ਦੀ ਉਚਾਈ ਤੱਕ ਹੋ ਜਾਂਦਾ ਹੈ। ਕੇਂਦਰੀ ਅਤੇ ਪੱਛਮੀ ਭਾਰਤ ਦੇ ਖੁੱਲ੍ਹੇ-ਵਿਸ਼ਾਲ ਪੱਤਝੜੀ ਵਣਾਂ ਵਿਚ, ਇਹ ਰੁੱਖ ਛੋਟਾ ਅਤੇ ਵਿੰਗ-ਤੜਿੰਗਾ ਹੁੰਦਾ ਹੈ ਅਤੇ ਮੁਸ਼ਕਿਲ ਨਾਲ 10 ਮੀਟਰ ਉੱਚਾ ਹੁੰਦਾ ਹੈ। ਦੱਖਣੀ ਭਾਰਤ ਦੇ ਵਧੇਰੇ ਨਮੀ ਵਾਲੇ ਖੇਤਰਾਂ ਵਿੱਚ, ਇਹ ਕਾਫ਼ੀ ਵੱਡਾ ਹੋ ਜਾਂਦਾ ਹੈ। ਉਥੇ 25 ਮੀਟਰ ਉੱਚੇ ਰੁੱਖ ਆਮ ਹੁੰਦੇ ਹਨ। 35 ਮੀਟਰ ਤੋਂ ਉਪਰ ਉੱਚੇ ਰੁੱਖ ਵੀ ਕਦੇ-ਕਦੇ ਵੇਖਣ ਨੂੰ ਮਿਲਦੇ ਹਨ।

### ਵਰਣਨ

ਛੋਟੇ ਤੋਂ ਲੈ ਕੇ ਕਾਫ਼ੀ ਵੱਡਾ ਹੋ ਜਾਣ ਵਾਲੇ ਇਸ ਰੁੱਖ ਦੀਆਂ ਸ਼ਾਖ਼ਾਂ ਫੈਲਰਵੀਆਂ ਹੁੰਦੀਆਂ ਹਨ। ਉੱਪਰ ਇੱਕ ਛਾਂਦਾਰ ਛਤਰ ਜਿਹਾ ਬਣ ਜਾਂਦਾ ਹੈ। ਇਸ ਰੁੱਖ ਨੂੰ ਪੱਤਝੜੀ ਰੁੱਖ ਆਖਿਆ ਜਾਂਦਾ ਹੈ ਪਰ ਇਹ ਕਿਸੇ ਸਮੇਂ ਵੀ ਪੂਰੀ ਤਰ੍ਹਾਂ ਪੱਤਰ-ਹੀਣ ਨਹੀਂ ਹੁੰਦੇ। ਪੱਤੇ ਆਮ ਤੌਰ 'ਤੇ ਸਿਆਲ ਦੇ ਅਖ਼ੀਰ ਵਿੱਚ ਝੜਦੇ ਹਨ। ਪੱਤੇ ਇੱਕ ਕੇਂਦਰੀ ਡੰਡੀ 'ਤੇ, ਦੋਵਾਂ ਪਾਸਿਆਂ 'ਤੇ, ਏਧਰ-ਉਧਰ ਨਿੱਕਲਦੇ ਹਨ ਇੱਕ ਡੰਡੀ ਤੇ 5-7 ਪੱਤੀਆਂ ਨਿੱਕਲਦੀਆਂ ਹਨ, ਜੋ ਕੁੱਝ ਘੱਟ ਕੁਝ ਵੱਧ ਗੋਲ-ਜਿਹੀਆਂ ਤੇ ਮਜ਼ਬੂਤ ਹੁੰਦੀਆਂ ਹਨ, ਉਪਰੋਂ ਹਰੀਆਂ ਅਤੇ ਹੇਠੋਂ ਪੀਲੀਆਂ। ਫੁੱਲ ਸਫ਼ੈਦ ਰੰਗ ਦੇ ਹੁੰਦੇ ਹਨ, ਜੋ ਵੇਖਣ ਨੂੰ ਬਹੁਤ ਹੱਦ ਤੱਕ 'ਪੋਂਗਾਮੀਆ' ਦੇ ਫੁੱਲਾਂ ਵਰਗੇ ਹੁੰਦੇ ਹਨ ਅਤੇ ਪੱਤਿਆਂ ਦੀਆਂ ਡੰਡੀਆਂ 'ਤੇ ਢਿੱਲੇ-ਢਿੱਲੇ ਗੁੱਛਿਆਂ ਵਿਚ ਲੱਗਦੇ ਹਨ। ਫਲ ਬੱਧਰੀ-ਨੁਮਾ ਜਾਂ ਪੱਤਰੀ ਜਿਹੀ ਇੱਕ ਪਤਲੀ ਚਪਟੀ ਫਲੀ ਹੁੰਦਾ ਹੈ, ਜਿਸ ਵਿੱਚ 1-3 ਬੀਅ ਹੁੰਦੇ ਹਨ। ਰੁੱਖ ਨੂੰ ਫੁੱਲ ਗਰਮ ਮੌਸਮ ਵਿੱਚ ਪੈਂਦੇ

ਹਨ ਅਤੇ ਫਲ ਮੌਨਸੂਨ ਆਉਣ ਤਕ ਰੁੱਖ ਉੱਤੇ ਕਈ ਮਹੀਨੇ ਰਹਿੰਦੇ ਹਨ।

## ਵਰਤੋਂ

ਟਾਹਲੀ ਦੇ ਰੁੱਖ ਦੀ ਲੱਕੜੀ, ਭਾਰਤ ਵਿਚ ਸੱਭ ਤੋਂ ਵੱਡਮੁਲੀ ਇਮਾਰਤੀ ਲੱਕੜੀ ਦੇ ਤੌਰ 'ਤੇ ਪ੍ਰਸਿੱਧ ਹੈ। ਵਪਾਰਕ ਖੇਤਰ ਵਿੱਚ ਇਹ 'ਟਾਹਲੀ ਦੀ ਲੱਕੜ' ਜਾਂ 'ਕਾਲੀ ਲੱਕੜ' ਵਜੋਂ ਜਾਣੀ ਜਾਂਦੀ ਹੈ। 'ਦੀ ਇੰਡੀਅਨ ਫ਼ਾਰੈਸਟਰ' ਨਾਮਿਕ ਰਸਾਲੇ ਵਿਚ ਹਾਲ ਹੀ ਵਿੱਚ ਪ੍ਰਕਾਸ਼ਿਤ, ਇੱਕ ਟਿੱਪਣੀ ਵਿੱਚ ਡੀ. ਜੀ. ਵੈਸਲੀ ਸੂਚਨਾ ਦਿੰਦਾ ਹੈ ਕਿ ਇਸ ਰੁੱਖ ਦੀ ਇੱਕ 63.7 ਘਣ ਫੁੱਟ ਗੇਲੀ 23059.40 ਰੁਪਏ ਦੀ ਵਿਕੀ ਸੀ, ਜੋ 362.00 ਰੁਪਏ ਫ਼ੀ ਘਣ ਫੁੱਟ ਦੀ ਦਰ ਬਣਦੀ ਹੈ। ਮੇਰੇ ਖ਼ਿਆਲ ਵਿੱਚ, ਇਹ ਭਾਰਤ ਵਿਚ ਹੁਣ ਤੱਕ ਵਿਕਣ ਵਾਲੀ ਕਿਸੇ ਵੀ ਕਿਸਮ ਦੀ ਲੱਕੜ ਦਾ ਸੱਭ ਤੋਂ ਵੱਧ ਮੁੱਲ ਹੈ। "(ਇੰਡੀਅਨ ਫ਼ਾਰੈਸਟਰ, 89 : 462, 1963)। ਜੀ. ਵਾਟ ਇਸ ਰੁੱਖ ਦੀ ਲੱਕੜੀ ਬਾਰੇ ਆਖਦਾ ਹੈ : "ਲੱਕੜੀ ਭਾਰਤ ਵਿੱਚ ਸੱਭ ਤੋਂ ਵੱਡਮੁਲੀਆਂ ਲੱਕੜੀਆਂ ਵਿੱਚੋਂ ਇੱਕ ਹੈ। ਇਹ ਬਹੁਤ ਮਜ਼ਬੂਤ, ਬਹੁਤ ਪੱਕੀ, ਦਾਣੇਦਾਰ ਅਤੇ ਊਦੇ ਕਾਲੇ ਰੰਗ ਦੀ ਹੁੰਦੀ ਹੈ। ਇਸ 'ਤੇ ਰੰਗ-ਰੋਗਨ ਤੇ ਪਾਲਿਸ਼ ਖ਼ੂਬ ਨਿੱਖਰਦਾ ਹੈ। ਇਸ ਨੂੰ ਸੱਭ ਤੋਂ ਵਧੀਆ ਇਮਾਰਤੀ ਲੱਕੜੀ ਮੰਨਿਆ ਗਿਆ ਹੈ।

## ਖੇਤੀ

ਚੰਗੇ ਜਲ-ਨਿਕਾਸ ਵਾਲੀ ਕਿਆਰੀ ਵਿੱਚ, ਤਾਜ਼ੇ ਬੀਅ ਬੀਜ ਦਿਉ, ਕਿਉਂਕਿ ਤਾਜ਼ੇ ਬੀਆਂ ਦੀ ਪ੍ਰਤੀਸ਼ਤ ਪੁੰਗਰਨ ਅਧਿਕ ਹੁੰਦੀ ਹੈ। ਪੌਦ ਨੂੰ, ਮੌਨਸੂਨ ਦੇ ਸ਼ੁਰੂ ਵਿਚ ਪੁੱਟ ਕੇ, ਠੀਕ ਥਾਂ 'ਤੇ ਲਾ ਦਿਉ। ਪਹਿਲੇ-ਪਹਿਲ ਪੌਦਿਆਂ 'ਤੇ, ਥੋੜ੍ਹੀ-ਥੋੜ੍ਹੀ ਛਾਂ ਕਰ ਦਿਉ। ਮਗਰੋਂ ਜਾ ਕੇ ਉਹਨਾਂ ਨੂੰ ਪੂਰੀ ਖੁੱਲ੍ਹੀ ਰੌਸ਼ਨੀ ਤੋਂ ਲਾਭ ਮਿਲਦਾ ਹੈ। ਇਹ ਰੁੱਖ ਚੰਗੇ ਜਲ-ਨਿਕਾਸ ਵਾਲੀ ਨਮੀਦਾਰ ਭੂਮੀ ਵਿੱਚ, ਸੱਭ ਤੋਂ ਵਧੀਆ ਹੁੰਦਾ ਹੈ, ਪਰ ਮਾੜੀਆਂ ਖ਼ੁਸ਼ਕ ਜ਼ਮੀਨਾਂ ਵਿਚ ਵੀ ਹੋ ਜਾਂਦਾ ਹੈ। ਇਹ ਰੁੱਖ ਕਈ ਵਾਰੀ ਸੜਕਾਂ ਦੇ ਨਾਲ-ਨਾਲ ਵੀ ਲਾਇਆ ਜਾਂਦਾ ਹੈ, ਜਿੱਥੇ ਕਿ ਇਹ ਚੰਗਾ ਹੋ ਜਾਂਦਾ ਹੈ। ਹਾਲਾਂਕਿ ਜਦੋਂ ਜ਼ਿਆਦਾਤਰ ਪੱਤੇ ਝੜ ਜਾਂਦੇ ਹਨ, ਤਾਂ ਰੁੱਖ ਵੇਖਣ ਨੂੰ ਚੰਗਾ ਨਹੀਂ ਲੱਗਦਾ।

# 13. ਗੁੱਲ ਮੋਹਰ

*ਡੈੱਲੋਨਿਕਸ ਰੀਜੀਆ ਰਾਫ.*

(ਕੁਲ : ਸੀਜ਼ਲਪਿਨੀਏਸੀ)

ਮੌਨਸੂਨ ਸ਼ੁਰੂ ਹੋਣ ਤੋਂ ਇਕਦਮ ਪਹਿਲਾਂ, ਸਾਲ ਦੇ ਵਧੇਰੇ ਗਰਮ ਹਿੱਸਿਆਂ ਦੇ ਦੌਰਾਨ, ਸਾਡੇ ਸ਼ਹਿਰਾਂ ਦੀਆਂ ਜ਼ਿਆਦਾਤਰ ਗਲੀਆਂ-ਸੜਕਾਂ ਨੂੰ, ਜਿਵੇਂ ਅੱਗ ਲੱਗੀ ਜਾਪਦੀ ਹੈ, ਗੁੱਲ ਮੋਹਰ ਦੇ ਲਾਲ-ਸ਼ੋਖ਼ ਫੁੱਲਾਂ ਦੇ ਗੁੱਛਿਆਂ ਦੇ ਗੁੱਛੇ ਖਿੜਨ ਨਾਲ। ਇਹ ਸਾਰੇ ਟਾਪੂਹਾਰ ਭਾਰਤ ਵਿੱਚ, ਸੜਕਾਂ ਅਤੇ ਰਸਤਿਆਂ ਦੇ ਕੰਢੇ ਲੱਗੇ ਰੁੱਖਾਂ 'ਚੋਂ, ਸੱਭ ਤੋਂ ਵੱਧ ਖ਼ੂਬਸੂਰਤ ਫੁੱਲਾਂ ਵਾਲਾ ਆਮ ਰੁੱਖ ਹੈ।

## ਨਾਂ

ਰੁੱਖ ਦਾ ਵਿਗਿਆਨਕ ਨਾਂ 'ਡੈੱਲੋਨਿਕਸ ਰੀਜੀਆ' ਹੈ। ਕੁੱਝ ਵਧੇਰੇ ਪੁਰਾਣੀਆਂ ਪੁਸਤਕਾਂ ਵਿੱਚ ਇਸ ਦਾ ਜ਼ਿਕਰ 'ਪੋਇਨਸੀਆਨਾ ਰੀਜੀਆ' ਦੇ ਨਾਂ ਹੇਠ ਵੀ ਮਿਲਦਾ ਹੈ। ਡੈੱਲੋਨਿਕਸ ਦਾ ਅਰਥ ਹੈ "ਸਾਫ਼ ਪੰਜੇ ਜਾਂ ਨਹੁੰਆਂ ਵਾਲਾ", ਜੋ ਇਸ ਦੀਆਂ ਫੁੱਲ-ਪੱਤੀਆਂ ਦੀ ਸ਼ਕਲ ਵਲ ਸੰਕੇਤ ਕਰਦਾ ਹੈ, ਖ਼ਾਸ ਤੌਰ 'ਤੇ ਵਧੇਰੇ ਵੱਡੀ ਜਾਂ ਪੰਜਵੀਂ ਫੁੱਲ-ਪੱਤੀ ਵਲ। ਹਿੰਦੀ ਅਤੇ ਪੰਜਾਬੀ ਵਿਚ ਇਸ ਨੂੰ ਗੁੱਲਮੋਹਰ ਆਖਦੇ ਹਨ। ਗੁੱਲ ਦਾ ਅਰਥ ਹੈ, ਫੁੱਲ। 'ਮੋਰ' ਭਾਰਤ ਦਾ ਇੱਕ ਆਮ ਪੰਛੀ ਹੈ, ਜੋ ਅੰਗਰੇਜ਼ੀ 'ਪੀਕੌਕ' ਦਾ ਅਨੁਵਾਦ ਹੈ। ਆਖਿਆ ਜਾਂਦਾ ਹੈ ਕਿ 'ਗੁੱਲਮੋਹਰ', ਸ਼ਬਦ 'ਗੁੱਲਮੋਰ' ਯਾਨੀ 'ਮੋਰ-ਫੁੱਲ' ਦਾ ਵਿਗੜਿਆ ਹੋਇਆ ਰੂਪ ਹੈ। ਅੰਗਰੇਜ਼ੀ ਵਿੱਚ ਇਸ ਰੁੱਖ ਦੇ ਕਈ ਨਾਂ ਹਨ -- 'ਫਲੇਮਬੁਆਇੰਟ', 'ਰੌਇਲ ਗੋਲਡ ਮੋਹਰ', 'ਰੌਇਲ ਪੀਕੌਕ ਫ਼ਲਾਵਰ', ਫ਼ਾਇਰ ਟ੍ਰੀ'। ਬੰਬਈ ਦੇ ਈਸਾਈਆਂ ਵਿਚ ਇਹ ਰੁੱਖ 'ਪੈਂਟੀਕੋਸਟ ਟ੍ਰੀ' ਜਾਂ 'ਹੋਲੀ ਘੋਸਟ ਟ੍ਰੀ' ਕਰਕੇ ਪ੍ਰਸਿੱਧ ਹੈ, ਜੋ ਇਸ ਗੱਲ ਵਲ ਸੰਕੇਤ ਕਰਦਾ ਹੈ ਕਿ ਇਸ ਨੂੰ ਵੱਧ-ਤੋਂ-ਵੱਧ ਫੁੱਲ-ਫੁਲਾਕਾ "ਫ਼ੀਸਟ ਆਫ਼ ਪੈਂਟੀਕੋਸਟ' ਦੇ ਨੇੜੇ-ਤੇੜੇ, ਈਸਟਰ ਤੋਂ 50 ਦਿਨ ਬਾਅਦ ਪੈਂਦਾ ਹੈ।

## ਮੂਲ

ਇਸ ਰੁੱਖ ਦਾ ਮੂਲ ਸਥਾਨ ਮਡਗਾਸਕਰ ਜਾਪਦਾ ਹੈ। 19ਵੀਂ ਸਦੀ ਦੇ ਸ਼ੁਰੂ ਵਿੱਚ, ਇਸ ਨੂੰ ਮੋਰੀਸ਼ਸ ਲਿਜਾਇਆ ਗਿਆ ਸੀ। ਇਹੀ ਵਜ੍ਹਾ ਹੈ ਕਿ ਕਈ ਵਾਰੀ ਇਸ ਨੂੰ ਮੋਰੀਸ਼ਸ ਦਾ ਮੂਲ ਰੁੱਖ ਵੀ ਆਖਿਆ ਜਾਂਦਾ ਹੈ। ਇਹ ਗੱਲ ਸਾਫ਼ ਨਹੀਂ ਕਿ ਭਾਰਤ ਵਿੱਚ ਇਹ ਰੁੱਖ ਕਦੋਂ ਆਇਆ। ਵਾਇਗਟ 1845 ਵਿੱਚ, ਕਲਕੱਤੇ ਦੇ ਸ਼ਾਹੀ ਬਨੱਸਪਤ-ਬਾਗ਼ ਦੀ ਸੂਚੀ ਵਿਚ, ਇਸਦਾ ਸੰਕੇਤ-ਮਾਤਰ ਜ਼ਿਕਰ, ਏਨਾ ਆਖ ਕੇ ਹੀ ਕਰਦਾ ਹੈ ਕਿ ਇਸ ਦੇ ਫੁੱਲ ਬਰਸਾਤ ਦੇ ਮੌਸਮ ਵਿੱਚ ਖਿੜਦੇ ਹਨ। ਇਹ ਰੀਕਾਰਡ ਵੀ ਮਿਲਦਾ ਹੈ ਕਿ 1850 ਦੇ ਨੇੜੇ-ਤੇੜੇ, ਇਹ ਰੁੱਖ ਬੰਬਈ ਵਿਚ ਵੀ ਹੋ ਰਿਹਾ ਸੀ। ਭਾਰਤ ਦੇ ਬਹੁਤ ਸਾਰੇ ਸ਼ਹਿਰੀ ਹਿੱਸਿਆਂ ਵਿਚ, ਹੁਣ ਇਹ ਆਮ ਰੁੱਖਾਂ ਵਿੱਚੋਂ ਇੱਕ ਬਣ ਗਿਆ ਹੈ।

## ਖੇਤੀ

ਇਹ ਦਰਮਿਆਨੇ ਆਕਾਰ ਦਾ ਰੁੱਖ ਹੁੰਦਾ ਹੈ, ਜੋ 5-10 ਮੀਟਰ ਉੱਚਾ ਹੁੰਦਾ ਹੈ। ਇਸ ਦੇ ਆਕਾਰ ਦਾ ਨਿਰਭਰ, ਇਸ ਦੀ ਉਮਰ 'ਤੇ, ਅਤੇ ਇਸ ਗੱਲ 'ਤੇ ਹੈ ਕਿ ਇਹ ਕਿਸ ਕਿਸਮ ਦੀ ਜ਼ਮੀਨ ਵਿਚ ਉਗਾਇਆ ਜਾ ਰਿਹਾ ਹੈ। ਗੁੱਲਮੋਹਰ ਕਈ ਕਿਸਮ ਦੀ ਜ਼ਮੀਨ ਅਤੇ ਕਈ ਤਰ੍ਹਾਂ ਦੀਆਂ ਪੌਣ-ਪਾਣੀ ਸਥਿਤੀਆਂ ਵਿਚ ਹੋ ਜਾਂਦਾ ਹੈ। ਇਹ ਸਮੁੰਦਰ ਦੇ ਨੇੜੇ ਵੀ ਹੋ ਜਾਂਦਾ ਹੈ ਅਤੇ ਦੇਸ਼ ਦੇ ਵਧੇਰੇ ਖ਼ੁਸ਼ਕ ਹਿੱਸਿਆਂ ਵਿਚ ਵੀ ਚੰਗਾ ਹੋ ਜਾਂਦਾ ਹੈ। ਇਸ ਦੀਆਂ ਜੜ੍ਹਾਂ ਪਤਲੀਆਂ ਅਤੇ ਫੈਲਰਵੀਆਂ ਹੁੰਦੀਆਂ ਹਨ। ਇਸ ਲਈ ਇਹ ਬਾਗ਼-ਬਗ਼ੀਚਿਆਂ ਲਈ ਬਹੁਤਾ ਉਚਿੱਤ ਨਹੀਂ, ਕਿਉਂਕਿ ਇਸ ਰੁੱਖ ਦੇ ਨੇੜੇ-ਤੇੜੇ ਹੋਰ ਕੋਈ ਬੂਟਾ ਘੱਟ ਹੀ ਹੁੰਦਾ ਹੈ, ਦੂਸਰੇ ਪਾਸੇ ਇਹ ਆਪ ਚੱਟਾਨੀ ਜ਼ਮੀਨ ਵਿੱਚ ਵੀ ਚੰਗਾ ਹੋ ਜਾਂਦਾ ਹੈ। ਭਾਵੇਂ ਇੱਕ ਮੁਸ਼ਕਿਲ ਇਹ ਹੈ ਕਿ ਇਸ ਦੀਆਂ ਜੜ੍ਹਾਂ ਪੇਤਲੀਆਂ ਹੁੰਦੀਆਂ ਹਨ, ਜ਼ਮੀਨ ਵਿਚ ਜ਼ਿਆਦਾ ਡੂੰਘੀਆਂ ਨਹੀਂ ਜਾਂਦੀਆਂ, ਜਿਸ ਕਰਕੇ, ਮੌਨਸੂਨ ਦੇ ਤੂਫ਼ਾਨੀ ਮੌਸਮ ਦੇ ਦੌਰਾਨ, ਇਸ ਦੇ ਉੱਖੜ ਜਾਣ ਦਾ ਡਰ ਰਹਿੰਦਾ ਹੈ। ਗੁੱਲਮੋਹਰ ਦਾ ਰੁੱਖ ਬਹੁਤ

ਛੇਤੀ-ਛੇਤੀ ਵਧਦਾ ਹੈ, ਟਾਹਣੀਆਂ ਖ਼ੂਬ ਫੈਲਦੀਆਂ ਹਨ ਅਤੇ ਉੱਪਰ ਛਤਰ ਜਿਹਾ ਬਣ ਜਾਂਦਾ ਹੈ। ਇਸ ਨਾਲ ਇਹ ਰੁੱਖ ਸੜਕਾਂ ਅਤੇ ਰਸਤਿਆਂ 'ਤੇ ਲਾਉਣ ਲਈ, ਬਹੁਤ ਢੁੱਕਵਾਂ ਹੈ, ਜਿੱਥੇ ਕਿ ਫੁੱਲਾਂ ਅਤੇ ਛਾਂ-ਦੋਵਾਂ ਦੀ ਲੋੜ ਹੁੰਦੀ ਹੈ।

ਵਰਣਨ

ਇਸ ਰੁੱਖ ਦੇ ਪੱਤੇ ਪੰਖਦਾਰ ਅਤੇ ਬਹੁਤ ਹੀ ਖ਼ੂਬਸੂਰਤ ਹੁੰਦੇ ਹਨ। ਉਹਨਾਂ ਦਾ ਰੰਗ ਹਲਕਾ ਹਰਾ ਹੁੰਦਾ ਹੈ ਅਤੇ ਉਹ ਬਹੁਤ ਹੀ ਸੁਖਾਵੀਂ ਭਾਹ ਮਾਰਦੇ ਹਨ। ਹਰੇਕ ਪੱਤਾ 50 ਸੈਂਟੀਮੀਟਰ ਤੱਕ ਲੰਮਾ ਹੁੰਦਾ ਹੈ। ਪੱਤੇ ਜੁੜਵੇਂ ਅਤੇ ਦੋ ਪਰੇ ਹੁੰਦੇ ਹਨ। ਮਧ ਰਗ ਖ਼ੂਬਸੂਰਤ ਹੁੰਦੀ ਹੈ ਅਤੇ ਉਸ ਉੱਤੇ ਦੋਵਾਂ ਪਾਸਿਆਂ 'ਤੇ ਦਸ-ਦਸ, ਵੀਹ-ਵੀਹ ਨਿੱਕੇ-ਨਿੱਕੇ ਪਰਦਾਰ ਪੱਤਰ ਹੁੰਦੇ ਹਨ। ਅੱਗੋਂ ਉਹਨਾਂ ਪੱਤਰਾਂ 'ਤੇ ਵੀਹ-ਵੀਹ, ਤੀਹ-ਤੀਹ ਛੋਟੀਆਂ-ਛੋਟੀਆਂ ਪੱਤੀਆਂ ਹੁੰਦੀਆਂ ਹਨ, ਜਿਹਨਾਂ ਦਾ ਰੰਗ ਹਲਕਾ ਹਰਾ ਹੁੰਦਾ ਹੈ। ਫੁੱਲ-ਫੁਲਾਕੇ ਦੇ ਮੌਸਮ ਤੋਂ ਕੁੱਝ ਚਿਰ ਪਹਿਲਾਂ ਯਾਨੀ ਫ਼ਰਵਰੀ ਦੇ ਅੱਧ ਵਿਚ, ਜਾਂ ਮਾਰਚ ਦੇ ਸ਼ੁਰੂ ਵਿਚ, ਜਾਂ ਫਿਰ ਥੋੜ੍ਹਾ-ਜਿਹਾ ਮਗਰੋਂ, ਸਾਰੇ ਪੱਤੇ ਝੜ ਜਾਂਦੇ ਹਨ। ਜਦੋਂ ਰੁੱਖ ਪੂਰੀ ਤਰ੍ਹਾਂ ਪੱਤਰ-ਹੀਣ ਹੁੰਦਾ ਹੈ, ਤਾਂ ਉਸ ਨੂੰ ਬਹੁਤ ਵੱਡੀ ਗਿਣਤੀ ਵਿਚ ਫੁੱਲ ਲੱਗਦੇ ਹਨ, ਥੱਹੀਆਂ ਦੀਆਂ ਥੱਹੀਆਂ। ਫੁੱਲ ਸ਼ਾਖ਼ਾਂ ਉੱਤੇ ਅਤੇ ਸ਼ਾਖ਼ਾਂ ਦੇ ਸਿਰਿਆਂ ਉੱਤੇ ਖ਼ੂਬ ਭਰਵੇਂ ਖਿੜਦੇ ਹਨ, ਸੂਹੇ ਸ਼ੋਖ਼ ਤੇ ਗੁਲਨਾਰੀ ਰੰਗ ਦੇ। ਰੁੱਖ ਜਦੋਂ ਭਰ-ਖੇੜੇ ਵਿਚ ਹੁੰਦਾ ਹੈ ਤਾਂ ਉਸ ਨੂੰ 'ਅਗਨ-ਪੇੜ' ਆਖਣਾ ਬਹੁਤ ਉਚਿਤ ਹੈ। ਹਰੇਕ ਫੁੱਲ 10-12 ਸੈਂਟੀਮੀਟਰ ਆਕਾਰ ਦਾ ਹੁੰਦਾ ਹੈ। ਉਸ ਦੀਆਂ ਚਾਰ ਸ਼ੋਖ਼ ਗੁਲਨਾਰੀ ਪੰਖੜੀਆਂ ਹੁੰਦੀਆਂ ਹਨ। ਪੰਜਵੀਂ ਨਿਆਰੀ ਫੁੱਲ-ਪੱਤੀ ਵੀ ਹੁੰਦੀ ਹੈ ਜੋ ਬਾਕੀਆਂ ਨਾਲੋਂ ਜ਼ਰਾ ਵੱਡੀ ਹੁੰਦੀ ਹੈ ਅਤੇ ਜੋ ਲਾਲ ਤੇ ਪੀਲੇ ਰੰਗ ਦੀ ਹੁੰਦੀ ਹੈ। ਪੰਖੜੀਆਂ ਚਮਚੇ ਦੀ ਸ਼ਕਲ ਦੀਆਂ ਹੁੰਦੀਆਂ ਹਨ। ਉਹਨਾਂ ਦੇ ਕਿਨਾਰੇ ਬਹੁਤ ਹੀ ਸੁੰਦਰ ਤੇ ਚੋਣਦਾਰ ਹੁੰਦੇ ਹਨ। ਮੁੱਢ ਸੌੜਾ ਤੇ ਲੰਮਾ ਹੁੰਦਾ ਹੈ ਅਤੇ ਇੱਕ ਤਰ੍ਹਾਂ ਦੇ ਪੰਜੇ ਦਾ ਪ੍ਰਭਾਵ ਦਿੰਦਾ ਹੈ। ਏਸੇ 'ਤੇ ਰੁੱਖ ਦਾ ਵਿਗਿਆਨਕ ਨਾਂ ਪਿਆ ਹੈ। ਫੁੱਲਾਂ ਦੇ ਖਿੜਨ ਤੋਂ ਪਹਿਲਾਂ, ਦਲ-ਪੁੰਜ ਪੰਖੜੀਆਂ ਨੂੰ ਵਲੇਟੀ ਰੱਖਦਾ ਹੈ। ਉਹ ਸ਼ੁੱਧ ਹਲਕੇ ਹਰੇ ਰੰਗ ਦਾ ਹੁੰਦਾ ਹੈ, ਪਰ ਫੁੱਲਾਂ ਦੇ ਖਿੜ ਜਾਣ ਤੋਂ ਮਗਰੋਂ ਦਲ-ਪੁੰਜ ਦਾ ਅੰਦਰਲਾ ਪਾਸਾ ਸ਼ੋਖ਼ ਗੁਲਨਾਰੀ ਹੋ ਜਾਂਦਾ ਹੈ। ਵੱਖ-ਵੱਖ ਲੰਬਾਈ ਦੇ ਦਸ ਬੂਰ-ਕੇਸਰ ਹੁੰਦੇ ਹਨ, ਜੋ ਕਿ ਪਤਲੇ-ਜਿਹੇ ਸ਼ੋਖ਼ ਲਾਲ ਰਜ ਤਾਰ ਅਤੇ ਜ਼ਰਦ ਜਾਂ ਜ਼ਰਦੀ-ਮਾਇਲ ਪਰਾਗ-ਕੋਸ਼ ਦੇ ਬਣੇ ਹੁੰਦੇ ਹਨ। ਫਲ ਇੱਕ ਵੱਡੀ ਲੰਮੀ ਸਾਰੀ ਫਲੀ-ਜਿਹੀ ਹੁੰਦਾ ਹੈ। ਇਹ ਫਲੀ ਪਹਿਲਾਂ ਹਰੀ ਅਤੇ ਨਰਮ-ਜਿਹੀ ਹੁੰਦੀ ਹੈ। ਸਮਾਂ ਪਾ ਕੇ ਉਹ ਗੂੜ੍ਹੀ ਭੂਰੀ ਅਤੇ ਬਹੁਤ ਸਖ਼ਤ ਹੋ ਜਾਂਦੀ ਹੈ। ਇਹ ਫਲੀ 50 ਸੈਂਟੀਮੀਟਰ ਲੰਮੀ, 5-8 ਸੈਂਟੀਮੀਟਰ ਚੌੜੀ ਅਤੇ 1-1.5 ਸੈਂਟੀਮੀਟਰ ਮੋਟੀ ਹੁੰਦੀ ਹੈ। ਬੀਅ ਚੌਰਸ ਅਤੇ ਥਿੰਮ੍ਹਦਾਰ ਹੁੰਦੇ ਹਨ। ਲਕੜੀ ਚਿੱਟੇ ਰੰਗ ਦੀ ਅਤੇ ਹਲਕੀ ਹੁੰਦੀ ਹੈ ਅਤੇ ਉਸ ਉੱਤੇ ਪਾਲਿਸ਼ ਵਧੀਆ ਹੁੰਦਾ ਹੈ।

# 14. ਦੁਈਆਬੰਗਾ

*ਡੂਆਬਾਂਗਾ ਗਰੈਂਡੀਫਲੋਰਾ*
(*ਕੁਲ* : ਸੋਨਰੇਸ਼ੀਏਸੀ)

ਆਸਾਮੀ – ਖੁਕਾਨ, ਹੋਕੋਲ, ਬੰਗਾਲੀ – ਬੋਦਰਾਫੂਲਾ, ਨੇਪਾਲੀ – ਲੰਪੇਸ਼ੀਆ

ਇਸ ਰੁੱਖ ਦਾ ਜਾਤੀਗਤ ਨਾਂ ਡੂਆਬਾਂਗਾ, ਤ੍ਰਿਪੁਰਾ ਵਿਚ ਪ੍ਰਚੱਲਤ ਇਸ ਦੇ ਦੇਸੀ ਨਾਂ 'ਦੁਈਆਬੰਗਾ' ਤੋਂ, ਫਰਾਂਸਿਸ ਹੈਮਿੱਲਟਨ ਨੇ ਘੜਿਆ ਸੀ, ਜਿਸ ਦਾ ਮਤਲਬ ਹੈ, 'ਵੱਡੇ ਫੁੱਲਾਂ ਵਾਲਾ' ਜੋ ਕਿ ਇਸ ਰੁੱਖ ਦੇ ਵੱਡੇ-ਵੱਡੇ ਫੁੱਲਾਂ ਵਲ ਸੰਕੇਤ ਕਰਦਾ ਹੈ। ਭਾਰਤ ਦੇ ਪ੍ਰਾਚੀਨ ਸਾਹਿਤ ਵਿੱਚ, ਇਹ ਰੁੱਖ 'ਡੂਆਬਾਂਗਾ ਸੋਨਰੇਟੀਉਟਿਡੈੱਸ' ਦੇ ਨਾਂ ਨਾਲ ਪ੍ਰਚੱਲਤ ਸੀ। ਇਸ ਨਾਂ ਦਾ ਅਰਥ ਬਣਦਾ ਹੈ, "ਸੋਨਰੇਸ਼ੀਆ ਵਰਗਾ।"

ਇਹ ਇੱਕ ਉੱਚਾ-ਲੰਮਾ ਪੱਤਝੜੀ ਰੁੱਖ ਹੈ, ਜੋ ਬਹੁਤ ਛੇਤੀ-ਛੇਤੀ ਵਧਦਾ ਹੈ। ਇਹ ਪੂਰਬੀ ਹਿਮਾਲਾ ਤੋਂ ਲੈ ਕੇ ਦੱਖਣ ਵਲ ਨੂੰ ਆਸਾਮ ਤੋਂ ਬਰ੍ਹਮਾ ਤੱਕ ਅਤੇ ਅੰਡੇਮਾਨ ਦੀਪ-ਸਮੂਹ ਤੋਂ ਮਲੇਸ਼ੀਆ ਤੱਕ ਹੁੰਦਾ ਹੈ। ਇਹ ਸਮੁੰਦਰ ਦੀ ਸਤ੍ਹਾ ਤੋਂ ਲੱਗਭਗ 1000 ਮੀਟਰ ਤੱਕ ਦੀ ਉਚਾਈ 'ਤੇ ਹੋ ਜਾਂਦਾ ਹੈ। ਇਹ ਕੁੱਝ ਇੱਕ ਹਿਮਾਲਾਈ ਵਾਦੀਆਂ ਵਿੱਚ, ਦਰਿਆਵਾਂ ਦੇ ਕਿਨਾਰਿਆਂ ਤੇ ਆਮ ਪਾਇਆ ਜਾਂਦਾ ਹੈ। ਆਪਣੇ ਮੂਲ ਟਿਕਾਣਿਆਂ 'ਤੇ, ਇਹ ਬਹੁਤ ਹੀ ਪ੍ਰਭਾਵਸ਼ਾਲੀ ਰੁੱਖ ਹੈ, ਜੋ 30 ਮੀਟਰ ਜਾਂ ਉਸ ਤੋਂ ਵੀ ਵਧੇਰੇ ਉੱਚਾ ਹੋ ਜਾਂਦਾ ਹੈ। ਆਪਣੇ ਬਹੁਤ ਤੇਜ਼ ਵਾਧੇ-ਵਿਕਾਸ ਕਾਰਨ ਇਸ ਰੁੱਖ ਦੀ ਪਿਛਲੇ ਕੁੱਝ ਵਰ੍ਹਿਆਂ ਦੇ ਦੌਰਾਨ, ਭਾਰਤ ਦੇ ਕਈ ਹਿੱਸਿਆਂ ਵਿਚ ਖੇਤੀ ਸ਼ੁਰੂ ਕੀਤੀ ਗਈ ਹੈ।

## ਵਰਣਨ

ਇਸ ਰੁੱਖ ਦਾ ਤਣਾ ਸਿੱਧਾ-ਸਤੋਰ ਹਲਕੇ-ਭੂਰੇ ਰੰਗ ਦਾ ਹੁੰਦਾ ਹੈ। ਇਕੋ ਉਚਾਈ ਤੋਂ ਬਹੁਤ ਸਾਰੀਆਂ ਸ਼ਾਖ਼ਾਂ ਤਣੇ ਦੇ ਏਧਰ-ਉਧਰ ਨਿਕਲਦੀਆਂ ਹਨ ਅਤੇ ਲੰਮੇ ਦਾਅ ਸਾਰੇ ਪਾਸਿਆਂ ਨੂੰ ਫੈਲ ਜਾਂਦੀਆਂ ਹਨ। ਨਵੀਆਂ-ਨਿਕਲੀਆਂ ਟਾਹਣੀਆਂ ਲਵੀਆਂ ਕੋਮਲ, ਰੋਮ-ਰਹਿਤ ਹੁੰਦੀਆਂ ਹਨ ਅਤੇ ਚਾਰੇ ਪਾਸੀਂ ਹੁੰਦੀਆਂ ਹਨ। ਪੱਤੇ ਇੱਕ-ਦੂਸਰੇ ਦੇ ਆਹਮਣੇ ਸਾਹਮਣੇ ਨਿਕਲਦੇ ਹਨ, ਲੰਮੇ-ਦਾਅ, ਦੋ ਕਤਾਰਾਂ ਵਿੱਚ, ਭਾਵ ਸ਼ਾਖ਼ ਦੇ ਦੋਵਾਂ ਪਾਸਿਆਂ 'ਤੇ ਇੱਕ-ਇੱਕ। ਲਵੇ ਪੱਤਿਆਂ ਦਾ ਰੰਗ ਲਾਲ ਹੁੰਦਾ ਹੈ, ਉਹ ਸ਼ਕਲ ਵਿੱਚ ਚੌਰਸ ਹੁੰਦੇ ਹਨ, ਉੱਪਰੋਂ ਲਿਸ਼ਕਦਾਰ ਅਤੇ ਹੇਠੋਂ ਮੱਠੇ-ਮੱਧਮ ਜਿਹੇ, 25 ਸੈਂਟੀਮੀਟਰ ਲੰਮੇ ਅਤੇ 10 ਕੁ ਸੈਂਟੀਮੀਟਰ ਚੌੜੇ। ਫੁੱਲ ਪਾਸਿਆਂ ਅਤੇ ਸਿਰਿਆਂ 'ਤੇ, ਗੁੱਛਿਆਂ ਵਿਚ ਲੱਗਦੇ ਹਨ। ਫੁੱਲ 5-7 ਸੈਂਟੀਮੀਟਰ ਆਕਾਰ ਦਾ ਅਤੇ ਚਿੱਟੇ ਰੰਗ ਦਾ ਹੁੰਦਾ ਹੈ। ਉਸ ਵਿਚੋਂ ਭੈੜੀ ਜਿਹੀ ਗੰਧ ਆਉਂਦੀ ਹੈ। ਦਲ-ਪੁੰਜ ਬਹੁਤ ਮੋਟਾ ਹੁੰਦਾ ਹੈ। ਉਹ ਪੱਕਾ ਤੇ ਘੰਟੀ-ਨੁਮਾ ਹੁੰਦਾ ਹੈ ਅਤੇ ਉਪਰੋਂ ਛੇ ਹਿੱਸਿਆਂ ਵਿੱਚ ਵੰਡਿਆ ਹੋਇਆ। ਪੰਖੜੀਆਂ ਛੇ ਹੁੰਦੀਆਂ ਹਨ ਅਤੇ ਛੇਤੀ ਹੀ ਕਿਰ ਜਾਂਦੀਆਂ ਹਨ। ਬੂਰ-ਕੇਸਰ ਬਹੁਤ ਸਾਰੇ ਹੁੰਦੇ ਹਨ। ਫਲ ਬਹੁਤ ਹੱਦ ਤੱਕ

ਇਕ ਗੋਲ ਜਿਹਾ ਚਮੜੇਹਾਰ ਖ਼ੋਲ ਹੁੰਦਾ ਹੈ, ਜੋ ਆਕਾਰ ਵਿੱਚ ਛੋਟੇ ਸੰਤਰੇ ਜਿੰਨਾ ਹੁੰਦਾ ਹੈ। ਇਸ ਵਿੱਚ ਬਹੁਤ ਸਾਰੇ ਬੀਜ ਹੁੰਦੇ ਹਨ।

### ਖੇਤੀ

ਇਹ ਰੁੱਖ ਬੀਜਾਂ ਰਾਹੀਂ ਸਹਿਜੇ ਹੀ ਉਗਾਇਆ ਜਾ ਸਕਦਾ ਹੈ। ਜਾਂ ਫਿਰ ਪਹਿਲਾਂ ਬੀਅ ਬੀਜ ਕੇ, ਪਨੀਰੀ ਉਗਾ ਕੇ ਅਤੇ ਫਿਰ ਪਨੀਰੀ ਨੂੰ, ਵਰਖਾ ਰੁੱਤ ਦੇ ਸ਼ੁਰੂ ਵਿੱਚ ਪੁੱਟ ਕੇ, ਠੀਕ ਥਾਂ 'ਤੇ ਲਾਉਣ ਨਾਲ, ਵੱਧ ਅੱਛੇ ਨਤੀਜੇ ਪ੍ਰਾਪਤ ਕੀਤੇ ਜਾ ਸਕਦੇ ਹਨ। ਰੁੱਖ ਦਾ ਵਾਧਾ-ਵਿਕਾਸ ਬਹੁਤ ਤੇਜ਼ੀ ਨਾਲ ਅਤੇ ਉੱਘੜਵੇਂ ਰੂਪ ਵਿਚ ਹੁੰਦਾ ਹੈ। ਸਾਬਕਾ ਬੰਬਈ ਰਾਜ ਦੇ, ਦੱਖਣੀ ਹਿੱਸਿਆਂ ਵਿਚ, ਜੰਗਲ ਦੇ ਇੱਕ ਪ੍ਰਯੋਗਾਤਮਕ ਹਿੱਸੇ ਵਿਚ, ਕੁੱਝ ਸਾਲ ਪਹਿਲਾਂ, ਮੈਨੂੰ ਅੱਠ ਮੀਟਰ ਤੋਂ ਵੀ ਉੱਚਾ ਇੱਕ ਰੁੱਖ ਵਿਖਾਇਆ ਗਿਆ ਸੀ, ਜੋ ਪੰਜ ਸਾਲ ਪਹਿਲਾਂ ਬੀਅ ਬੀਜ ਕੇ ਉਗਾਇਆ ਗਿਆ ਸੀ। ਇਸ ਰੁੱਖ ਦੀ ਲੱਕੜੀ ਕਾਫ਼ੀ ਨਰਮ ਹੁੰਦੀ ਹੈ ਅਤੇ ਭਾਰਤ ਦੇ ਪੂਰਬੀ ਭਾਗਾਂ ਵਿੱਚ ਚਾਹ ਦੀਆਂ ਪੇਟੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਦੀ ਸਿਫ਼ਾਰਸ਼ ਮਾਚਸ ਦੀਆਂ ਤੀਲ੍ਹੀਆਂ ਬਣਾਉਣ ਲਈ ਵੀ ਕੀਤੀ ਜਾਂਦੀ ਹੈ।

ਆਸਾਮ ਅਤੇ ਸਿੱਕਿਮ ਵਿਚ, ਇਹ ਰੁੱਖ ਨਦੀਆਂ ਦੇ ਕੰਢਿਆਂ ਦੇ ਨਾਲ-ਨਾਲ ਅਕਸਰ ਵੇਖਿਆ ਜਾ ਸਕਦਾ ਹੈ। ਕਾਲਿਮਪੋਂਗ ਤੋਂ ਥੱਲੇ ਤੀਸਤਾ ਦਰਿਆ ਦੇ ਨਾਲ-ਨਾਲ ਇਹ ਰੁੱਖ ਬਹੁਤ ਆਮ ਹੁੰਦਾ ਹੈ ਅਤੇ ਇਸ ਨੂੰ ਵਣ ਦੇ ਵੱਡੇ-ਵੱਡੇ ਦੇਵ-ਕੱਦ ਰੁੱਖਾਂ ਵਿਚ ਗਿਣਿਆ ਜਾ ਸਕਦਾ ਹੈ। ਇਹ ਰੁੱਖ ਇੱਕ ਬਹੁਤ ਹੀ ਪ੍ਰਭਾਵਸ਼ਾਲੀ ਦ੍ਰਿਸ਼ ਪੇਸ਼ ਕਰਦਾ ਹੈ। ਇਸਦੀਆਂ ਸਾਰੀਆਂ ਸ਼ਾਖ਼ਾਂ ਲੰਮੇ-ਦਾਅ, ਹੇਠਾਂ-ਉੱਪਰ, ਤਰਤੀਬ ਸਿਰ ਨਿੱਕਲਦੀਆਂ ਹਨ ਅਤੇ ਅਜਿਹੀਆਂ ਸ਼ਾਖ਼ਾਂ ਦੇ ਸਿਰਿਆਂ ਤੇ, ਬਹੁਤ ਸਾਰੇ ਫਲ ਹੇਠਾਂ ਨੂੰ ਲਮਕਦੇ ਵੇਖੇ ਜਾ ਸਕਦੇ ਹਨ। ਅਜਿਹਾ ਰੀਕਾਰਡ ਮਿਲਦਾ ਹੈ ਕਿ ਦੁਆਈਬੰਗਾ, ਕਲਕੱਤਾ ਦੇ ਭਾਰਤੀ ਬਨੱਸਪਤ-ਵਿਗਿਆਨਕ ਬਾਗ਼ ਵਿੱਚ, 1801 ਵਿਚ ਲਿਆਂਦਾ ਗਿਆ ਸੀ। ਇਹ ਰੁੱਖ ਹਾਲੇ ਵੀ ਕਲਕੱਤਾ ਵਿਚ ਹੁੰਦਾ ਹੈ, ਪਰ ਮੂਲ ਰੁੱਖਾਂ ਵਿਚੋਂ ਇਸ ਵੇਲੇ ਕੋਈ ਵੀ ਕਾਇਮ ਨਹੀਂ।

## 15. ਮੰਦਾਰ

*ਐਰੀਥਰੀਨਾ ਇੰਡੀਕਾ ਲੈਮਕ*

(ਕੁਲ : ਪੈਪੀਲੀਉਨੇਸੀ)

ਅੰਗਰੇਜ਼ੀ – ਦੀ ਇੰਡੀਅਨ ਕੋਰਲ ਟ੍ਰੀ, ਹਿੰਦੀ – ਪਾਂਗਲੀ, ਬੰਬਈ – ਪਾਂਗਰਾ, ਮਲਿਆਲਮ – ਮੰਦਾਰਮ, ਤਾਮਿਲ – ਮਾਰੂਕਾ

ਮੰਦਾਰ ਟਾਪੂਹਾਰ ਭਾਰਤ ਦੇ ਸੱਭ ਤੋਂ ਰਾਂਗਲੇ ਰੁੱਖਾਂ 'ਚੋਂ ਇੱਕ ਹੈ, ਖ਼ਾਸ ਕਰਕੇ ਸਾਹਿਲੀ

ਇਲਾਕਿਆਂ ਵਿਚ। ਇਸ ਨੂੰ ਮਾਰਚ ਮਹੀਨੇ ਦੇ ਸ਼ੁਰੂ ਵਿਚ ਫੁੱਲ-ਫੁਲਾਕਾ ਪੈਂਦਾ ਹੈ ਅਤੇ ਇਸ ਦੀਆਂ ਲਾਲ-ਲਾਲ ਮੂੰਗਾ ਰੰਗੀਆਂ ਫੁੱਲ-ਲੱਗਰਾਂ ਅਪ੍ਰੈਲ ਅਤੇ ਮਈ ਤੱਕ ਕਾਇਮ ਰਹਿੰਦੀਆਂ ਹਨ। ਪੱਤੇ ਫੁੱਲ ਪੈਣ ਤੋਂ ਬਾਅਦ ਨਿਕਲਦੇ ਹਨ, ਜੋ ਇਸ ਨੂੰ ਇੱਕ ਮੁਲਵਾਨ ਛਾਂਦਾਰ ਰੁੱਖ ਬਣਾਉਂਦੇ ਹਨ। ਪੱਤੇ ਸਿਆਲ ਤੱਕ ਰੁੱਖ ਉਤੇ ਰਹਿੰਦੇ ਹਨ।

## ਪ੍ਰਚੱਲਤ ਲੋਕ-ਕਥਾ

ਹਿੰਦੂ ਲੋਕਾਂ ਵਿਚ ਇਹ ਕਿਆਸ ਪ੍ਰਚੱਲਤ ਹੈ ਕਿ ਮੰਦਾਰ ਦਾ ਰੁੱਖ ਇੰਦਰ ਦੇ ਬਾਗ ਵਿੱਚ ਫੁੱਲਦਾ ਹੈ। ਆਖਿਆ ਜਾਂਦਾ ਹੈ ਕਿ ਇਸ ਦਾ ਤਿੰਨ-ਪੱਤੀਆਂ ਪੱਤਰ ਹਿੰਦੂ ਤ੍ਰਿਮੂਰਤੀ ਦਾ ਪ੍ਰਤੀਕ ਹੈ। ਵਿਚਲੀ ਪੱਤੀ ਵਿਸ਼ਨੂ ਦੀ, ਸੱਜੀ ਪੱਤੀ ਬ੍ਰਹਮਾ ਦੀ ਅਤੇ ਖੱਬੀ ਪੱਤੀ ਸ਼ਿਵ ਦੀ ਪ੍ਰਤਿਨਿੱਧਤਾ ਕਰਦੀ ਹੈ। ਭਾਰਤ ਦੇ ਮੁੱਢਲੇ ਈਸਾਈਆਂ ਵਿਚ ਮੰਦਾਰ ਦਾ ਪੱਤਾ ਤ੍ਰਿਕੁਟੀ ਦਾ ਪ੍ਰਤੀਕ ਸੀ, ਇੰਨ-ਬਿੰਨ, ਜਿਵੇਂ ਕਿ ਆਇਰਲੈਂਡ ਦਾ ਸਮਰੌਕ, ਸੇਂਟ ਪੈਟਰਿਕ ਦੇ ਪੈਰੋਕਾਰਾਂ ਵਿਚ। ਪੁਰਤਗਾਲੀਆਂ ਵਿੱਚ 'ਪਾਂਗਰਾ' ਦੇ ਪੱਤੇ ਫੋਲਹਾਸ ਦਾ ਟ੍ਰਾਈਨਡੇਡ" ਭਾਵ 'ਤ੍ਰਿਕੁਟੀ' ਦੇ ਨਾਂ ਨਾਲ ਪ੍ਰਸਿੱਧ ਸਨ।

## ਵਰਣਨ

ਇਹ ਛੋਟੇ ਤੋਂ ਲੈ ਕੇ ਦਰਮਿਆਨੇ ਆਕਾਰ ਦਾ ਰੁੱਖ ਹੁੰਦਾ ਹੈ, ਜੋ ਚੰਗੀ ਜ਼ਮੀਨ ਵਿਚ 15 ਮੀਟਰ ਜਾਂ ਉਸ ਤੋਂ ਵੀ ਵਧੇਰੇ ਉੱਚਾ ਹੋ ਜਾਂਦਾ ਹੈ। ਸ਼ਾਖ਼ਾਂ ਉੱਤੇ ਬੜੇ ਤਿੱਖੇ-ਕੰਡੇ ਹੁੰਦੇ ਹਨ, ਘੱਟੋ-ਘੱਟ ਜਦੋਂ ਉਹ ਛੋਟੀਆਂ-ਛੋਟੀਆਂ ਹੁੰਦੀਆਂ ਹਨ। ਪੱਤੇ ਕਾਫ਼ੀ ਵੱਡੇ-ਵੱਡੇ ਹੁੰਦੇ ਹਨ। ਇਕ ਲੰਮੀ ਸਾਰੀ ਡੰਡੀ 'ਤੇ ਤਿੰਨ ਛੋਟੀਆਂ ਪੱਤੀਆਂ ਹੁੰਦੀਆਂ ਹਨ। ਇਹ ਪੱਤੀਆਂ ਆਮ ਤੌਰ 'ਤੇ ਆਂਡੇ ਦੀ ਸ਼ਕਲ ਦੀਆਂ ਹੁੰਦੀਆਂ ਹਨ। ਅਕਸਰ ਉਹ ਜਿੰਨੀਆਂ ਲੰਮੀਆਂ ਹੁੰਦੀਆਂ ਹਨ, ਓਨੀਆਂ ਹੀ ਚੌੜੀਆਂ। ਸਿਰੇ ਤੋਂ ਉਹ ਤਿੱਖੀਆਂ ਨੁਕੀਲੀਆਂ ਹੁੰਦੀਆਂ ਹਨ, ਕੁੱਝ ਘੱਟ, ਕੁੱਝ ਵਧੇਰੇ। ਮੁੱਢ ਤੋਂ ਉਹ ਗੋਲ ਜਾਂ ਗੋਲ-ਜਿਹੀਆਂ ਹੁੰਦੀਆਂ ਹਨ। ਅਖ਼ੀਰਲੀ ਪੱਤੀ, ਪਾਸਿਆਂ ਦੀਆਂ ਦੋ ਪੱਤੀਆਂ ਨਾਲੋਂ ਬਹੁਤ ਵੱਡੀ ਹੁੰਦੀ ਹੈ। ਰੁੱਖ ਨੂੰ ਫੁੱਲ ਉਦੋਂ ਨਿੱਕਲਦੇ ਹਨ, ਜਦੋਂ ਫ਼ਰਵਰੀ ਦੇ ਅਖ਼ੀਰ ਵਿਚ, ਜਾਂ ਮਾਰਚ ਦੇ ਸ਼ੁਰੂ ਵਿੱਚ, ਉਹ ਪੂਰੀ ਤਰ੍ਹਾਂ ਪੱਤਰ-ਹੀਣ ਹੁੰਦਾ ਹੈ। ਫੁੱਲ ਰੁੱਖ ਉੱਤੇ ਦੋ ਜਾਂ ਦੋ ਤੋਂ ਵੱਧ ਮਹੀਨੇ ਰਹਿੰਦੇ ਹਨ। ਉਹ ਸ਼ਾਖ਼ਾਂ ਦੇ ਸਿਰਿਆਂ 'ਤੇ, ਲੱਗਰਾਂ ਦੇ ਰੂਪ ਵਿਚ ਨਿੱਕਲਦੇ ਹਨ। ਕਈ ਵਾਰੀ ਤਾਂ ਇੱਕੋ ਸ਼ਾਖ਼ 'ਤੇ ਕਈ ਸਾਰੀਆਂ ਫੁੱਲ-ਲੱਗਰਾਂ ਲੱਗਦੀਆਂ ਹਨ। ਫੁੱਲਾਂ ਦਾ ਰੰਗ ਆਮ ਤੌਰ 'ਤੇ ਸ਼ੋਖ਼ ਲਾਲ ਜਾਂ ਗੁਲਨਾਰੀ ਹੁੰਦਾ ਹੈ। ਦਲ-ਪੁੰਜ ਵੀ ਲਾਲ ਹੁੰਦਾ ਹੈ। ਜਦੋਂ ਫੁੱਲ ਖਿੜਦਾ ਹੈ ਤਾਂ ਦਲ-ਪੁੰਜ ਪਾਟ ਕੇ, ਹੇਠਾਂ ਮੁੱਢ ਵਲ ਨੂੰ ਝੁਕ ਜਾਂਦਾ ਹੈ। ਪੰਖੜੀਆਂ ਗਿਣਤੀ 'ਚ ਪੰਜ ਹੁੰਦੀਆਂ ਹਨ ਪਰ 'ਮਿਆਰੀ' ਪੰਖੜੀ ਬਾਕੀਆਂ ਨਾਲੋਂ ਬਹੁਤ ਵੱਡੀ ਹੁੰਦੀ ਹੈ। ਬੂਰ-ਕੇਸਰ ਦਸ ਹੁੰਦੇ ਹਨ ਅਤੇ ਪੁਸ਼ਪ-ਪੁੰਜ ਵਿਚੋਂ ਨਿਕਲ ਕੇ, ਬਹੁਤ ਅੱਗੇ ਨੂੰ ਵਧੇ ਹੋਏ ਹੁੰਦੇ ਹਨ। ਫਲੀਆਂ ਮਜ਼ਬੂਤ ਹੁੰਦੀਆਂ ਹਨ। ਪਹਿਲਾਂ ਉਹ ਹਰੀਆਂ ਹੁੰਦੀਆਂ ਹਨ ਅਤੇ ਅਖ਼ੀਰ 'ਚ ਗੂੜ੍ਹੀਆਂ-ਭੂਰੀਆਂ ਜਾਂ ਲੱਗਭਗ ਕਾਲੀਆਂ ਹੋ ਜਾਂਦੀਆਂ ਹਨ। ਮੁੱਢ ਅਤੇ ਸਿਰੇ ਤੋਂ ਉਹ ਪਤਲੀਆਂ ਹੁੰਦੀਆਂ ਹਨ ਅਤੇ ਬੀਜਾਂ ਦੇ ਦੁਆਲੇ ਬਾਹਰ ਨੂੰ ਵਧੀਆਂ ਹੋਈਆਂ ਹੁੰਦੀਆਂ ਹਨ। ਹਰੇਕ ਫਲੀ ਵਿਚ ਬਾਰ੍ਹਾਂ ਕੁ ਬੀਜ ਹੁੰਦੇ ਹਨ, ਚਪਟੇ ਅਤੇ ਕੂਲੇ। ਫਲ ਲੱਗਭਗ ਓਨਾ ਸਮਾਂ ਰੁੱਖ ਉੱਤੇ ਰਹਿੰਦੇ ਹਨ, ਜਿੰਨਾ ਸਮਾਂ ਕਿ ਪੱਤਰ।

## ਖੇਤੀ

ਇਹ ਬਹੁਤ ਹੀ ਸੌਖ ਨਾਲ ਉਗਾਏ ਜਾਣ ਵਾਲੇ ਰੁੱਖਾਂ ਵਿਚੋਂ ਹੈ। ਇਹ ਬੀਅ ਬੀਜ ਕੇ ਜਾਂ ਕਲਮਾਂ ਆਦਿ ਲਾ ਕੇ ਉਗਾਇਆ ਜਾ ਸਕਦਾ ਹੈ। ਆਮ ਤਰੀਕਾ ਇਹ ਹੈ ਕਿ ਕੁੱਝ ਚੰਗੀਆਂ ਸ਼ਾਖ਼ਾਂ 1-1.5 ਮੀਟਰ ਲੰਮੀਆਂ ਅਤੇ 10 ਕੁ ਸੈਂਟੀਮੀਟਰ ਮੋਟੀਆਂ, ਚੁਣ ਲਈਆਂ ਜਾਂਦੀਆਂ ਹਨ ਅਤੇ ਉਹਨਾਂ ਨੂੰ ਮੌਨਸੂਨ ਆਉਣ ਤੋਂ ਇਕਦਮ ਪਹਿਲਾਂ ਜ਼ਮੀਨ ਵਿੱਚ ਗੱਡ ਦਿੱਤਾ ਜਾਂਦਾ ਹੈ। ਗੱਡਣ ਵੇਲੇ ਇਹ ਧਿਆਨ ਰੱਖਣਾ ਚਾਹੀਦਾ ਹੈ ਕਿ ਸ਼ਾਖ਼ ਦਾ ਹੇਠਲਾ ਹਿੱਸਾ ਜ਼ਮੀਨ ਵਿੱਚ ਗੱਡਿਆ ਜਾਵੇ ਅਤੇ ਉੱਪਰਲਾ ਹਿੱਸਾ ਉੱਪਰ ਵਲ, ਹਵਾ ਵਿਚ ਹੋਵੇ। ਜ਼ਿਆਦਾਤਰ ਪੌਦੇ ਉਸ ਪੱਖੋਂ ਬਹੁਤ ਸੰਵੇਦਨਸ਼ੀਲ ਹੁੰਦੇ ਹਨ, ਜਿਸ ਨੂੰ ਤਕਨੀਕੀ ਤੌਰ 'ਤੇ, 'ਸਿਰੇ ਦੀ ਖਿੱਚ' ਆਖਦੇ ਹਨ। ਰੁੱਖਾਂ ਵਿਚ ਰਸ, ਇੱਕ ਪਾਸੇ ਨੂੰ ਜਾਂਦਾ ਹੈ, ਹੇਠੋਂ ਉੱਪਰ ਨੂੰ। ਕਲਮਾਂ ਹਮੇਸ਼ਾ ਕੁੱਝ ਇਸ ਤਰੀਕੇ ਨਾਲ ਲਾਈਆਂ ਜਾਣੀਆਂ ਚਾਹੀਦੀਆਂ ਹਨ ਕਿ ਇਸ 'ਸਿਰੇ ਦੀ ਖਿੱਚ' ਦਾ ਲਿਹਾਜ਼ ਰੱਖਿਆ ਜਾਵੇ। ਵਰਖਾ-ਰੁੱਤ ਦੇ ਸ਼ੁਰੂ ਹੋ ਜਾਣ ਤੋਂ ਛੇਤੀ ਹੀ ਮਗਰੋਂ, ਉੱਪਰਲੇ ਸਿਰੇ 'ਤੇ ਪੱਤੇ ਅਤੇ ਹੇਠਲੇ ਸਿਰੇ 'ਤੇ ਜੜ੍ਹਾਂ ਨਿਕਲ ਆਉਣਗੀਆਂ। ਕਈ ਵਾਰੀ ਮੈਂ ਕਿਸੇ ਖੇਤ ਦੇ ਆਲੇ-ਦੁਆਲੇ ਕੰਡੇਦਾਰ ਤਾਰ ਦੀ ਵਾੜ ਵਲੀ ਹੋਈ ਵੇਖੀ ਹੈ। ਜਿਹਨਾਂ ਥੰਮ੍ਹੀਆਂ ਜਾਂ ਡੰਡਿਆਂ 'ਤੇ ਤਾਰ ਵਲੀ ਹੋਈ ਹੁੰਦੀ ਹੈ, ਉਹ ਮੰਦਾਰ ਦੇ ਹੁੰਦੇ ਹਨ। ਖ਼ੁਸ਼ਕ ਮੌਸਮ ਵਿਚ ਤਾਂ ਉਹ ਨਿਰੀ ਵਾੜ ਹੀ ਸੀ, ਪਰ ਜਿਉਂ ਹੀ ਮੌਨਸੂਨ ਦੀਆਂ ਬਾਰਸ਼ਾਂ ਉੱਤਰੀਆਂ ਤਾਂ ਜ਼ਿਆਦਾਤਰ ਡੰਡਿਆਂ-ਥੰਮ੍ਹੀਆਂ ਨੇ ਜੜ੍ਹਾਂ ਫੜ ਲਈਆਂ ਅਤੇ ਉਹਨਾਂ ਉੱਤੇ ਖ਼ੂਬ ਪੱਤੇ ਨਿਕਲ ਆਏ ਅਤੇ ਇਸ ਤਰ੍ਹਾਂ ਇੱਕ ਸੁੰਦਰ-ਸਜੀਵ ਵਾੜ ਬਣ ਗਈ। ਹੋਰ ਤਾਂ ਹੋਰ, ਜਦੋਂ ਕੰਡੇਦਾਰ ਤਾਰ ਜ਼ੰਗਾਲੀ ਜਾਂਦੀ ਹੈ ਅਤੇ ਖ਼ਰਾਬ ਹੋ ਜਾਂਦੀ ਹੈ, ਤਾਂ ਵੀ ਮੰਦਾਰ ਦੀ ਵਾੜ ਠੀਕ ਹਾਲਤ ਵਿਚ ਰਹਿੰਦੀ ਹੈ। ਤਣਿਆਂ ਅਤੇ ਟਾਹਣੀਆਂ ਉਤਲੇ ਕੰਡੇ, ਖੇਤ ਵਿਚ ਘੁਸਣ ਵਾਲਿਆਂ ਤੋਂ ਕਾਫ਼ੀ ਚੰਗੀ ਹਿਫ਼ਾਜ਼ਤ ਦਾ ਕੰਮ ਕਰਦੇ ਹਨ।

ਕਈ, ਹਾਲਤਾਂ ਵਿਚ ਬੀਅ ਬੀਜ ਕੇ ਕਾਸ਼ਤ ਕਰਨੀ ਵਧੇਰੇ ਚੰਗੀ ਰਹਿੰਦੀ ਹੈ, ਪਰ ਕੁਦਰਤੀ ਤੌਰ 'ਤੇ ਇਹ ਬਹੁਤ ਮੱਠਾ ਅਮਲ ਹੈ। ਕਹਿਣ ਦਾ ਮਤਲਬ ਇਹ ਹੈ ਕਿ ਬੀਜ ਲਾ ਕੇ ਲਾਏ ਪੌਦੇ, ਉਹ ਆਕਾਰ ਇੱਕ-ਦੋ ਵਰ੍ਹਿਆਂ ਵਿੱਚ ਪ੍ਰਾਪਤ ਕਰ ਪਾਉਂਦੇ ਹਨ, ਜੋ ਕਲਮਾਂ ਲਾ ਕੇ ਉਗਾਏ ਪੌਦੇ ਸ਼ੁਰੂ ਵਿੱਚ ਹੀ ਪ੍ਰਾਪਤ ਕਰ ਲੈਂਦੇ ਹਨ।

ਮੰਦਾਰ ਦੇ ਰੁੱਖ ਅਕਸਰ ਪੌਣ-ਰੋਕ ਵਜੋਂ ਲਾਏ ਜਾਂਦੇ ਹਨ, ਖ਼ਾਸ ਤੌਰ 'ਤੇ ਅਜਿਹੀਆਂ ਥਾਵਾਂ 'ਤੇ, ਜਿੱਥੇ ਜ਼ੋਰ ਦੀ ਹਵਾ ਖੁੱਲ੍ਹੀ ਪੈਂਦੀ ਹੈ। ਭਾਰਤ ਦੇ ਕੁੱਝ ਹਿੱਸਿਆਂ ਵਿਚ ਮੰਦਾਰ, ਕਈ ਵੇਲਨੁਮਾ ਪੌਦਿਆਂ, ਜਿਵੇਂ ਕਿ ਪਾਨ ਦਾ ਪੱਤਾ, ਅੰਗੂਰ ਦੀਆਂ ਵੇਲਾਂ, ਕੱਦੂ, ਚਮੇਲੀ ਜਾਂ ਗੁਲਾਬ ਆਦਿ ਲਈ ਟੇਕ ਵਜੋਂ ਉਗਾਇਆ ਜਾਂਦਾ ਹੈ। ਇੱਕ ਫਲੀਦਾਰ ਰੁੱਖ ਹੋਣ ਦੇ ਨਾਤੇ, ਇਸ ਦੀਆਂ ਜੜ੍ਹਾਂ ਜ਼ਮੀਨ ਨੂੰ ਬਹੁਤ ਸਾਰੀ ਨਾਈਟਰੋਜਨ ਦੇ ਕੇ, ਜ਼ਰਖ਼ੇਜ਼ ਬਣਾ ਦਿੰਦੀਆਂ ਹਨ। ਇਸੇ ਕਰਕੇ ਕਾਸ਼ਤਕਾਰ ਅਤੇ ਹੋਰ ਕਿਸਾਨ, ਆਪਣੇ ਹੋਰ ਪੇੜ-ਪੌਦਿਆਂ ਦੇ ਵਾਧੇ-ਵਿਕਾਸ ਅਤੇ ਝਾੜ ਨੂੰ ਵਧਾਉਣ ਲਈ, ਆਪਣੇ ਖੇਤਾਂ ਵਿਚ ਮੰਦਾਰ ਲਾਉਂਦੇ ਹਨ।

ਮੰਦਾਰ ਦਾ ਵਿਗਿਆਨਕ, ਨਾਂ "ਐਰੀਥਰੀਨਾ" ਯੂਨਾਨੀ ਸ਼ਬਦ 'ਐਰੀਥਰੌਸ' ਜਾਂ 'ਐਰੀਥਰੀਨੌਸ' ਦੇ ਆਧਾਰ 'ਤੇ ਰੱਖਿਆ ਗਿਆ ਹੈ, ਜਿਸ ਦਾ ਅਰਥ ਹੈ 'ਲਾਲ' ਜਾਂ ਮੂੰਗੇ

ਵਰਗਾ ਲਾਲ। ਇਸ ਦਾ ਵਿਸ਼ੇਸ਼ ਨਾਂ ਇੰਡੀਕਾ' ਦਾ ਅਰਥ ਹੈ, ਭਾਰਤੀ, ਜੋ ਇਸ ਪੌਦੇ ਦੇ ਮੂਲ ਦੇਸ ਵਲ ਸੰਕੇਤ ਕਰਦਾ ਹੈ।

# 16. ਬੋਹੜ

## *ਫ਼ਾਈਕਸ ਬੈਂਗਾਲੈਂਨਸਿਸ ਲਿੰਨ*

(ਕੁਲ : ਮੋਰੇਸੀ)

ਅੰਗਰੇਜ਼ੀ -- ਦਾ ਬੈਨੀਅਨ ਟ੍ਰੀ, ਹਿੰਦੀ, ਬੰਗਾਲੀ ਅਤੇ ਪੰਜਾਬੀ - ਬੜ, ਬੋਹੜ, ਮਰਾਠੀ - ਵੜ, ਤਾਮਿਲ - ਅਲਾ

ਬੋਹੜ ਦਾ ਰੁੱਖ, ਜੋ ਵਿਗਿਆਨ ਦੀ ਦੁਨੀਆ ਲਈ 'ਫ਼ਾਈਕਸ ਬੈੱਗਾ ਲੈੱਨਸਿਸ' ਹੈ, ਸਾਰੇ ਭਾਰਤ ਵਿਚ ਏਨਾ ਆਮ ਤੇ ਜਾਣਿਆ-ਪਛਾਣਿਆ ਹੈ ਕਿ ਪਹਿਲੀ ਨਜ਼ਰੇ, ਮੇਰੀ ਵਲੋਂ ਉਸਨੂੰ ਮੌਜੂਦਾ ਰੁੱਖ-ਲੜੀ ਵਿਚ ਸ਼ਾਮਲ ਕੀਤਾ ਜਾਣਾ, ਦੀਦਾ-ਦਲੇਰੀ ਜਾਪੇ ਗਾ। ਮੈਂ ਏਥੇ ਬੋਹੜ ਨੂੰ ਜ਼ਿਕਰ ਲਈ, ਇਸ ਵਾਸਤੇ ਲਿਆ ਹੈ, ਕਿਉਂਕਿ ਇਹ ਰੁੱਖ ਕੁੱਝ ਇਸ ਤਰ੍ਹਾਂ ਦੀਆਂ ਦਿਲਚਸਪ ਤਫ਼ਸੀਲਾਂ ਪੇਸ਼ ਕਰਦਾ ਹੈ, ਜੋ ਸੰਭਵ ਤੌਰ 'ਤੇ, ਸਾਡੇ ਰੁੱਖ-ਪ੍ਰੇਮੀਆਂ ਦੀ ਜਾਣਕਾਰੀ ਵਿੱਚ ਨਹੀਂ।

ਬੋਹੜ ਦੇ ਰੁੱਖ ਲਈ, ਅੰਗਰੇਜ਼ੀ ਵਿੱਚ 'ਬੈਨੀਅਨ ਟ੍ਰੀ' ਨਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਦੀ ਥੋੜ੍ਹੀ ਜਿਹੀ ਵਿਆਖਿਆ ਕਰਨੀ ਜ਼ਰੂਰੀ ਜਾਪਦੀ ਹੈ। ਮੂਲ ਰੂਪ ਵਿੱਚ, ਇਹ ਨਾ ਯੂਰਪੀ ਲੋਕਾਂ ਵਲੋਂ ਫ਼ਾਰਸ ਦੀ ਖਾੜੀ ਵਿੱਚ, ਇਸ ਜਾਤੀ ਦੇ ਇੱਕ ਅਜਿਹੇ ਖ਼ਾਸ ਰੁੱਖ ਨੂੰ ਦਿੱਤਾ ਗਿਆ ਜਾਪਦਾ ਹੈ, ਜਿਸ ਹੇਠ ਬਨੀਏ ਜਾਂ ਵਪਾਰੀ-ਵਰਗ ਦੇ ਹਿੰਦੂ, ਪੂਜਾ ਅਤੇ ਵਪਾਰ ਲਈ ਇਕੱਠੇ ਹੋਇਆ ਕਰਦੇ ਸਨ। ਹੌਲੀ-ਹੌਲੀ ਇਹ ਨਾਂ, ਹੋਰ ਹਿੱਸਿਆਂ ਵਿੱਚ ਵੀ ਫੈਲ ਗਿਆ, ਜੋ ਕਿ ਇਸ ਕਾਂਡ ਵਿਚ ਵਰਣਿਤ ਕਿਸਮਾਂ ਨੂੰ ਦਰਸਾਉਂਦਾ ਹੈ।

ਪ੍ਰਾਚੀਨ ਸਮਿਆਂ ਤੋਂ ਹੀ ਭਾਰਤ ਦੇ ਕਵੀ ਰਹੱਸਵਾਦੀ, ਬੋਹੜ ਦੇ ਰੁੱਖ ਦਾ ਸੁੰਦਰ-ਸੋਹਣੇ ਸ਼ਬਦਾਂ ਵਿਚ ਗੁਣ-ਗਾਣ ਕਰਦੇ ਰਹੇ ਹਨ। ਆਧੁਨਿਕ ਕਵੀ ਵੀ, ਇਸ ਪੱਖੋਂ ਪਿੱਛੇ ਨਹੀਂ ਰਹੇ। ਏਥੇ ਮੈਂ ਕਵੀ ਸਾਉਥੇ ਦੀਆਂ ਕੁੱਝ ਕਾਵਿ-ਪੰਗਤੀਆਂ ਦੇਣੀਆਂ ਉੱਚਿਤ ਸਮਝਦਾ ਹਾਂ :

*ਤੱਕਣ ਨੂੰ ਸੀ, ਦ੍ਰਿਸ਼ ਉਹ ਸੁੰਦਰ,*
*ਰੁੱਖ ਉਹ ਪੂਜਣ-ਯੋਗ।*
*ਪੱਸਰਿਆ ਹੋਇਆ, ਏਧਰ-ਓਧਰ,*
*ਇੱਘੜ-ਦੁੱਘੜ, ਬੇਤਰਤੀਬ, ਅਡੋਲ,*
*ਪੰਜਾਹ-ਸੱਠ ਹੈਸਨ, ਥੰਮ੍ਹ ਓਸਦੇ,*
*ਸਿੱਧੇ ਅਤੇ ਸਤੋਰ, ਤੇ ਉੱਚਾ-ਲੰਮਾ ਛਤਰ ਸੁਹਾਵਾ।*

ਲਮਕ ਰਹੀਆਂ ਸੀ ਲੱਗਰਾਂ ਕਈ,
ਲੰਮੇ-ਲੰਮੇ ਕਈ ਪੁੰਗਾਰੇ ਅਤੇ ਫੁਟਾਅ,
ਧਰਤੀ ਦੇ ਵਿਚ ਧੱਸਣ ਲਈ ਮੂੰਹ-ਜ਼ੋਰ,
ਸਾਹੁਲ ਵਾਂਗੂ, ਸਿੱਧੇ-ਸਿੱਧੇ,
ਜ਼ਿਮੀਂ ਵਲ ਨੂੰ, ਵੱਧਦੇ ਜਾਣ।
ਜਾਪ ਰਿਹਾ ਸੀ, ਹਰਿ-ਮੰਦਰ ਵਾਂਗੂੰ,
ਪਾਕ-ਪਵਿੱਤਰ ਜਿੱਥੇ,
ਦਿਲ ਦੀ ਪਹਿਲੀ ਮਨੋ-ਤਰੰਗ,
ਬਣਨਾ ਲੋਚੇ,
ਇੱਕ ਅਰੋਜ਼ਈ, ਇੱਕ ਦੁਆ।

## ਵੰਡ

ਬੋਹੜ ਉਪ-ਹਿਮਾਲਾਈ ਵਣਾਂ ਅਤੇ ਟਾਪੂਹਾਰ ਭਾਰਤ ਦੇ ਪਹਾੜੀ ਸਿਲਸਿਲਿਆ ਦੀਆ ਕਈ ਢਲਵਾਨਾਂ ਦਾ ਮੂਲ ਰੁੱਖ ਪ੍ਰਤੀਤ ਹੁੰਦਾ ਹੈ। ਇਸ ਵੇਲੇ ਬੋਹੜ ਦਾ ਰੁੱਖ, ਭਾਰਤ



**ਚਿੱਤਰ 7. ਬੋਹੜ ਦਾ ਰੁੱਖ (ਕਲਕੱਤਾ ਦਾ ਬੈਂਗਾਲੈਂਨ੍ਹਸਿਸ ਲਿੰਨ)**

ਦੀਆਂ ਬਹੁਤ ਸਾਰੀਆਂ ਸੜਕਾਂ ਦੇ ਨਾਲ-ਨਾਲ, ਮੰਦਰਾਂ ਅਤੇ ਪਵਿੱਤਰ ਧਾਰਮਿਕ ਸਥਾਨਾਂ ਦੇ ਨੇੜੇ ਅਤੇ ਪਿੰਡਾਂ ਦੇ ਕੋਲ, ਖੁੱਲ੍ਹੀਆਂ ਥਾਵਾਂ 'ਤੇ ਲਾਇਆ ਜਾਣ ਵਾਲਾ ਇੱਕ ਆਮ ਰੁੱਖ ਹੈ। ਅਕਸਰ ਬੋਹੜ ਦਾ ਰੁੱਖ, ਪਿੰਡ ਦੇ ਲੋਕਾਂ ਦੇ ਇਕੱਠੇ ਹੋਣ ਦੀ ਥਾਂ ਹੁੰਦਾ ਹੈ, ਇੱਕ ਤਰ੍ਹਾਂ ਦਾ ਕਲੱਬ-ਘਰ, ਜਿੱਥੇ ਕਿ ਪੇਂਡੂ ਸਮਾਜ ਦੇ ਸਮਾਜਿਕ ਤੇ ਵਪਾਰਕ ਜੀਵਨ ਦੀਆਂ ਜ਼ਿਆਦਾਤਰ ਸਰਗਰਮੀਆਂ ਨੇਪਰੇ ਚੜ੍ਹਦੀਆਂ ਹਨ, ਜਿੱਥੇ ਗੱਪਬਾਜ਼ੀ ਹੁੰਦੀ ਹੈ। ਦੇਸ਼ ਦੇ ਜ਼ਿਆਦਾ ਗਰਮ ਹਿੱਸਿਆਂ ਵਿਚ, ਬੋਹੜ ਦੀ ਠੰਡੀ-ਮਿੱਠੀ ਛਾਂ ਸੜਦੇ-ਬਲਦੇ ਸੂਰਜ ਦੀ ਗਰਮੀ ਤੋਂ ਰਾਹਤ ਬਖ਼ਸ਼ਣ ਦਾ ਇੱਕ ਮੁੱਖ ਸਾਧਨ ਹੈ।

## ਵਰਣਨ

ਇਹ ਇੱਕ ਬਹੁਤ ਵੱਡਾ ਦਰੱਖ਼ਤ ਹੁੰਦਾ ਹੈ, ਜੋ 70 ਤੋਂ 100 ਫ਼ੁੱਟ ਉੱਚਾ ਚਲਿਆ ਜਾਂਦਾ ਹੈ। ਇਸ ਦੀਆਂ ਸ਼ਾਖ਼ਾਂ 'ਤੇ ਵੀ ਜੜ੍ਹਾਂ ਨਿੱਕਲ ਆਉਂਦੀਆਂ ਹਨ, ਜੋ ਹੇਠਾਂ ਨੂੰ ਲਮਕ ਕੇ, ਧਰਤੀ ਤੱਕ ਪੁੱਜ ਜਾਂਦੀਆਂ ਹਨ ਅਤੇ ਧਰਤੀ ਵਿਚ ਦਾਖ਼ਲ ਹੋ ਕੇ, ਉਹਨਾਂ ਦੇ ਤਣੇ ਬਣ ਜਾਂਦੇ ਹਨ। ਇਸ ਤਰ੍ਹਾਂ ਰੁੱਖ ਦਾ ਬਹੁਤ ਜ਼ਿਆਦਾ ਵਾਧਾ-ਵਿਕਾਸ ਹੁੰਦਾ ਰਹਿੰਦਾ ਹੈ। (ਸਰ ਜੀ. ਕਿੰਗ ਸ਼ਾਹੀ ਬਨਸੱਪਤ - ਵਿਗਿਆਨਕ ਬਾਗ਼, ਕਲਕੱਤਾ ਦੇ ਸਾਲਵਾਰ ਬਿਰਤਾਂਤ ਵਿਚ 1:18, 1887)। ਟਾਹਣੀਆਂ 'ਤੇ ਨਿੱਕਲਣ ਵਾਲੀਆਂ ਇਹ ਜੜ੍ਹਾਂ, ਪਹਿਲਾਂ ਸੂਤ ਦੇ ਧਾਗਿਆਂ ਜਿੰਨੀਆਂ ਬਾਰੀਕ ਹੁੰਦੀਆਂ ਹਨ, ਪਰ ਜ਼ਮੀਨ ਵਿੱਚ ਪੱਕੀ ਤਰ੍ਹਾਂ ਟਿਕ ਜਾਣ ਤੋਂ ਬਾਅਦ, ਧਾਗਿਆਂ ਵਰਗੀਆਂ ਇਹ ਜੜ੍ਹਾਂ, ਹੌਲੀ-ਹੌਲੀ ਵੱਡੇ ਵੱਡੇ ਥੰਮ੍ਹ ਜਿਹੇ ਬਣ ਜਾਂਦੀਆਂ ਹਨ, ਜੋ ਵੱਡੀਆਂ ਵੱਡੀਆਂ ਡਾਹਲੀਆਂ ਤੇ ਡਾਹ੍ਹਲਿਆਂ ਦੇ ਭਾਰ ਨੂੰ ਟੇਕ ਦਿੰਦੇ ਹਨ। ਪੱਤੇ ਮੋਟੇ ਤੌਰ 'ਤੇ ਆਂਡੇ ਦੀ ਸ਼ਕਲ ਦੇ ਹੁੰਦੇ ਹਨ, ਨਰਮ ਤੇ ਚਮਕਦਾਰ। ਪੁਰਾਣੇ ਪੱਤੇ ਸਖ਼ਤ ਤੇ ਚਮੜੇਦਾਰ ਹੋ ਜਾਂਦੇ ਹਨ, ਕਿਨਾਰਿਆਂ ਤੋਂ ਸਾਬਤ-ਸਬੂਤੇ। ਉਹ ਮੁੱਢ ਅਤੇ ਨੋਕ ਤੋਂ ਗੋਲ-ਜਿਹੇ ਹੁੰਦੇ ਹਨ, ਕੋਈ ਘੱਟ ਕੋਈ ਵੱਧ, ਉਪਰੋਂ ਗੂੜ੍ਹੇ ਹਰੇ ਰੰਗ ਦੇ, ਹੇਠੋਂ ਥੋੜ੍ਹੇ-ਥੋੜ੍ਹੇ ਪੀਲੇ। ਫ਼ੁੱਲ ਅਤੇ ਫਲ ਅਪਰਗਟ-ਜਿਹੇ ਹੁੰਦੇ ਹਨ, ਬਹੁਤ ਹੀ ਛੋਟੇ -ਛੋਟੇ ਉਹਨਾਂ ਵਿਚੋਂ ਬਹੁਤ ਸਾਰੇ ਇੱਕ ਥਾਂ ਇੱਕਠੇ ਹੀ ਲੱਗੇ ਹੋਏ ਹੁੰਦੇ ਹਨ, ਗੋਲ੍ਹਾਂ ਜਿਹੇ। ਗੋਲ੍ਹਾਂ ਅਸਲ ਵਿੱਚ ਫਲ ਨਹੀਂ ਹੁੰਦੀਆਂ, ਸਗੋਂ ਇੱਕ ਤਰ੍ਹਾਂ ਦੀ ਥੈਲੀ-ਜਿਹੀ ਹੁੰਦੀਆਂ ਹਨ, ਜਿਸ ਵਿੱਚ ਸੈਂਕੜੇ ਫ਼ੁੱਲ ਜਾਂ ਫਲ ਹੁੰਦੇ ਹਨ। ਅੰਜੀਰ ਜਾਤੀ ਦੇ ਸਾਰੇ ਰੁੱਖਾਂ ਦੇ ਅਸਲੀ ਤੇ ਸੱਚਮੁਚ ਦੇ ਫਲ ਤਾਂ ਬਹੁਤ ਹੀ ਬਾਰੀਕ ਬੀਅ ਜਿਹੇ ਹੁੰਦੇ ਹਨ, ਜੋ ਲੋਕਾਂ ਲਈ, ਖ਼ਾਸ ਤੌਰ 'ਤੇ ਨਕਲੀ ਦੰਦਾਂ ਵਾਲੇ ਲੋਕਾਂ ਲਈ, ਬੜੀ ਔਖ ਪੈਦਾ ਕਰਦੇ ਹਨ। ਤਕਨੀਕੀ ਤੌਰ 'ਤੇ ਗੋਲ੍ਹ ਜਾਂ ਅੰਜੀਰ ਇੱਕ ਸੰਯੁਕਤ ਫਲ ਹੁੰਦਾ ਹੈ, ਜਿਸ ਵਿਚ ਅਨੇਕਾਂ ਛੋਟੇ-ਛੋਟੇ ਫਲ ਹੁੰਦੇ ਹਨ। ਬੋਹੜ ਦੇ ਰੁੱਖ ਨੂੰ ਗੋਲ੍ਹਾਂ, ਪੱਤਰ-ਡੰਡੀ ਅਤੇ ਤਣੇ ਜਾਂ ਸ਼ਾਖ਼ ਦੇ ਉਪਰਲੇ ਹਿੱਸੇ ਦੇ ਵਿਚਕਾਰਲੇ ਕੋਣ ਜਾਂ ਬਿੰਦੂ 'ਤੇ ਨਿਕਲਦੀਆਂ ਹਨ। ਪਹਿਲਾਂ-ਪਹਿਲਾਂ ਉਹ ਹਰੀਆਂ ਤੇ ਸਖ਼ਤ ਹੁੰਦੀਆਂ ਹਨ, ਅਖ਼ੀਰ ਉਹ ਲਾਲ ਰੰਗ ਦੀਆਂ ਅਤੇ ਬਣਤਰ ਵਿਚ ਨਰਮ ਹੋ ਜਾਂਦੀਆਂ ਹਨ। ਬਾਂਦਰ ਅਤੇ ਪੰਛੀ ਇਹਨਾਂ ਗੋਲ੍ਹਾਂ ਨੂੰ ਬੜੇ ਚਾਅ ਨਾਲ ਖਾਂਦੇ ਹਨ। ਉਹਨਾਂ ਦਾ ਸੁਆਦ ਵਧੀਆ ਹੁੰਦਾ ਹੈ। ਪਰ ਸਾਨੂੰ ਮਨੁੱਖਾਂ ਨੂੰ ਉਹ ਖਾਣ ਵਿਚ ਚੰਗੀਆਂ ਨਹੀਂ ਲੱਗਦੀਆਂ। ਨਾਲੇ ਉਹਨਾਂ ਨੂੰ ਬਹੁਤ ਸਾਰੇ ਕੀੜੇ -ਮਕੌੜਿਆਂ ਦੀ ਲਾਗ ਲੱਗੀ ਹੋਈ ਹੁੰਦੀ ਹੈ, ਜਿਸ ਕਰਕੇ ਉਹ ਜੇ ਖ਼ਤਰਨਾਕ ਨਹੀਂ, ਤਾਂ ਘੱਟੋ-ਘੱਟ ਸੰਦੇਹਪੂਰਨ ਜ਼ਰੂਰ ਬਣ ਜਾਂਦੀਆਂ ਹਨ।

## ਪਿੰਡ ਵਿਚ

ਬੋਹੜ ਦਾ ਰੁੱਖ ਗਲੀਆਂ ਦੇ ਨਾਲ-ਨਾਲ ਅਤੇ ਹੋਰ ਥਾਵਾਂ 'ਤੇ ਲਾਉਣ ਲਈ ਬਹੁਤ ਚੰਗਾ ਮੰਨਿਆ ਗਿਆ ਹੈ, ਪਰ ਪਿੰਡਾਂ ਦੀਆਂ ਖੁੱਲ੍ਹੀਆਂ ਥਾਵਾਂ 'ਚ ਲਾਏ ਜਾਣ 'ਤੇ, ਇਹ ਆਪਣੀ ਪੂਰੀ ਛਬ-ਸ਼ਾਨ ਵਿਚ ਮੌਲਦਾ-ਵਿਗਸਦਾ ਹੈ। ਜਿਉਂ ਜਿਉਂ ਰੁੱਖ ਆਕਾਰ ਵਿੱਚ ਵੱਡਾ ਹੁੰਦਾ ਹੈ, ਸ਼ਾਖ਼ਾਂ ਤੋਂ ਨਿੱਕਲਣ ਵਾਲੀਆਂ ਜੜ੍ਹਾਂ ਵੀ ਗਿਣਤੀ ਵਿੱਚ ਵਧਦੀਆਂ ਜਾਂਦੀਆਂ ਹਨ ਅਤੇ ਰੁੱਖ ਦਾ ਪਸਾਰ ਵਧੇਰੇ ਹੀ ਵਧੇਰੇ ਹੁੰਦਾ ਚਲਿਆ ਜਾਂਦਾ ਹੈ। ਇਹ ਏਨਾ ਵਿਸ਼ਾਲ ਤੇ ਵਿਸਤ੍ਰਿਤ ਹੋ ਜਾਂਦਾ ਹੈ ਕਿ ਕਈ ਪੁਰਾਣੇ ਰੁੱਖਾਂ ਦੀ ਛਾਂ ਹੇਠ ਇੱਕ ਪੂਰੀ ਬਟਾਲੀਅਨ ਪਨਾਹ ਲੈ ਸਕਦੀ ਹੈ। ਭਾਰਤ ਵਿੱਚ ਬੋਹੜ ਦੇ ਕਈ ਬਹੁਤ ਪ੍ਰਸਿੱਧ ਰੁੱਖ ਹਨ। ਸ਼ਾਹੀ ਬਨਸਪਤ-ਵਿਗਿਆਨਕ ਬਾਗ਼, ਸਿਬਪੁਰ, ਕਲਕੱਤਾ ਵਿੱਚ ਬੋਹੜ ਦਾ ਇੱਕ ਅਜਿਹਾ ਰੁੱਖ ਹੈ, ਜਿਸ ਬਾਰੇ ਪ੍ਰਸਿੱਧ ਹੈ ਕਿ ਉਹ 1782 ਵਿੱਚ ਤਾੜ ਦੇ ਰੁੱਖ 'ਤੇ ਕਿਰੇ ਬੀਅ ਤੋਂ ਉੱਗਿਆ ਸੀ। ਉਸ ਬਾਰੇ ਪਰੇਨ ਨੇ 1900 ਵਿੱਚ ਲੰਮਾਈ-ਚੌੜਾਈ 'ਤੇ ਮਾਪ ਆਦਿ ਦਾ ਵੇਰਵਾ, ਇਸ ਤਰ੍ਹਾਂ ਦਿੱਤਾ ਸੀ : ਉਦੋਂ ਮੂਲ ਤਣੇ ਦਾ ਘੇਰ 15 ਮੀਟਰ ਸੀ, ਹਵਾਈ ਜੜ੍ਹਾਂ ਦੀ ਗਿਣਤੀ 464 ਸੀ, ਜੋ ਆਕਾਰ ਵਿੱਚ ਕੁੱਝ ਸੈਂਟੀਮਰਾਂ ਤੋਂ ਲੈ ਕੇ 3.6 ਮੀਟਰ ਘੇਰੇ ਦੀਆਂ ਸਨ, ਰੁੱਖ ਦੇ ਛਤਰ ਦਾ ਘੇਰਾ 377 ਮੀਟਰ ਸੀ। 1965 ਵਿਚ ਹਵਾਈ ਜੜ੍ਹਾਂ ਦੀ ਗਿਣਤੀ ਇੱਕ ਹਜ਼ਾਰ ਤੋਂ ਉੱਪਰ (1044) ਸੀ, ਹਾਲਾਂ ਕਿ ਰੁੱਖ ਨੂੰ ਪੂਰੀ ਤਰ੍ਹਾਂ ਫੈਲਰਣ ਨਹੀਂ ਸੀ ਦਿਤਾ ਗਿਆ, ਛੁੱਟ ਸੜਕ ਉੱਤੇ ਜਾਂ ਬਾਗ਼ ਦੇ ਰਸਤੇ 'ਤੇ, ਜੋ ਰੁੱਖ ਦੇ ਆਲੇ-ਦੁਆਲੇ ਜਾਂਦਾ ਹੈ। ਕਹਿਣ ਦਾ ਭਾਵ ਇਹ ਹੈ ਕਿ ਰੁੱਖ ਨੂੰ ਲੱਗਭਗ 5-6 ਮੀਟਰ ਹਰ ਪਾਸੇ ਨੂੰ ਵਧਣ ਦਿੱਤਾ ਗਿਆ ਸੀ, ਜਿਸ ਨਾਲ ਉਸਦਾ ਕੁੱਲ ਘੇਰਾ 416 ਮੀਟਰ ਹੋ ਗਿਆ ਸੀ। ਇਸ ਤੋਂ ਵੀ ਵੱਡਾ ਇੱਕ ਹੋਰ ਰੁੱਖ ਸੀ, ਦੱਖਣੀ ਮਹਾਰਾਸ਼ਟਰ ਵਿੱਚ ਸਤਾਰਾ ਤੋਂ ਕੁੱਝ ਕਿਲੋਮੀਟਰ ਦੂਰ। 1882 ਵਿਚ ਉਸ ਰੁੱਖ ਦਾ ਘੇਰਾ 483 ਮੀਟਰ ਸੀ। ਉਤਰ ਤੋਂ ਦੱਖਣ ਵਲ, ਉਸ ਦੀ ਲੰਬਾਈ 181 ਮੀਟਰ ਅਤੇ ਪੂਰਬ ਤੋਂ ਪੱਛਮ ਵਲ 134 ਮੀਟਰ ਸੀ।

ਬੰਬਈ ਵਰਗੇ ਕੁੱਝ ਸ਼ਹਿਰਾਂ ਦੇ ਗਲੀ-ਬਾਜ਼ਾਰਾਂ ਦੇ ਨਾਲ-ਨਾਲ, ਬੋਹੜ ਦਾ ਰੁੱਖ ਆਮ ਮਿਲਦਾ ਹੈ। ਪਰ ਬਦਕਿਸਮਤੀ ਨੂੰ ਕਈ ਹਾਲਾਤ ਅਜਿਹੇ ਹੁੰਦੇ ਹਨ, ਜਿਹਨਾਂ ਕਾਰਨ, ਰੁੱਖ ਦਾ ਪੂਰਾ ਵਿਕਾਸ ਨਹੀਂ ਹੁੰਦਾ। ਕਈਆਂ ਥਾਵਾਂ 'ਤੇ ਹਵਾਈ ਜੜ੍ਹਾਂ ਨੂੰ, ਬੱਚੇ ਝੂਲਿਆਂ ਦੇ ਤੌਰ 'ਤੇ ਵਰਤਦੇ ਹਨ, ਜਿਸ ਨਾਲ ਉਹਨਾਂ ਨੂੰ ਨੁਕਸਾਨ ਪੁੱਜਦਾ ਹੈ ਅਤੇ ਉਹ ਜ਼ਮੀਨ ਤੱਕ ਨਹੀਂ ਪੁੱਜ ਸਕਦੀਆਂ। ਜ਼ਿਆਦਾ ਗਰਮੀ ਦੇ ਦਿਨਾਂ ਵਿੱਚ, ਪਸ਼ੂ, ਨਰਮ-ਨਾਜ਼ੁਕ ਜੜ੍ਹਾਂ ਨਾਲ ਆਪਣਾ ਸਰੀਰ ਰਗੜਦੇ ਵੀ ਵੇਖਣ ਵਿਚ ਆਉਂਦੇ ਹਨ। ਇਸ ਨਾਲ ਵੀ, ਜੜ੍ਹਾਂ ਖ਼ਰਾਬ ਹੋ ਜਾਂਦੀਆਂ ਹਨ ਅਤੇ ਉਹਨਾਂ ਦੇ ਜ਼ਮੀਨ ਤੱਕ ਪੁੱਜਣ ਅਤੇ ਉਸਦੇ ਅੰਦਰ ਪ੍ਰਵੇਸ਼ ਕਰਨ ਵਿਚ ਰੁਕਾਵਟ ਪੈਂਦੀ ਹੈ। ਇਸ ਤੋਂ ਇਲਾਵਾ, ਸ਼ਹਿਰਾਂ ਵਿੱਚ, ਰੁੱਖ ਦੀਆਂ ਜੜ੍ਹਾਂ ਨੂੰ ਸੜਕਾਂ ਅਤੇ ਪਟੜੀਆਂ ਉੱਤੇ ਸੀਮਿੰਟ ਆਦਿ ਦੇ ਅੰਦਰ ਨਹੀਂ ਜਾਣ ਦਿੱਤਾ ਜਾਂਦਾ। ਇਸ ਤਰ੍ਹਾਂ ਬੋਹੜ ਦੇ ਸਾਰੇ ਰੁੱਖਾਂ ਨੂੰ, ਆਪਣੀਆਂ ਟੇਕ ਦੇਣ ਵਾਲੀਆਂ ਜੜ੍ਹਾਂ ਵਿਕਸਿਤ ਕਰਨ ਦਾ ਮੌਕਾ ਤੇ ਲਾਭ ਨਹੀਂ ਮਿਲਦਾ। ਸਿੱਟੇ ਵਜੋਂ ਉਹ ਉਪਰੋਂ ਬਹੁਤ ਜ਼ਿਆਦਾ ਭਾਰੇ ਹੋ ਜਾਂਦੇ ਹਨ ਅਤੇ ਨਤੀਜੇ ਦੇ ਤੌਰ 'ਤੇ, ਬਰਸਾਤ ਦੇ ਮੌਸਮ 'ਚ, ਉਹਨਾਂ ਵਿਚੋਂ ਬਹੁਤ ਸਾਰੇ ਧੜੰਮ ਕਰਕੇ ਧਰਤੀ 'ਤੇ ਢਹਿ ਪੈਂਦੇ ਹਨ। ਅਸੀਂ ਕੁੱਝ ਵਰ੍ਹਿਆਂ ਵਿਚ ਹੀ ਬੋਹੜ ਦੇ ਕੁੱਝ ਬਹੁਤ ਵਧੀਆ ਰੁੱਖਾਂ ਨੂੰ, ਬੰਬਈ ਦੀ ਮਹਾਤਮਾ ਗਾਂਧੀ ਰੋਡ ਦੇ ਨਾਲ-

ਨਾਲ, ਦੋਵਾਂ ਪਾਸਿਆਂ 'ਤੇ ਡਿੱਗਦੇ ਤੇ ਢਹਿ-ਢੇਰੀ ਹੁੰਦੇ ਤੱਕਿਆ ਹੈ।

## ਕੰਧਾਂ ਉੱਪਰ

ਕਈ ਵਾਰੀ ਪੰਛੀਆਂ ਦੁਆਰਾ ਜਾਂ ਕਿਸੇ ਹੋਰ ਤਰ੍ਹਾਂ ਲਿਜਾਏ ਜਾਂਦੇ, ਬੋਹੜ ਦੇ ਬੀਅ, ਸਾਡੇ ਕਸਬਿਆਂ-ਸ਼ਹਿਰਾਂ ਵਿੱਚ ਪੁਰਾਣੀਆਂ ਕੰਧਾਂ ਆਦਿ 'ਤੇ ਡਿੱਗ ਪੈਂਦੇ ਹਨ। ਉਹ ਬੀਅ ਛੇਤੀ ਹੀ ਉੱਗ ਆਉਂਦੇ ਹਨ ਅਤੇ ਉਸ ਤੋਂ ਮਗਰੋਂ ਕਈ ਅਜੀਬ-ਅਜੀਬ ਤੇ ਵਿੱਦਿਤਣ ਦ੍ਰਿਸ਼ ਵੇਖਣ ਵਿਚ ਆਉਂਦੇ ਹਨ। ਨਰਮ-ਕੂਲੀਆਂ ਜੜ੍ਹਾਂ ਪੁਰਾਣੀਆਂ ਕੰਧਾਂ ਵਿੱਚ ਪਈਆਂ ਨਿੱਕੀਆਂ ਨਿੱਕੀਆਂ ਤ੍ਰੇੜਾਂ ਅਤੇ ਝੀਤਾ-ਵਿਰਲਾਂ ਵਿਚ ਵੜਨ ਦਾ ਯਤਨ ਕਰਦੀਆਂ ਹਨ। ਉਦੋਂ ਉਹ ਹਾਨੀ-ਰਹਿਤ ਹੁੰਦੀਆਂ ਹਨ। ਪਰ ਹੌਲੀ-ਹੌਲੀ ਅਜਿਹੀਆਂ ਕੂਲੀਆਂ – ਕੋਮਲ ਜੜ੍ਹਾਂ ਮੋਟੀਆਂ ਹੁੰਦੀਆਂ ਜਾਂਦੀਆਂ ਹਨ ਅਤੇ ਹੌਲੀ-ਹੌਲੀ ਕੰਧ ਵਿੱਚ ਤ੍ਰੇੜਾਂ ਪੈ ਜਾਂਦੀਆਂ ਹਨ ਅਤੇ ਉਹ ਪਾਟ ਜਾਂਦੀ ਹੈ, ਅਤੇ ਅਕਸਰ ਉਸ ਦੀ ਮੁਰੰਮਤ ਵੀ ਸੰਭਵ ਨਹੀਂ ਹੁੰਦੀ। ਬੰਬਈ ਦੇ ਨੇੜੇ, ਕੁੱਝ ਪੁਰਾਣੇ ਕਿਲ੍ਹਿਆ ਦੀਆਂ ਕੰਧਾਂ, ਬੋਹੜ ਦੇ ਰੁੱਖਾਂ ਦੀਆਂ ਜੜ੍ਹਾਂ ਕਾਰਨ, ਹੌਲੀ-ਹੌਲੀ ਏਸੇ ਤਰ੍ਹਾ ਪਾਟਦੀਆਂ ਜਾ ਰਹੀਆਂ ਹਨ।

## ਜ਼ਮੀਨ-ਹੇਠਲੀਆਂ ਜੜ੍ਹਾਂ

ਬੋਹੜ ਦਾ ਰੁੱਖ, ਸਾਡੇ ਘਰਾਂ ਦੇ ਨੇੜੇ ਇੱਕ ਖ਼ਤਰਨਾਕ ਗੁਆਂਢੀ ਸਿੱਧ ਹੁੰਦਾ ਹੈ। ਇਸ ਦੀਆਂ ਜੜ੍ਹਾ ਜ਼ਮੀਨ 'ਤੇ ਪੁੱਜਣ 'ਤੇ ਆਮ ਤੌਰ 'ਤੇ ਹੇਠਾਂ ਵਲ ਨੂੰ ਵਧਦੀਆਂ ਹਨ ਪਰ ਜੇ ਆਢ-ਗੁਆਂਢ ਵਿੱਚ, ਨੇੜੇ ਹੀ ਕੋਈ ਇਮਾਰਤ ਹੋਵੇ, ਤਾਂ ਉਹ ਇਮਾਰਤ ਦੇ ਹੇਠਾਂ ਦੀ ਠੰਡੀ ਅਤੇ ਨਮੀਦਾਰ ਮਿੱਟੀ ਵਲ ਨੂੰ ਵਧਣ ਲੱਗ ਪੈਂਦੀਆਂ ਹਨ। ਮੈਂ ਅਕਸਰ ਅਜਿਹੇ ਛੋਟੇ-ਛੋਟੇ ਘਰ ਵੇਖੇ ਹਨ, ਜੋ ਬੋਹੜ ਦੇ ਰੁੱਖ ਦੀਆਂ ਜੜ੍ਹਾਂ ਕਾਰਨ, ਆਪਣੀਆਂ ਨੀਂਹਾਂ ਤੋਂ ਉੱਪਰ ਚੁੱਕੇ ਜਾਂਦੇ ਹਨ। ਮੈਂ ਅਜਿਹੇ ਪੱਕੇ ਸਮਤਲ ਵਰਾਂਡੇ ਵੀ ਵੇਖੇ ਹਨ, ਜੋ ਬੋਹੜ ਦੇ ਰੁੱਖ ਦੀਆਂ ਅਜਿਹੀਆ ਧਰਤੀ-ਹੇਠਲੀਆਂ ਜੜ੍ਹਾਂ ਕਾਰਨ ਤ੍ਰੇੜੇ ਜਾਂਦੇ ਹਨ ਅਤੇ ਬੇਢੰਗੇ ਤੇ ਇਘੜ-ਦੁਘੜੇ ਜਿਹੇ ਹੋ ਜਾਂਦੇ ਹਨ। ਜੇ ਤੁਸੀਂ ਆਪਣੇ ਘਰ ਨੂੰ ਮਹਿਫ਼ੂਜ਼ ਰੱਖਣਾ ਚਾਹੁੰਦੇ ਹੋ, ਤਾਂ ਉਸ ਦੇ ਨੇੜੇ-ਤੇੜੇ ਬੋਹੜ ਦਾ ਰੁੱਖ ਨਾ ਲਾਉ।

## ਪ੍ਰਦੇਸੀ

ਬੰਬਈ ਦੇ ਨੇੜੇ ਬੋਰੀਵਲੀ ਦੇ ਰਾਸ਼ਟਰੀ ਪਾਰਕ ਵਿੱਚ ਅਤੇ ਭਾਰਤ ਵਿੱਚ ਹੋਰ ਵੀ ਕਈ ਥਾਵਾਂ 'ਤੇ ਤੁਸੀਂ ਅਕਸਰ ਤਾੜ ਦਾ ਅਜਿਹਾ ਰੁੱਖ ਤੱਕ ਸਕਦੇ ਹੋ, ਜਿਵੇਂ ਕਿ ਉਹ ਬੋਹੜ ਦੇ ਰੁੱਖ ਦੇ ਤਣਿਆਂ ਅਤੇ ਜੜ੍ਹਾਂ ਦੇ ਵਿੱਚੋਂ ਉੱਗਿਆ ਹੋਵੇ। ਬਦਕਿਸਮਤੀ ਨੂੰ ਤਾੜ ਉਹ ਮਾਸੂਮ ਮੇਜ਼ਬਾਨ ਹੈ, ਜਿਸ ਨੇ ਕਿ ਬੋਹੜ ਨੂੰ ਉਦੋਂ ਪਨਾਹ ਤੇ ਸੁੱਰਖਿਆ ਦਿੱਤੀ ਸੀ, ਜਦੋਂ ਉਹ ਅਜੇ ਬੱਚਾ ਹੀ ਸੀ, ਪਰ ਜਦੋਂ ਬੋਹੜ ਦਾ ਬੂਟਾ ਵੱਡਾ ਤੇ ਸ਼ਕਤੀਸ਼ਾਲੀ ਹੋ ਜਾਂਦਾ ਹੈ, ਤਾਂ ਉਹ ਉਲਟਾ ਆਪਣੇ ਮੇਜ਼ਬਾਨ ਵਲ ਹੀ ਮੁੜ ਪੈਂਦਾ ਹੈ ਅਤੇ ਤਾੜ ਦੇ ਰੁੱਖ ਦੀ ਸੰਘੀ ਘੁੱਟ ਦਿੰਦਾ ਹੈ। ਬੋਹੜ ਦੇ ਰੁੱਖ ਦੇ ਕੁਝ ਬੀਜ ਤਾੜ ਦੇ ਰੁੱਖ ਦੇ ਤਣੇ 'ਤੇ ਕਿਰ ਸਕਦੇ ਹਨ। ਮੌਨਸੂਨ ਦੇ ਮੌਸਮ ਵਿੱਚ ਅਜਿਹੇ ਬੀਅ ਉੱਗ ਆਉਂਦੇ ਹਨ ਅਤੇ ਉਹਨਾਂ ਦੀਆਂ ਧਾਗੇ ਵਰਗੀਆਂ ਬਹੁਤ ਹੀ ਬਾਰੀਕ-ਬਾਰੀਕ ਜੜ੍ਹਾਂ ਜ਼ਮੀਨ ਵਿੱਚ ਚਲੀਆਂ ਜਾਂਦੀਆਂ ਹਨ ਅਤੇ ਛੇਤੀ ਹੀ ਅਜਿਹੀਆਂ ਜੜ੍ਹਾਂ ਤਾੜ ਦੇ ਤਣੇ ਨੂੰ, ਇਕ ਸੂਖਮ ਜਾਲ

ਜਿਹਾ ਬਣਾ ਕੇ, ਘੇਰ ਲੈਂਦੀਆਂ ਹਨ। ਬੋਹੜ ਦੇ ਰੁੱਖ ਦੀਆਂ ਜੜ੍ਹਾਂ ਮੋਟੀਆਂ ਹੁੰਦੀਆਂ ਜਾਂਦੀਆਂ ਹਨ, ਏਥੋਂ ਤਕ ਕਿ ਉਹ ਮਜ਼ਬੂਤ ਰੱਸੀਆਂ-ਜਿਹੀਆਂ ਬਣ ਜਾਂਦੀਆਂ ਹਨ ਅਤੇ ਉਹ ਤਾੜ ਦੇ ਤਣੇ ਨੂੰ ਏਨੇ ਜ਼ੋਰ ਨਾਲ ਪੀਚ ਦਿੰਦੀਆਂ ਹਨ ਕਿ ਉਹ ਸਾਰੀਆਂ ਨਾਲੀਆਂ ਜੋ ਜ਼ਮੀਨ ਵਿਚੋਂ, ਤਾੜ ਦੇ ਰੁੱਖ ਦੇ ਛਤਰ ਤੱਕ, ਪਾਣੀ ਲਿਜਾਂਦੀਆਂ ਹਨ, ਉਹ ਮਿੱਧੀਆਂ-ਮਸਲੀਆਂ ਜਾਂਦੀਆਂ ਹਨ ਅਤੇ ਰੁਕ ਜਾਂਦੀਆਂ ਹਨ। ਇਸ ਦਾ ਸਿੱਧਾ-ਸਾਦਾ ਅਰਥ ਇਹੀ ਹੈ ਕਿ ਤਾੜ ਜੀਵਿਤ ਨਹੀਂ ਰਹਿ ਸਕਦਾ। ਉਹ ਛੇਤੀ ਹੀ ਮਰ-ਮੁੱਕ ਜਾਂਦਾ ਹੈ, ਉਸਦਾ ਮੁੱਢ ਗਲ-ਸੜ ਜਾਂਦਾ ਹੈ ਅਤੇ ਲੋਪ ਹੋ ਜਾਂਦਾ ਹੈ ਅਤੇ ਪਿੱਛੇ, ਬੋਹੜ ਦੇ ਰੁੱਖ ਦੀਆਂ, ਤਾੜ ਦੀ ਸੰਘੀ ਘੁੱਟਣ ਵਾਲੀਆਂ ਜੜ੍ਹਾਂ ਦੁਆਰਾ ਬਣਾਇਆ ਇੱਕ ਅਜੀਬ-ਅਲੋਕਾਰ ਜਿਹਾ, ਪਿੰਜਰੇ ਵਰਗਾ ਢਾਂਚਾ ਹੀ ਬਾਕੀ ਰਹਿ ਜਾਂਦਾ ਹੈ। ਬੋਹੜ ਦਾ ਰੁੱਖ ਜੰਗਲ ਦੇ ਕਈ ਮਹੱਤਵਪੂਰਨ ਰੁੱਖਾਂ ਨੂੰ ਬਹੁਤ ਜ਼ਿਆਦਾ ਨੁਕਸਾਨ ਪਹੁੰਚਾਉਂਦਾ ਹੈ। ਇਸ ਕਾਰਨ ਵਣ-ਪਾਲ, ਬੋਹੜ ਦੇ ਰੁੱਖ ਨੂੰ ਜੰਗਲਾਂ ਤੋਂ ਦੂਰ ਰੱਖਣ ਲਈ, ਇਸ ਦੇ ਵਿਰੁੱਧ ਲਗਾਤਾਰ ਲੜਾਈ ਕਰਦੇ ਰਹਿੰਦੇ ਹਨ। ਵਿਲੀਅਮ ਰੌਕਸਬਰਗ ਨੇ ਇਸ ਰੁੱਖ ਬਾਰੇ 1832 ਵਿੱਚ ਲਿਖਿਆ ਸੀ : "ਪੰਛੀ ਫਲ ਖਾਂਦੇ ਹਨ ਅਤੇ ਉਹਨਾਂ ਦੇ ਅੰਦਰੋਂ, ਬਾਹਰ ਨਿਕਲੇ ਬੀਅ ਸਗੋਂ ਵਧੇਰੇ ਚੰਗੀ ਤਰ੍ਹਾਂ ਉਗਦੇ ਅਤੇ ਅੰਕੁਰਿਤ ਹੁੰਦੇ ਹਨ, ਜੇਕਰ ਉਹ ਤਾੜ ਦੇ ਰੁੱਖ ਦੇ ਪੱਤਿਆਂ ਵਿਚਾਲੇ ਡਿੱਗ ਪੈਣ . . . . ਉਥੇ ਹੀ ਉਹ ਵਧਣ-ਵਿਗਸਣ ਲੱਗ ਪੈਂਦੇ ਹਨ ਅਤੇ ਉਹਨਾਂ ਦੇ ਹੇਠਾਂ ਨੂੰ ਲਮਕਣ ਵਾਲੇ ਹਿੱਸੇ ਸਮਾਂ ਪਾ ਕੇ, ਤਾੜ ਦੇ ਮੂਲ ਰੁੱਖ ਨੂੰ, ਪੂਰੀ ਤਰ੍ਹਾਂ ਆਪਣੀ ਗਲਵਕੜੀ ਵਿੱਚ ਲੈ ਲੈਂਦੇ ਹਨ . . . . . ਇਸ ਕਰਕੇ ਹਿੰਦੂ ਲੋਕ ਇਸ ਨੂੰ ਧਾਰਮਿਕ ਆਦਰ-ਸਤਿਕਾਰ ਦੀ ਭਾਵਨਾ ਨਾਲ ਵੇਖਦੇ ਹਨ ਅਤੇ ਇਸ ਨੂੰ ਵਿਧ-ਮਾਤਾ ਵਲੋਂ ਰਚਾਇਆ ਪਵਿੱਤਰ ਵਿਆਹ ਆਖਦੇ ਹਨ।[1]

## 17. ਇਸ਼ਕਪੇਚਾ – ਨੁਮਾ ਅੰਜੀਰ

*ਫ਼ਾਈਕਸ ਪਿਊਮੀਲਾ* ਲਿੰਨ

(ਕੁਲ : ਮੋਰੇਸੀ)

'ਫ਼ਾਈਕਸ' ਲੜੀ ਵਿਚ, ਅਸੀਂ ਦੋ ਜਾਤੀਆਂ — 'ਫ਼ਾਈਕਸ ਬੈਂਗਾਲੈਂਨਸਿਸ' (ਬੋਹੜ) ਅਤੇ 'ਫ਼ਾਈਕਸ ਰੀਲਿਜਿਉਸਾ' (ਪਿੱਪਲ – ਵੇਖੋ ਕਾਂਡ-18) ਦਾ ਵਰਣਨ ਕਰ ਰਹੇ ਹਾਂ, ਪਰ ਇਹ ਲੜੀ ਇੱਕ ਤਰ੍ਹਾਂ ਨਾਲ ਅਧੂਰੀ ਰਹੇਗੀ ਜੇ ਅਸੀਂ ਤੀਸਰੀ ਜਾਤੀ 'ਫ਼ਾਈਕਸ ਪਿਊਮੀਲਾ' ਨੂੰ ਇਸ ਵਿਚ ਸ਼ਾਮਲ ਨਹੀਂ ਕਰਾਂਗੇ, ਜੋ ਕਿ ਸੰਸਾਰ ਦੇ ਬਹੁਤ ਹੀ ਉੱਘੇ ਅੰਜੀਰ-ਰੁੱਖਾਂ ਵਿੱਚੋਂ ਇੱਕ ਹੈ। ਇਹ ਭਾਰਤ ਦੇ ਕਈ ਹਿੱਸਿਆਂ ਵਿੱਚ ਹੋਣ ਵਾਲਾ ਇੱਕ ਬਹੁਤ ਹੀ ਆਮ ਪੌਦਾ ਹੈ, ਜੋ ਕਿ ਬਹੁਤ ਹੀ ਅਜੀਬ ਢੰਗ ਨਾਲ, ਇੱਕ ਰੁੱਖ ਵਜੋਂ ਨਹੀਂ, ਸਗੋਂ ਵੇਖਣ ਨੂੰ ਇਸ਼ਕ ਪੇਚੇ ਦੇ ਪੌਦੇ ਵਾਂਗ ਜਾਪਦਾ ਹੈ, ਨੰਗੀਆਂ-ਸੱਖਣੀਆਂ ਕੰਧਾਂ ਉੱਤੇ

1. ਵਿਲੀਅਮ ਰੌਕਸਬਰਗ, ਫ਼ਲੋਰਾ ਇੰਡੀਕਾ **3:541, 1832**

ਚਿੰਬੜਿਆ ਅਤੇ ਉਹਨਾਂ ਨੂੰ ਗੂੜ੍ਹੇ ਹਰੇ ਪੱਤਿਆਂ ਦੀ ਸੰਘਣੀ-ਮੋਟੀ ਪਰਤ ਨਾਲ ਢੱਕਦਾ ਹੋਇਆ। ਹਰ ਲਿਹਾਜ਼ ਨਾਲ ਇਸ ਦੀ ਆਦਤ ਯੂਰਪ ਦੇ ਜਾਂ ਕਸ਼ਮੀਰ ਦੇ ਬਾਗ਼-ਬਗ਼ੀਚਿਆਂ ਦੇ ਇਸ਼ਕ ਪੇਚੇ ਵਰਗੀ ਹੁੰਦੀ ਹੈ। ਇਸ ਲਈ ਕੁਦਰਤੀ ਤੌਰ 'ਤੇ ਬੰਬਈ ਜਾਂ ਹੋਰ ਥਾਵਾਂ 'ਤੇ ਇਹ ਇਸ਼ਕਪੇਚ ਦੇ ਨਾਂ ਨਾਲ ਹੀ ਪ੍ਰਸਿੱਧ ਹੈ। ਹਾਲਾਂ ਕਿ ਇਹ ਇੱਕ ਅਸਲੀ ਅੰਜੀਰ ਦਾ ਰੁੱਖ ਜਾਂ ਝਾੜੀ ਹੈ। ਜੇ ਤੁਸੀਂ ਇਸ ਵੇਲ ਨੁਮਾ ਅਜੀਬ-ਜਿਹੇ ਪੌਦੇ 'ਤੇ ਲੱਗੇ, ਵੱਡੇ-ਵੱਡੇ ਰਸੀਲੇ ਅੰਜੀਰ ਤੱਕੋਗੇ, ਤਾਂ ਤੁਸੀਂ ਸਾਡੇ ਇਸਕਪੇਚੇ ਦੀ ਪਛਾਣ ਬਾਰੇ ਕਿਸੇ ਸ਼ੱਕ-ਸੰਦੇਹ ਵਿਚ ਨਹੀਂ ਰਹੋਗੇ।

ਭਾਵੇਂ ਇਹ ਹੋ ਸਕਦਾ ਹੈ ਕਿ ਜਦ ਤੁਸੀਂ ਇਸ ਪੌਦੇ 'ਤੇ ਲੱਗੇ ਵੱਡੇ-ਵੱਡੇ ਅੰਜੀਰ ਵੀ ਵੇਖੋ, ਤਾਂ ਤੁਸੀਂ ਉਹਨਾਂ ਨੂੰ ਇਸ ਪੌਦੇ ਦੇ ਫਲਾਂ ਦੇ ਤੌਰ 'ਤੇ ਪਛਾਨਣ 'ਚ ਨਾਕਾਮ ਰਹੋ। ਅਸਲ ਵਿਚ ਅਜਿਹਾ ਬੰਬਈ ਵਿਚ ਤਾਂ ਅਕਸਰ ਹੋਇਆ ਹੈ, ਜਿੱਥੇ ਕਿ ਇਹ ਇਸਕਪੇਚਾ-ਨੁਮਾ ਅੰਜੀਰ, ਕਈ ਵਾਰੀ ਵੱਡੀਆਂ-ਵੱਡੀਆਂ ਇਮਾਰਤਾਂ ਦੀ ਤੀਸਰੀ ਮੰਜ਼ਿਲ ਦੀਆਂ ਕੰਧਾਂ ਤੱਕ ਜਾ ਚੜ੍ਹਦਾ ਹੈ। ਕੁੱਝ ਚਿਰ ਪਹਿਲਾਂ ਮੇਰੇ ਕੁੱਝ ਮਿੱਤਰਾਂ ਨੇ ਮੈਨੂੰ ਪੁੱਛਿਆ ਸੀ : "ਇਸ ਧਰਤੀ 'ਤੇ ਕੌਣ ਹੈ ਉਹ ਬੰਦਾ, ਜਿਸ ਨੇ ਸਾਡੀਆਂ ਕੰਧਾਂ ਨੂੰ ਢੱਕ ਰਹੇ, ਇਸ਼ਕਪੇਚੇ ਦੀ ਵੇਲ 'ਤੇ ਕੁੱਝ ਵੱਡੇ-ਵੱਡੇ ਅੰਜੀਰ ਚਿਪਕਾਉਣ ਦਾ ਸੋਚਿਆ ਅਤੇ ਤਰੀਕਾ ਲੱਭਿਆ ਹੈ ?" ਉਤਰ ਬੜਾ ਸੌਖਾ ਸੀ। ਸਾਡੇ ਇਸ਼ਕਪੇਚੇ 'ਤੇ ਅਜਿਹੇ ਫਲ ਚਿਪਕਾਉਣ ਲਈ ਕੋਈ ਉਪਰ ਨਹੀਂ ਸੀ ਗਿਆ ਸਗੋਂ ਆਪ ਪੌਦੇ ਨੇ, ਉਹ ਫਲ ਪੈਦਾ ਕੀਤੇ ਸਨ। ਅਸਲ ਵਿੱਚ ਸਾਡਾ ਇਸ਼ਕਪੇਚਾ ਅੰਜੀਰ ਦਾ ਪੌਦਾ ਸੀ।

ਇਸ਼ਕਪੇਚਾ ਅੰਜੀਰ ਦਾ ਮੂਲ ਸਥਾਨ ਚੀਨ ਤੇ ਜਾਪਾਨ ਹੈ। ਇਹ ਭਾਰਤ ਦੇ ਮੈਦਾਨਾਂ ਦੇ ਸਾਰੇ ਹੀ ਹਿੱਸਿਆਂ ਵਿੱਚ ਕੰਧਾਂ ਅਤੇ ਇਮਾਰਤਾਂ ਦੇ ਨਾਲ ਆਮ ਉਗਾਇਆ ਜਾਂਦਾ ਹੈ। ਇਹ ਇੱਕ ਸਦਾ-ਬਹਾਰ ਪੌਦਾ ਹੈ। ਇੱਕ ਵਾਰ ਠੀਕ ਤਰ੍ਹਾਂ ਲੱਗ ਜਾਣ 'ਤੇ, ਇਸ ਨੂੰ ਬਹੁਤੀ ਸਾਵਧਾਨੀ ਤੇ ਸੰਭਾਲ ਦੀ ਲੋੜ ਨਹੀਂ ਹੁੰਦੀ। ਉੱਤਰ ਵਲ ਨੂੰ ਮੂੰਹ ਵਾਲੀਆਂ ਠੰਡੀਆਂ ਕੰਧਾਂ 'ਤੇ ਇਹ ਵਧੇਰੇ ਚੰਗਾ ਹੁੰਦਾ ਹੈ।

## ਵਰਣਨ

ਇਹ ਵੇਲਨੁਮਾ ਜਾਂ ਰੀਂਗ੍ਹਣ ਵਾਲੀ ਇੱਕ ਸਥਾਈ ਝਾੜੀ ਹੈ। ਇਸ ਦੀਆਂ, ਤਣੇ ਦੀਆਂ ਗੰਢਾਂ ਅਤੇ ਛੋਟੇ-ਪੱਤਿਆਂ ਵਾਲੀਆਂ ਸ਼ਾਖ਼ਾਂ ਦੇ ਨਾਲ-ਨਾਲ ਖ਼ੂਬ ਜੜ੍ਹਾਂ ਨਿੱਕਲਦੀਆਂ ਹਨ। ਇਸ ਦੇ ਪੱਤੇ ਦੋ ਤਰ੍ਹਾਂ ਦੇ ਹੁੰਦੇ ਹਨ। ਬਾਂਝ ਸ਼ਾਖ਼ਾਂ 'ਤੇ ਪੱਤੇ ਛੋਟੇ-ਛੋਟੇ ਹੁੰਦੇ ਹਨ, 2.5 ਸੈਂਟੀਮੀਟਰ ਤੋਂ ਰਤਾ ਕੁ ਵੱਧ ਲੰਮੇ ਅਤੇ 1.2 ਸੈਂਟੀਮੀਟਰ ਚੌੜੇ। ਪਰ ਉਪਜਾਊ ਸ਼ਾਖ਼ਾਂ ਉਤਲੇ ਪੱਤੇ 6-8 ਸੈਂਟੀਮੀਟਰ ਲੰਮੇ ਅਤੇ 3-4 ਸੈਂਟੀਮੀਟਰ ਚੌੜੇ ਹੁੰਦੇ ਹਨ। ਸਾਰੇ ਪੱਤੇ ਡੰਡੀਦਾਰ ਤੇ ਮੋਟੇ ਹੁੰਦੇ ਹਨ। ਉਹ ਆਂਡੇ ਦੀ ਸ਼ਕਲ ਦੇ ਹੁੰਦੇ ਹਨ, ਕਿਨਾਰਿਆਂ ਤੋਂ ਸਾਬਤ-ਸਬੂਤ, ਨੋਕ ਤੋਂ ਖੁੰਢੇ-ਚਪਟੇ ਜਾਂ ਲੱਗਭਗ ਇਸ ਤਰ੍ਹਾਂ ਦੇ। ਰਗਾਂ ਉੱਪਰਲੇ ਪਾਸੇ 'ਤੇ ਕਾਫ਼ੀ ਸਿੱਧੀਆਂ-ਪਿਚਕੀਆਂ ਅਤੇ ਹੇਠਲੇ ਪਾਸੇ 'ਤੇ ਉੱਭਰੀਆਂ-ਉੱਘੜੀਆਂ ਹੁੰਦੀਆਂ ਹਨ। ਪੱਤੇ ਦੋਵਾਂ ਪਾਸਿਆਂ ਤੋਂ ਘੱਟ ਜਾਂ ਵੱਧ ਲੂੰਦਾਰ ਹੁੰਦੇ ਹਨ। ਪੱਤੇ ਦੀ ਡੰਡੀ ਦੇ ਮੁੱਢ 'ਤੇ ਇਕ ਵਧਾਅ ਜਿਹਾ ਹੁੰਦਾ ਹੈ, ਜੋ ਸ਼ਕਲ ਵਿਚ ਪੱਤਾ-ਨੁਮਾ ਹੁੰਦਾ ਹੈ, ਪਰ ਉਹ ਜ਼ੰਗਾਲ ਦੇ ਰੰਗ ਦਾ ਹੁੰਦਾ ਹੈ। ਅੰਜੀਰ ਜਾਂ ਅੰਜੀਰ ਸਮੂਹ ਵੱਡੇ ਪੱਤਿਆਂ ਵਾਲੀਆਂ ਸ਼ਾਖ਼ਾਂ ਉੱਤੇ ਹੀ ਲੱਗਦੇ

ਹਨ। ਉਹ ਮੋਟੇ ਤੌਰ 'ਤੇ ਨਾਸ਼ਪਾਤੀ ਦੀ ਸ਼ਕਲ ਦੇ ਹੁੰਦੇ ਹਨ, 5 ਸੈਂਟੀਮੀਟਰ ਤੱਕ ਲੰਮੇ ਅਤੇ 3 ਸੈਂਟੀਮੀਟਰ ਤੱਕ ਚੌੜੇ। ਸਿਰਾ ਰੁੰਡ-ਮੁੰਡ ਜਿਹਾ ਹੁੰਦਾ ਹੈ ਅਤੇ ਸਿਰੇ ਦੇ ਐਨ ਵਿਚਕਾਰ ਇੱਕ ਉਭਾਰ ਜਿਹਾ ਹੁੰਦਾ ਹੈ। ਅੰਜੀਰ ਨੂੰ ਤਿੰਨ ਵੱਡੇ-ਵੱਡੇ ਬਾਹਰਲੇ ਦਲ-ਪੁੰਜ ਵਰਗੀ ਮੁੱਢ ਦੀ ਟੇਕ ਹੁੰਦੀ ਹੈ। ਛੋਟੇ ਜਾਂ ਅਪ੍ਰੱਕ ਅੰਜੀਰ ਹਰੇ ਰੰਗ ਦੇ ਹੁੰਦੇ ਹਨ। ਪੱਕੇ ਹੋਏ ਅੰਜੀਰ ਖ਼ੂਬਸੂਰਤ ਜਾਮਣੀ ਰੰਗ ਦੇ ਹੁੰਦੇ ਹਨ। ਅੰਜੀਰ ਦੇ ਰੁੱਖ 'ਤੇ ਬਹੁਤ ਸਾਰੇ ਨਰ ਤੇ ਮਾਦਾ ਫੁੱਲ ਲੱਗਦੇ ਹਨ। ਨਰ ਫੁੱਲ ਮੂੰਹ ਦੇ ਨੇੜੇ, ਨੋਕ 'ਤੇ ਲੱਗਦੇ ਹਨ, ਹਰ ਇੱਕ, ਇੱਕ ਲੰਮੀ ਸਾਰੀ ਡੰਡੀ 'ਤੇ। ਮਾਦਾ ਫੁੱਲ ਬਾਕੀ ਦੇ ਅੰਜੀਰ ਤੇ, ਅੰਦਰਲੇ ਪਾਸੇ , ਲੰਮੀ ਕਤਾਰ ਜਿਹੀ ਵਿੱਚ ਲੱਗਦੇ ਹਨ। ਨਰ ਫੁੱਲਾਂ ਦੀਆਂ 2-3 ਰੰਗ-ਹੀਣ ਪੰਖੜੀਆਂ ਅਤੇ 2 ਪਰਾਗ-ਕੋਸ਼ ਹੁੰਦੇ ਹਨ। ਬਾਂਝ ਮਾਦਾ ਫੁੱਲ, ਜਿਹਨਾਂ ਨੂੰ ਪਿੱਤਾ-ਫੁੱਲ ਵੀ ਆਖਦੇ ਹਨ, 4-5 ਪੰਖੜੀਆਂ ਵਾਲੇ ਹੁੰਦੇ ਹਨ ਅਤੇ ਪਾਸੇ 'ਤੇ ਇੱਕ ਅੱਖ-ਬਿੰਦੂ ਹੁੰਦਾ ਹੈ।

### ਖੇਤੀ

ਇਹ ਪੌਦਾ ਬਹੁਤ ਤੇਜ਼ੀ ਨਾਲ ਹੁੰਦਾ ਹੈ ਅਤੇ ਕੁੱਝ ਹੀ ਵਰ੍ਹਿਆਂ ਵਿਚ ਇੱਕ ਬਹੁਤ ਵੱਡੀ ਇਮਾਰਤ ਦੀਆਂ ਕੰਧਾਂ ਨੂੰ ਗੂੜ੍ਹੇ ਹਰੇ ਰੰਗ ਦੇ ਪੱਤਿਆਂ ਦੀ ਸੰਘਣੀ ਪਰਤ ਨਾਲ ਢੱਕ ਲੈਂਦਾ ਹੈ। ਇਹ ਦਾਬਾਂ ਲਾ ਕੇ ਜਾਂ ਗਮਲਿਆਂ ਵਿਚ ਕਲਮਾਂ ਲਾ ਕੇ ਸਹਿਜੇ ਹੀ ਹੋ ਜਾਂਦਾ ਹੈ। ਗਮਲਿਆਂ ਨੂੰ, ਕਲਮਾਂ ਦੇ ਚੰਗੀ ਤਰ੍ਹਾਂ ਟਿਕ ਜਾਣ ਤੱਕ, ਛਾਂ ਵਿੱਚ ਰੱਖਣਾ ਚਾਹੀਦਾ ਹੈ ਅਤੇ ਪਾਣੀ ਦੇਣਾ ਚਾਹੀਦਾ ਹੈ। ਫਲ ਦੇਣ ਵਾਲੀਆਂ ਸ਼ਾਖ਼ਾਂ ਦੀ ਛੰਗਾਈ ਜਾਂ ਕਟਾਈ ਕਰਨੀ ਉਚਿੱਤ ਹੈ, ਨਹੀਂ ਤਾਂ ਉਹਨਾਂ ਨੂੰ ਫਲ ਪੈਣ ਲੱਗ ਜਾਂਦੇ ਹਨ ਅਤੇ ਚੂੰਕਿ ਉਹ ਕੰਧ ਨਾਲ ਜੁੜੀਆਂ ਹੋਈਆਂ ਨਹੀਂ ਹੁੰਦੀਆਂ, ਇਸ ਲਈ ਉਹ ਬਦਨੁਮਾ ਢੰਗ ਨਾਲ ਹੇਠਾਂ ਨੂੰ ਲਮਕਣ ਲੱਗ ਪੈਂਦੀਆਂ ਹਨ ਅਤੇ ਕਈ ਵਾਰੀ ਉਹ ਆਪਣੇ ਭਾਰ ਨਾਲ, ਹੋਰ ਸ਼ਾਖ਼ਾਂ ਨੂੰ ਵੀ, ਆਪਣੀ ਥਾਂ ਤੋਂ ਏਧਰ-ਓਧਰ ਕਰ ਦਿੰਦੀਆਂ ਹਨ। ਦੋ ਤਰ੍ਹਾਂ ਦੇ ਪੱਤੇ, ਪੌਦੇ ਦੀ ਸਹੀ ਪਛਾਣ ਕਰਨ ਵਿੱਚ ਕੁਝ ਔਖ ਪੈਦਾ ਕਰ ਸਕਦੇ ਹਨ। ਛੋਟੇ ਜਾਂ ਵੱਡੇ ਪੱਤਿਆਂ ਵਾਲੇ ਪੌਦੇ ਸਾਰੇ ਅਸਲ ਵਿੱਚ ਇੱਕੋ ਹੀ ਹੁੰਦੇ ਹਨ। ਛੋਟੇ ਪੱਤਿਆਂ ਵਾਲੇ ਪੌਦੇ ਬਾਂਝ ਹੁੰਦੇ ਹਨ ਅਤੇ ਵੱਡੇ ਪੱਤਿਆਂ ਵਾਲੇ ਉਪਜਾਊ ਪੌਦਿਆਂ ਨਾਲੋਂ ਵਧੇਰੇ ਸਜਾਵਟੀ ਹੁੰਦੇ ਹਨ।

## 18. ਪਿੱਪਲ

*ਫ਼ਾਈਕਸ ਰੀਲਿਜੀਊਸਾ ਲਿੰਨ*

(ਕੁਲ : ਮੋਰੇਸੀ)

ਏਥੇ ਮੈਂ, ਵਰਤਮਾਨ ਲੜੀ ਵਿਚ ਪਿੱਪਲ ਦਾ ਵਰਣਨ, ਕੁਝ ਘਬਰਾਹਟ, ਕੁਝ ਸੰਕੋਚ ਜਿਹੇ ਨਾਲ ਹੀ ਕਰਨ ਦਾ ਯਤਨ ਕਰ ਰਿਹਾ ਹਾਂ। ਪਿੱਪਲ ਭਾਰਤ ਦੇ ਬਹੁਤ ਜਾਣੇ-ਪਛਾਣੇ ਰੁੱਖਾਂ ਵਿਚੋਂ ਹੈ। ਇਹ ਦੇਸ਼ ਦੇ ਜਿਆਦਾਤਰ ਪਿੰਡਾਂ ਵਿਚ ਉਗਾਇਆ ਜਾਂਦਾ ਹੈ। ਲੋਕ ਇਸ ਦਾ ਬਹੁਤ ਆਦਰ-ਮਾਣ ਕਰਦੇ ਹਨ। ਹਿੰਦੂ ਅਤੇ ਬੋਧੀ, ਪਿੱਪਲ ਦੇ ਰੁੱਖ

ਨੂੰ ਪਵਿੱਤਰ ਸਮਝ ਕੇ ਇਸ ਦੀ ਪੂਜਾ ਕਰਦੇ ਹਨ। ਭਾਰਤ ਦੀਆਂ ਪ੍ਰਚੱਲਤ ਲੋਕ ਕਥਾਵਾਂ ਵਿੱਚ ਪਿੱਪਲ ਨੂੰ, ਬੋਹੜ ਦੇ ਰੁੱਖ ਦੀ ਮਾਦਾ ਮੰਨਿਆ ਜਾਂਦਾ ਹੈ। 'ਰੀਲਿਜੀਊਸਾ' ਨਾਂ ਅਕਸਰ ਇਸ ਰੁੱਖ ਦੇ ਮੰਦਰਾਂ ਜਾਂ ਪਵਿੱਤਰ ਧਾਰਮਿਕ ਅਸਥਾਨਾਂ ਦੇ ਨੇੜੇ ਹੋਣ ਵਲ ਸੰਕੇਤ ਕਰਦਾ ਹੈ।

ਵਰਣਨ

ਪਿੱਪਲ ਇੱਕ ਅਜਿਹਾ ਰੁੱਖ ਹੈ, ਜੋ ਬਹੁਤ ਵੱਡੇ ਆਕਾਰ ਅਤੇ ਫੈਲਾਅ ਵਿਚ ਵਧਦਾ-ਫੈਲਦਾ ਹੈ। ਅਸਲ ਵਿੱਚ ਇਹ ਅੰਜੀਰ ਜਾਤੀ ਦੇ ਰੁੱਖਾਂ 'ਚੋਂ, ਸੱਭ ਤੋਂ ਵੱਡੇ ਆਕਾਰ ਦਾ ਰੁੱਖ ਹੈ। ਆਪਣੀ ਸ਼ੁਰੂ-ਸ਼ੁਰੂ ਦੀ ਅਵਸਥਾ ਵਿੱਚ, ਇਹ ਅਕਸਰ ਦੂਸਰੇ ਰੁੱਖਾਂ ਉੱਤੇ ਉੱਗਦਾ ਹੈ, ਜੋ ਹੌਲੀ ਹੌਲੀ ਇਸ ਦੀਆਂ ਰੱਸੀ-ਨੁਮਾ ਜੜ੍ਹਾਂ ਦੁਆਰਾ ਸੰਘੀ ਘੁੱਟੇ ਜਾਣ ਕਰਕੇ ਮਰ-ਮੁੱਕ ਜਾਂਦੇ ਹਨ। ਜਾਂ ਫਿਰ ਇਹ ਰੁੱਖ ਕੰਧਾਂ ਦੀਆਂ ਤ੍ਰੇੜਾਂ ਜਾਂ ਝੀਤਾ ਵਿਚ ਉਗ ਆਉਂਦਾ ਹੈ, ਜੋ ਇਸ ਦੀਆਂ ਵਧ-ਵਿਗਸ ਰਹੀਆਂ ਜੜ੍ਹਾਂ ਨਾਲ ਬਹੁਤ ਜ਼ਿਆਦਾ ਤ੍ਰੇੜੀਆਂ ਜਾਂਦੀਆਂ ਹਨ ਅਤੇ ਅਖ਼ੀਰ ਪਾਟ ਹੀ ਜਾਂਦੀਆਂ ਹਨ। ਪੱਛਮੀ ਭਾਰਤ ਦੇ ਫੁੱਲਦਾਰ ਪੌਦਿਆਂ ਬਾਰੇ ਇੱਕ ਪ੍ਰਸਿੱਧ ਪੁਸਤਕ ਦਾ ਲੇਖਕ, ਨਾਈਰਨ ਲਿਖਦਾ ਹੈ ਕਿ ਪਿੱਪਲ "ਬਹੁਤ ਜ਼ਿਆਦਾ ਵਧਣ-ਵਿਗਸਣ ਵਾਲੇ ਰੁੱਖਾਂ ਵਿਚੋਂ ਸੱਭ ਤੋਂ ਵੱਧ ਤਬਾਹੀ ਕਰਨ ਵਾਲਾ ਹੈ।

*"ਕਾਲੀਆਂ-ਭੂਰੀਆਂ, ਪੱਤਿਆਂ ਵਾਲੀਆਂ ਕੰਧਾਂ ਉਤੇ,*
*ਜਿੱਥੇ ਹਰਿਆ-ਭਰਿਆ ਨਸ਼ਟਕਾਰ ਹੈ ਵੱਸਦਾ।"*

***(ਬਾਇਰਨ)***

ਪਿੱਪਲ ਦੀਆਂ ਉਸ ਤਰ੍ਹਾਂ ਦੀਆਂ ਹਵਾਈ ਜੜ੍ਹਾਂ ਨਹੀਂ ਹੁੰਦੀਆਂ, ਜੋ ਬੋਹੜ ਦੇ ਰੁੱਖ ਦਾ ਖ਼ਾਸਾ ਹਨ। ਪੱਤੇ ਅਤੇ ਨਵੀਆਂ-ਨਵੀਆਂ ਲੱਗਰਾਂ ਲਵੀਆਂ-ਲਵੀਆਂ ਹੁੰਦੀਆਂ ਹਨ ਅਤੇ ਥੋੜ੍ਹੀਆਂ-ਬਹੁਤ ਚਮਕੀਲੀਆਂ ਵੀ। ਪੱਤੇ ਕੁੱਝ-ਕੁੱਝ ਚਮੜੇਹਾਰ ਹੁੰਦੇ ਹਨ। ਉਹ ਮੋਟੇ ਤੌਰ 'ਤੇ ਆਂਡੇ ਦੀ ਸ਼ਕਲ ਦੇ ਹੁੰਦੇ ਹਨ। ਸਿਰੇ ਵਲ ਨੂੰ ਉਹ ਅਚਾਨਕ ਤੰਗ-ਸੌੜੇ ਹੁੰਦੇ ਚਲੇ ਜਾਂਦੇ ਹਨ ਅਤੇ ਲੰਮੀ ਪੂਛ ਜਿਹੀ ਬਣ ਜਾਂਦੇ ਹਨ। ਉਹਨਾਂ ਦਾ ਮੁੱਢ ਗੋਲ-ਜਿਹਾ ਜਾਂ ਦਿਲ ਦੀ ਸ਼ਕਲ ਦਾ ਹੁੰਦਾ ਹੈ। ਪੱਤੇ ਦੀ ਡੰਡੀ ਲੱਗਭਗ ਓਨੀ ਹੀ ਲੰਮੀ ਹੁੰਦੀ ਹੈ ਜਿੰਨੀ ਕਿ ਪੂਛਦਾਰ ਨੋਕ। ਪੱਤਿਆਂ ਦੀਆਂ ਰਗਾਂ ਧਿਆਨ ਦੀ ਮੰਗ ਕਰਦੀਆਂ ਹਨ। ਕੇਂਦਰੀ ਮਜ਼ਬੂਤ ਰਗ ਤੋਂ ਇਲਾਵਾ ਦੋਵਾਂ ਪਾਸਿਆਂ 'ਤੇ 5-9 ਰਗਾਂ ਹੁੰਦੀਆਂ ਹਨ, ਜੋ ਆਪਣੇ ਸਿਰਿਆਂ 'ਤੇ ਜਾ ਕੇ ਜੁੜ ਜਾਂਦੀਆਂ ਹਨ ਅਤੇ ਪੱਤੇ ਦੇ ਕਿਨਾਰੇ ਦੇ ਨੇੜੇ ਇੱਕ ਲਹਿਰਦਾਰ ਲਕੀਰ ਜਿਹੀ ਬਣਾਉਂਦੀਆਂ ਹਨ। ਪੱਤੇ ਆਮ ਤੌਰ 'ਤੇ ਹੇਠਾਂ ਵਲ ਨੂੰ ਲਮਕਣ ਵਾਲੇ ਹੁੰਦੇ ਹਨ ਅਤੇ ਉਹ ਕੁਝ ਇਸ ਤਰ੍ਹਾਂ ਦੇ ਹੁੰਦੇ ਹਨ ਕਿ ਹਲਕੀ ਤੋਂ ਹਲਕੀ ਹਵਾ ਨਾਲ ਵੀ, ਸਾਰੇ ਹਿੱਲਣ ਅਤੇ ਕੰਬਣ ਲੱਗ ਪੈਂਦੇ ਹਨ, ਜਿਵੇਂ ਕਿ ਉੱਤਰੀ ਦੇਸ਼ਾਂ ਦੇ 'ਐਸਪੈਨ' (ਕੰਬਨ ਵਾਲੇ) ਰੁੱਖ ਦੇ ਪੱਤੇ ਕੰਬਦੇ ਹਨ। ਕਲਪਨਾ ਕਰੋ, ਇੱਕ ਕਿਸਾਨ ਦੀ ਜੋ ਦਿਨ ਭਰ ਖੇਤਾਂ ਵਿਚ ਕੰਮ ਕਰਨ ਤੋਂ ਮਗਰੋਂ, ਪਿੰਡ ਦੇ ਪਿੱਪਲ ਹੇਠ ਬੈਠਾ ਹੈ ਅਤੇ ਪਿੱਪਲ ਦੇ ਪੱਤਿਆਂ ਦੀ ਸਰ-ਸਰ, ਖੜ-ਖੜ, ਉਸ ਨੂੰ ਜਿਵੇਂ ਲੋਰੀ ਦੇ ਕੇ, ਸੁਲਾ ਰਹੀ ਹੋਵੇ। ਇਸ ਤੋਂ ਵਧੇਰੇ ਸ਼ਾਂਤ ਤੇ ਸੁਖਾਵਾਂ ਦ੍ਰਿਸ਼, ਸ਼ਾਇਦ ਹੀ ਕੋਈ ਹੋਰ ਹੋਵੇ !

ਪਿੱਪਲ ਦੇ ਰੁੱਖ 'ਤੇ ਗੋਲ੍ਹਾਂ ਜਾਂ ਗੋਲ੍ਹਾਂ ਦਾ ਗੁੱਛਾ, ਜੋੜਾ-ਜੋੜਾ, ਪੱਤੇ ਦੀ ਡੰਡੀ ਅਤੇ

ਸ਼ਾਖ਼ ਦੇ ਵਿਚਕਾਰਲੇ ਕੋਣ ਵਿੱਚ ਨਿੱਕਲਦਾ ਹੈ। ਪਹਿਲਾਂ-ਪਹਿਲਾਂ ਇਹ ਗੋਲ੍ਹਾਂ ਹਰੀਆਂ ਤੇ ਕੂਲੀਆਂ ਹੁੰਦੀਆਂ ਹਨ। ਅਖ਼ੀਰ 'ਚ, ਪੱਕ ਜਾਣ 'ਤੇ ਉਹ ਬੈਂਗਣੀ ਰੰਗ ਦੀਆਂ ਹੋ ਜਾਂਦੀਆਂ ਹਨ। ਇਹ ਗੋਲ੍ਹਾਂ, ਲੱਗਭਗ 12 ਮਿਲੀਮੀਟਰ ਆਕਾਰ ਦੀਆਂ ਹੁੰਦੀਆਂ ਹਨ। ਹਰੇਕ ਗੋਲ੍ਹ ਜਿਹੀ 'ਤੇ, ਨੋਕ ਦੇ ਮੂੰਹ ਦੇ ਕੋਲ ਕੁਝ ਕੁ, ਕਈ ਵਾਰੀ ਤਾਂ ਬਹੁਤ ਹੀ ਥੋੜ੍ਹੇ -ਜਿਹੇ ਨਰ-ਫੁੱਲ ਹੁੰਦੇ ਹਨ। ਹਰੇਕ ਫੁੱਲ 'ਤੇ ਇਕੋ-ਇੱਕ ਬੂਰ-ਕੇਸਰ ਹੁੰਦਾ ਹੈ, ਜਿਸ ਨੂੰ ਤਿੰਨ ਬਹੁਤ ਹੀ ਮਹੀਨ ਬੇਰੰਗ 'ਪੰਖੜੀਆਂ' ਨੇ ਟੇਕ ਦਿੱਤੀ ਹੋਈ ਹੁੰਦੀ ਹੈ। ਮਾਦਾ ਫੁੱਲ ਦੀਆਂ ਪੰਜ ਪੰਖੜੀਆਂ ਹੁੰਦੀਆਂ ਹਨ, ਜੋ ਫੁੱਲ-ਕੁੱਖ ਨੂੰ ਲਪੇਟੀ-ਵਲੇਟੀ ਰੱਖਦੀਆਂ ਹਨ। ਜਿਵੇਂ ਕਿ ਬੋਹੜ ਦੇ ਰੁੱਖ ਦੇ ਸਿਲਸਿਲੇ ਵਿਚ ਆਖਿਆ ਗਿਆ ਹੈ, ਸਾਰੇ ਹੀ ਅੰਜੀਰ-ਜਾਤੀ ਦੇ ਰੁੱਖਾਂ 'ਚ ਅਸਲ ਫਲ, ਨਿੱਕੇ-ਨਿੱਕੇ ਬੀਅ ਹੀ ਹੁੰਦੇ ਹਨ, ਜੋ ਕਿ ਅੰਜੀਰ ਜਾਂ ਗੋਲ੍ਹ ਨੂੰ ਪਾੜ ਕੇ ਖੋਲ੍ਹਣ 'ਤੇ ਹੀ ਵਿਖਾਈ ਦਿੰਦੇ ਹਨ। ਅਜਿਹੇ ਬੀਆਂ ਨੂੰ, ਬਦਕਿਸਮਤੀ ਨਾਲ, ਗੋਲਾਂ ਖਾਣ ਵੇਲੇ, ਦੰਦਾਂ ਦੇ ਵਿਚਾਲੇ ਫਸ ਜਾਣ ਦੀ ਵਾਦੀ ਹੁੰਦੀ ਹੈ। ਪੰਛੀਆਂ ਨੂੰ ਪਿੱਪਲ ਦੀਆਂ ਗੋਲਾਂ ਬਹੁਤ ਪਸੰਦ ਹੁੰਦੀਆਂ ਹਨ। ਬੀਅ ਹਜ਼ਮ ਨਹੀਂ ਹੁੰਦੇ ਅਤੇ ਉਂਜ਼ ਦੇ ਉਂਜ ਬਾਹਰ ਆ ਜਾਂਦੇ ਹਨ ਅਤੇ ਸਾਰੇ ਇਲਾਕੇ ਵਿਚ ਹੀ ਏਧਰ-ਓਧਰ ਖਿਲਰ ਜਾਂਦੇ ਹਨ। ਕਾਫ਼ੀ ਨਮੀ ਵਾਲੀਆਂ ਹਾਲਤਾਂ 'ਚ, ਅਜਿਹੇ ਬੀਅ ਅਜਿਹੀਆਂ ਥਾਵਾਂ 'ਤੇ ਉੱਗ ਆਉਂਦੇ ਹਨ, ਜਿੱਥੇ ਉੱਗਣ ਦੀ ਉੱਕਾ ਹੀ ਕੋਈ ਸੰਭਾਵਨਾ ਨਹੀਂ ਹੁੰਦੀ।

## ਪਿੱਪਲ ਦੀ ਉਮਰ

ਪਿੰਡ ਦਾ ਹਰ ਇੱਕ ਬੰਦਾ ਇਹ ਜਾਣਦਾ ਹੈ ਕਿ ਹੋਰ ਆਮ ਰੁੱਖਾਂ ਦੇ ਮੁਕਾਬਲੇ ਪਿੱਪਲ ਦੀ ਉਮਰ ਬਹੁਤ ਲੰਮੀ ਹੁੰਦੀ ਹੈ। ਇੱਕ ਅਜਿਹੇ ਰੁੱਖ ਦੇ ਰਿਕਾਰਡ ਮੌਜੂਦ ਹਨ, ਜੋ ਉੱਤਰੀ ਭਾਰਤ ਤੋਂ 288 ਪੂਰਵ ਈਸਵੀ ਵਿੱਚ ਸ੍ਰੀ ਲੰਕਾ ਲਿਜਾਇਆ ਗਿਆ ਸੀ। ਪਿਛਲੀ ਸਦੀ ਦੇ ਅਖ਼ੀਰ ਤੱਕ, ਪਿੱਪਲ ਦਾ ਉਹ ਰੁੱਖ ਜੀਵਿਤ ਸੀ ਅਤੇ 1852 ਵਿੱਚ ਚੰਗਾ ਵਧ-ਵਿਗਸ ਰਿਹਾ ਸੀ। ਇਹ ਕੇਵਲ ਕਿਆਸ ਹੀ ਨਹੀਂ ਸਗੋਂ ਤੱਥ ਸੀ ਕਿ ਉਸ ਰੁੱਖ ਦੀ ਉਮਰ 2147 ਸਾਲ ਸੀ। ਉਸ ਵੇਲੇ ਉਹ ਰੁੱਖ ਜਾਂ ਤਾਂ ਸਾਰੇ ਸੰਸਾਰ ਵਿੱਚ, ਸੱਭ ਤੋਂ ਵੱਡੀ ਉਮਰ ਦਾ ਸੀ, ਜਾਂ ਸੱਭ ਤੋਂ ਵੱਡੀ ਉਮਰ ਦੇ ਰੁੱਖਾਂ ਵਿੱਚੋਂ ਇੱਕ। ਇਹ ਨਿਸਚੇ ਹੀ ਸੱਭ ਤੋਂ ਵੱਡੀ ਉਮਰ ਦਾ ਰੁੱਖ ਸੀ, ਜਿਸਦੇ ਵਾਧੇ-ਵਿਕਾਸ ਦੇ ਰਿਕਾਰਡ, ਇਹਨਾਂ ਸਾਰੀਆਂ ਸਦੀਆਂ ਤੋਂ ਲੈ ਕੇ, ਅਜੋਕੇ ਸਮੇਂ ਤੱਕ, ਬਹੁਤ ਸਾਵਧਾਨੀ ਨਾਲ ਸਾਂਭ ਕੇ ਰੱਖੇ ਗਏ ਸਨ। ਜਾਪਦਾ ਹੈ ਕਿ ਸ੍ਰੀ ਲੰਕਾ ਵਿਚ ਇੱਕ ਰਵਾਇਤ ਰਹੀ ਹੈ ਕਿ ਹਾਕਮ ਵੰਸ਼ ਓਨਾ ਚਿਰ ਤੱਕ, ਸੱਤਾ ਵਿਚ ਰਹੇਗਾ ਜਦ ਤੱਕ ਕਿ ਪਿੱਪਲ ਦਾ ਉਹ ਪਵਿੱਤਰ ਰੁਖ ਜੀਵਿਤ ਰਹੇਗਾ। ਇਹ ਗੱਲ ਉਸ ਧਿਆਨ ਵਲ ਸੰਕੇਤ ਕਰਦੀ ਹੈ, ਜਿਸ ਨਾਲ ਕਿ ਉਸ ਰੁੱਖ ਦੀ ਏਨੀਆਂ ਸਦੀਆਂ ਤੱਕ ਸਾਂਭ-ਸੰਭਾਲ ਕੀਤੀ ਗਈ ਸੀ।

## ਪਵਿੱਤਰ ਰੁੱਖ

ਇਹ ਇਹੋ ਰਵਾਇਤ ਸੀ, ਜਿਸ ਅਧੀਨ ਕਿ ਬੋਹੜ ਦੇ ਉਸ ਰੁੱਖ ਦੀ ਸਾਂਭ ਸਿਕਰ ਕੀਤੀ ਗਈ ਸੀ, ਜਿਸ ਹੇਠ ਬੈਠ ਕੇ ਬੋਧ ਗੈਆ ਦੇ ਸਥਾਨ 'ਤੇ, ਗੌਤਮ ਬੁੱਧ ਨੇ ਘੋਰ ਤਪੱਸਿਆ ਸਾਧੀ ਸੀ। ਮੰਦੇ ਭਾਗਾਂ ਨੂੰ, ਮੂਲ ਰੁੱਖ ਤਾਂ ਕਾਇਮ ਨਹੀਂ ਸੀ ਰਹਿ ਸਕਿਆ, ਪਰ ਉਸਦੀ ਥਾਂ 'ਤੇ ਹੁਣ ਇੱਕ ਨਵਾਂ ਰੁੱਖ ਲਾ ਦਿੱਤਾ ਗਿਆ ਹੈ। ਹਿੰਦੂ ਲੋਕ ਪਿੱਪਲ ਦੇ ਦਰੱਖ਼ਤ ਨੂੰ

ਪਵਿੱਤਰ ਮੰਨਦੇ ਹਨ। ਇਥੋਂ ਤੱਕ ਕਿ ਪਿੱਪਲ ਦੇ ਮੁੱਢ ਨੂੰ ਜਾਂ ਉਸ ਦੀਆਂ ਟਾਹਣੀਆਂ ਨੂੰ ਕੱਟਣਾ ਉਹ ਓਨਾ ਹੀ ਵੱਡਾ ਪਾਪ ਸਮਝਦੇ ਹਨ, ਜਿੰਨਾ ਕਿ ਦੇਸ਼ ਦੀ ਪਵਿੱਤਰ ਤੋਂ ਪਵਿੱਤਰ ਗਊ ਮਾਤਾ ਨਾਲ ਦੁਰ-ਵਿਹਾਰ ਕਰਨਾ। ਜਦੋਂ ਰੁੱਖ ਇਮਾਰਤਾਂ ਨੂੰ ਹਾਨੀ ਪਹੁੰਚਾ ਰਿਹਾ ਹੋਵੇ ਅਤੇ ਵਣਾਂ-ਜੰਗਲਾਂ ਵਿੱਚ, ਬਹੁਤ ਜ਼ਿਆਦਾ ਨੁਕਸਾਨ ਵੀ ਕਰ ਰਿਹਾ ਹੋਵੇ, ਤਾਂ ਵੀ ਪਿੱਪਲ ਦੇ ਰੁੱਖ ਦਾ ਏਨਾ ਮਾਣ-ਸਤਿਕਾਰ ਕੀਤਾ ਜਾਂਦਾ ਹੈ ਕਿ ਉਸ ਨੂੰ ਕੱਟੜ-ਪੰਥੀ ਹਿੰਦੂ ਕੱਟਣ ਲਈ ਤਿਆਰ ਨਹੀਂ ਹੋਣਗੇ। ਦੂਸਰੇ ਪਾਸੇ ਜੋ ਹਿੰਦੂ ਪਿੱਪਲ ਦਾ ਇੱਕ ਰੁੱਖ ਲਾਉਂਦਾ ਹੈ ਉਸ ਨੂੰ ਆਉਣ ਵਾਲੀਆਂ ਪੀੜ੍ਹੀਆਂ ਦੀਆਂ ਅਸੀਸਾਂ ਮਿਲਦੀਆਂ ਹਨ, ਜੋ ਕਿ ਇਸ ਮਹਿਮਾਨ-ਨਿਵਾਜ਼ ਰੁੱਖ ਦੀ ਛਾਂ ਹੇਠ, ਦਿਨ ਵੇਲੇ, ਗਰਮੀ ਤੋਂ ਰਾਹਤ ਪ੍ਰਾਪਤ ਕਰਦੇ ਹਨ।

## ਖੇਤੀ

ਪਿੱਪਲ ਦਾ ਨਸਲ-ਵਾਧਾ ਬਹੁਤ ਸੌਖਾ ਹੈ। ਇਹ ਬੀਜ ਜਾਂ ਕਲਮਾਂ ਲਾ ਕੇ ਉਗਾਇਆ ਜਾ ਸਕਦਾ ਹੈ। ਪੰਛੀਆਂ ਵਲੋਂ ਖਿਲਾਰੇ ਗਏ ਬੀਅ ਵੀ, ਆਪਣੇ-ਆਪ ਉੱਗ ਪੈਂਦੇ ਹਨ। ਵੱਡੀਆਂ-ਵੱਡੀਆਂ ਕਲਮਾਂ ਵੀ ਲਾਈਆਂ ਜਾ ਸਕਦੀਆਂ ਹਨ। ਸੜਕਾਂ ਅਤੇ ਰਸਤਿਆਂ 'ਤੇ ਲਾਉਣ ਲਈ ਪਿੱਪਲ ਇੱਕ ਚੰਗਾ ਰੁੱਖ ਹੈ, ਪਰ ਇਹ ਘਰਾਂ, ਇਮਾਰਤਾਂ ਦੇ ਨੇੜੇ ਨਹੀਂ ਲਾਉਣਾ ਚਾਹੀਦਾ, ਕਿਉਂਕਿ ਇਸ ਦੀਆਂ ਜੜ੍ਹਾਂ ਦੀਵਾਰਾਂ ਦੇ ਹੇਠੋਂ ਅਤੇ ਵਿਚੋਂ ਦੀ ਲੰਘ ਕੇ, ਉਹਨਾ ਨੂੰ ਉੱਪਰ ਧੱਕ ਦਿੰਦੀਆਂ ਹਨ, ਜੋ ਕਿ ਕੁਦਰਤੀ ਹੀ ਕੰਧਾਂ ਦੀ ਸੁਰੱਖਿਆ ਲਈ ਚੰਗੀ ਗੱਲ ਨਹੀਂ। ਉਹ ਉਹਨਾਂ ਥਾਵਾਂ ਲਈ ਵੀ ਚੰਗਾ ਰੁੱਖ ਨਹੀਂ ਜਿੱਥੇ ਕਿ ਪਾਣੀ ਦੀ ਪੱਧਰ ਬਿਲਕੁਲ ਜ਼ਮੀਨ ਦੀ ਸਤ੍ਹਾ ਦੇ ਥੱਲੇ ਹੁੰਦੀ ਹੈ, ਜਿਵੇਂ ਕਿ ਬੰਬਈ ਸ਼ਹਿਰ ਦੇ ਫ਼ੋਰਟ ਇਲਾਕੇ ਵਿੱਚ ਜਾਂ ਕਲਕੱਤੇ ਦੀਆਂ ਗਲੀਆਂ ਵਿੱਚ ਹੁੰਦਾ ਹੈ। ਅਜਿਹੀਆਂ ਹਾਲਤਾਂ ਵਿੱਚ, ਰੁੱਖ ਦੀਆਂ ਜੜ੍ਹਾਂ ਬਹੁਤੀਆਂ ਡੂੰਘੀਆਂ ਨਹੀਂ ਜਾਂਦੀਆਂ, ਸਗੋਂ ਜ਼ਮੀਨ ਦੀ ਸਤ੍ਹਾ ਦੇ ਹੇਠਾਂ ਹੀ ਏਧਰ-ਓਧਰ ਫੈਲ ਜਾਂਦੀਆਂ ਹਨ। ਨਤੀਜਾ ਇਹ ਹੁੰਦਾ ਹੈ ਕਿ ਮੌਨਸੂਨ ਦੇ ਮੌਸਮ 'ਚ, ਮਾੜੀ ਜਿਹੀ ਜ਼ੋਰ ਦੀ ਹਵਾ ਚੱਲਣ ਨਾਲ ਪਿੱਪਲ ਦੇ ਕਈ ਰੁੱਖ ਜੜ੍ਹ ਤੋਂ ਹੀ ਪੁੱਟੇ ਜਾਂਦੇ ਹਨ।

ਪਿੱਪਲ ਦਾ ਰੁੱਖ ਹਿਮਾਲਾ ਦੀਆਂ ਨੀਵੀਆਂ ਢਲਾਨਾਂ 'ਤੇ ਪੰਜਾਬ ਤੋਂ ਲੈ ਕੇ ਪੂਰਬ ਵਲ ਨੂੰ, ਬੰਗਾਲ, ਉੜੀਸਾ, ਸਿਰਕਾਰ ਅਤੇ ਮੱਧ ਭਾਰਤ ਦੇ ਵਣਾਂ ਵਿੱਚ, ਜੰਗਲੀ ਰੂਪ ਵਿੱਚ ਮਿਲਦਾ ਹੈ। ਇਹ ਭਾਰਤ ਦੇ ਹੋਰ ਵੀ ਬਹੁਤ ਸਾਰੇ ਹਿੱਸਿਆਂ ਵਿੱਚ ਜਾਂ ਤਾਂ ਜੰਗਲੀ ਰੂਪ ਵਿੱਚ ਹੁੰਦਾ ਹੈ ਜਾਂ ਉਗਾਇਆ ਜਾਂਦਾ ਹੈ। ਬੰਬਈ ਅਤੇ ਭਾਰਤ ਦੇ ਹੋਰ ਕਈ ਸ਼ਹਿਰਾਂ ਦੀਆਂ ਗਲੀਆਂ-ਸੜਕਾਂ ਦੇ ਨਾਲ-ਨਾਲ, ਪਿੱਪਲ ਦੇ ਕੁੱਝ ਬਹੁਤ ਵਧੀਆ ਤੇ ਖ਼ੂਬਸੂਰਤ ਰੁੱਖ ਹਨ। ਸਾਡੇ ਸ਼ਹਿਰਾਂ ਦੀਆਂ ਕੁੱਝ ਪੁਰਾਣੀਆਂ ਇਮਾਰਤਾਂ 'ਤੇ ਵੀ ਪਿੱਪਲ ਦੇ ਕੁੱਝ ਚੰਗੇ ਤਕੜੇ ਰੁੱਖ ਵੇਖਣ ਨੂੰ ਮਿਲਦੇ ਹਨ।

# 19. ਕਿੱਕਰ

*ਗਾਰੂਗਾ ਪਿੰਨਾਟਾ ਰੌਕਸਬ*
(ਕੁਲ : ਬਰਸੈਰੇਸੀ)

ਹਿੰਦੀ - ਕੀਕਰ, ਮਰਾਠੀ - ਕੁਦਾਕ, ਮਲਿਆਲਮ - ਕੋਸਰਾਮਲਾ, ਤਾਮਿਲ - ਕਰਵਾਂਬੂ, ਤੈਲਗੂ - ਗਾਰੂਗਾ, ਗਾਰਗੂ

ਕਿੱਕਰ ਦਾ ਰੁੱਖ ਸਾਰੇ ਟਾਪੂਹਾਰ ਭਾਰਤ ਵਿਚ ਆਮ ਹੁੰਦਾ ਹੈ। ਇਸ ਦਾ ਵਿਗਿਆਨਕ ਨਾਂ 'ਗਾਰੂਗਾ ਪਿੰਨਾਟਾ' ਹੈ। 'ਗਾਰੂਗਾ' ਤੈਲਗੂ ਦਾ ਮੂਲ ਸ਼ਬਦ ਹੈ ਅਤੇ ਪਿੰਨਾਟਾ ਦਾ ਅਰਥ ਹੈ 'ਪਰ-ਨੁਮਾ' ਜੋ ਇਸ ਦੇ ਜੁੜਤ ਪੱਤਿਆਂ ਵਲ ਸੰਕੇਤ ਕਰਦਾ ਹੈ। ਕੇਂਦਰੀ ਰਗ ਦੇ ਦੋਵਾਂ ਪਾਸਿਆਂ 'ਤੇ ਛੋਟੀਆਂ-ਛੋਟੀਆਂ ਪੱਤੀਆਂ ਹੁੰਦੀਆਂ ਹਨ। ਇਹ ਰੁੱਖ ਖ਼ਾਸ ਤੌਰ 'ਤੇ ਮਿਲੇ-ਜੁਲੇ ਪੱਤਝੜੀ ਵਣਾਂ ਵਿੱਚ ਹੁੰਦਾ ਹੈ, ਇੱਕ ਹਜ਼ਾਰ ਮੀਟਰ ਦੀ ਉਚਾਈ ਤੱਕ। ਪਰ ਇਹ ਬਹੁਤ ਜ਼ਿਆਦਾ ਕਿਧਰੇ ਵੀ ਨਹੀਂ ਹੁੰਦਾ। ਸੜਕਾਂ ਦੇ ਕਿਨਾਰੇ ਇਹ ਕਦੇ-ਕਦਾਈਂ ਹੀ ਲਾਇਆ ਜਾਂਦਾ ਹੈ।

## ਵਰਣਨ

ਇਹ ਇੱਕ ਸ਼ਾਨਦਾਰ ਰੁੱਖ ਹੁੰਦਾ ਹੈ ਜੋ ਦਸ ਮੀਟਰ ਤੱਕ ਉੱਚਾ ਚਲਿਆ ਜਾਂਦਾ ਹੈ। ਵਣਾਂ ਵਿਚ ਤਾਂ ਇਹ ਹੋਰ ਵੀ ਉੱਚਾ ਹੋ ਜਾਂਦਾ ਹੈ। ਪੱਤੇ 15-40 ਸੈਂਟੀਮੀਟਰ ਲੰਮੇ ਹੁੰਦੇ ਹਨ। ਸਿਆਲ ਦੇ ਮੌਸਮ ਵਿਚ ਉਹ ਲਾਲ ਰੰਗ ਦੇ ਹੋ ਜਾਂਦੇ ਹਨ ਅਤੇ ਝੜ ਜਾਂਦੇ ਹਨ। ਛੇ ਜਾਂ ਵਧੇਰੇ ਪੱਤੀਆਂ ਦੇ ਜੋੜੇ ਹੁੰਦੇ ਹਨ ਅਤੇ ਇੱਕ ਸਿਰੇ ਦੀ ਪੱਤੀ ਹੁੰਦੀ ਹੈ। ਉਹਨਾਂ ਦੇ ਪਾਸੇ ਬਰਾਬਰ ਨਹੀਂ ਹੁੰਦੇ। ਪੱਤੀਆਂ ਜਦੋਂ ਛੋਟੀਆਂ ਹੁੰਦੀਆਂ ਹਨ, ਤਾਂ ਉਹ ਹਰੇ ਰੰਗ ਦੀਆਂ ਹੁੰਦੀਆਂ ਹਨ। ਅਖ਼ੀਰ ਉਹਨਾਂ ਵਿੱਚੋਂ ਕਈ ਸ਼ੋਖ਼ ਲਾਲ ਜਿਹੀਆਂ ਹੋ ਜਾਂਦੀਆਂ ਹਨ ਅਤੇ ਕੀੜੇ-ਮਕੌੜਿਆਂ ਦੇ ਹਮਲੇ ਕਾਰਨ ਉਹਨਾਂ 'ਤੇ ਲਾਲ ਪਿੱਤਾ, ਜਿਹਾ ਨਿਕਲ ਆਉਂਦਾ ਹੈ। ਫੁੱਲ ਗਰਮੀ ਦੇ ਮੌਸਮ ਦੇ ਸ਼ੁਰੂ ਵਿੱਚ, ਛੋਟੀਆਂ ਸ਼ਾਖ਼ਾਂ ਦੇ ਸਿਰਿਆਂ 'ਤੇ, ਵੱਡੇ-ਵੱਡੇ ਗੁੱਛਿਆਂ 'ਚ ਲੱਗਦੇ ਹਨ, ਜਦੋਂ ਰੁੱਖ ਪੱਤਰਹੀਣ ਹੁੰਦਾ ਹੈ। ਫੁੱਲ ਪੀਲੇ ਜਾਂ ਪੀਲੇ ਜ਼ਰਦੀ-ਮਾਇਲ ਹੁੰਦੇ ਹਨ। ਫਲ ਗੋਲ ਫਲੀਆਂ ਜਿਹੇ ਹੁੰਦੇ ਹਨ, ਪਹਿਲਾਂ ਉਹ ਹਰੇ ਰੰਗ ਦੇ ਹੁੰਦੇ ਹਨ ਪਰ ਅਖ਼ੀਰ ਵਿੱਚ ਪੀਲੇ-ਜ਼ਰਦ ਜਾਂ ਕਾਲੇ ਹੋ ਜਾਂਦੇ ਹਨ। ਉਹ ਆਕਾਰ ਵਿਚ 15-20 ਸੈਂਟੀਮੀਟਰ ਹੁੰਦੇ ਹਨ।

## ਵਰਤੋਂ

ਫਲ ਕੱਚੇ ਖਾਧੇ ਜਾਂਦੇ ਹਨ ਜਾਂ ਉਹਨਾਂ ਦਾ ਆਚਾਰ ਪਾ ਲਿਆ ਜਾਂਦਾ ਹੈ। ਪਰ ਉਹ ਬਹੁਤ ਜ਼ਿਆਦਾ ਤੇਜ਼ਾਬੀ ਹੁੰਦਾ ਹੈ। ਫਲ ਅਰਧ-ਦੁਆਈ ਦੀ ਚੀਜ਼ ਹੁੰਦਾ ਹੈ (ਜੇ. ਮੁੱਰੇ)। ਛਿੱਲ ਅਤੇ ਖ਼ਾਸ ਤੌਰ 'ਤੇ ਲਾਲ-ਪੱਤੇ ਅਤੇ ਉਹਨਾਂ ਦੀ ਲਾਲ ਲਾਖ ਜਿਹੀ ਚਮੜਾ




ਚਿੱਤਰ 8. ਕਿੱਕਰ (ਗਾਰੂਗਾ ਪਿੰਨਾਟਾ ਰੌਕਸਬ)

ਰੰਗਣ ਦੇ ਕੰਮ ਆਉਂਦੀ ਹੈ। ਲੱਕੜੀ ਨੂੰ ਕੀੜੇ-ਮਕੌੜਿਆਂ ਦੀ ਲਾਗ ਲੱਗ ਜਾਂਦੀ ਹੈ। ਇਹ ਅਕਸਰ ਬਾਲਣ ਲਈ ਵਰਤੀ ਜਾਂਦੀ ਹੈ।

## 20. ਗਲੀਰੀਸੀਡੀਆ

*ਗਲੀਰੀਸੀਡੀਆ ਸੈਪੀਅਮ ਵਾਲਪ.*

(ਕੁਲ : ਪੈਪੀਲਿਉਨੇਸੀ)

ਇਹ ਬਹੁਤ ਛੇਤੀ ਵਧਣ ਵਾਲਾ ਰੁੱਖ ਹੈ। ਇਸ ਦੀ ਲੱਕੜੀ ਨਰਮ ਹੁੰਦੀ ਹੈ। ਭਾਰਤ ਵਿਚ ਇਹ ਹਾਲ ਹੀ ਵਿਚ ਉਗਾਇਆ ਜਾਣ ਲੱਗਾ ਹੈ। ਇਸ ਦਾ ਮੂਲ ਘਰ ਮੱਧ ਅਮਰੀਕਾ ਵਿੱਚ ਗੋਇਟੇਮਾਲਾ ਹੈ ਅਤੇ ਇਹ ਦੱਖਣ ਵਲ, ਦੱਖਣੀ ਅਮਰੀਕਾ ਦੇ ਉੱਤਰੀ ਹਿੱਸਿਆਂ ਵਿੱਚ ਹੁੰਦਾ ਹੈ। ਸ੍ਰੀ ਲੰਕਾ ਵਿੱਚ ਇਹ ਰੁੱਖ ਪਹਿਲੀ ਵਾਰ 1900 ਦੇ ਲੱਗਭਗ ਪੱਛਮੀ ਹਿੰਦ-ਚੀਨੀ ਤੋਂ ਲਿਆਂਦਾ ਗਿਆ ਸੀ। ਉਸ ਤੋਂ ਕੋਈ ਪੰਦਰਾਂ ਕੁ ਵਰ੍ਹੇ ਬਾਅਦ, ਇਹ ਬੰਬਈ ਵਿਚ ਹੋਣ ਲੱਗ ਪਿਆ ਸੀ, ਸ੍ਰੀ ਲੰਕਾ ਤੋਂ ਲਿਆਂਦੇ ਗਏ ਬੀਜਾਂ ਤੋਂ।

### ਨਾਂ

ਇਸ ਰੁੱਖ ਦਾ ਬੰਬਈ ਵਿਚ ਅਜੇ ਕੋਈ ਦੇਸੀ ਨਾਂ ਨਹੀਂ। ਮੈਂ ਕਈ ਵਾਰ ਲੋਕਾਂ ਨੂੰ, ਇਸ ਰੁੱਖ ਨੂੰ 'ਵਿਲਾਇਤੀ ਸ਼ੀਰਿਸ' ਆਖਦਿਆਂ ਸੁਣਿਆ ਹੈ। ਅੰਗਰੇਜ਼ੀ ਵਿੱਚ ਇਹ 'ਮਦਰ ਆਫ਼ ਕੋਕਾ', 'ਮਦੂਰਾ ਸ਼ੇਡ ਟ੍ਰੀ' ਅਤੇ 'ਨਿਕਾਰਾਗੁਆ ਸ਼ੇਡ ਟ੍ਰੀ' ਦੇ ਨਾਵਾਂ ਨਾਲ ਪ੍ਰਸਿੱਧ ਹੈ। ਵਿਗਿਆਨਕ ਨਾਂ 'ਗਲੀਰੀਸੀਡੀਆ' 18ਵੀਂ ਸਦੀ ਵਿੱਚ ਸਪੇਨੀ-ਅਮਰੀਕੀ ਨਾਂ ਮਾਟਾ-ਰੈਟੋਨ ਦੇ ਅਨੁਵਾਦ ਵਜੋਂ ਘੜਿਆ ਗਿਆ ਸੀ, ਜਿਸ ਦਾ ਅਰਥ ਹੈ "ਚੂਹੇ-ਮਾਰ"। ਕੇਂਦਰੀ ਅਤੇ ਦੱਖਣੀ ਅਫ਼ਰੀਕਾ ਦੇ ਕਈ ਹਿੱਸਿਆਂ ਵਿੱਚ, ਇਸ ਰੁੱਖ ਦੀ ਛਿੱਲ ਨੂੰ ਪੀਹ ਕੇ ਇੱਕ ਧੂੜਾ ਜਾਂ ਲੇਵੀ ਜਿਹੀ ਬਣਾ ਲਈ ਜਾਂਦੀ ਹੈ ਅਤੇ ਉਸਨੂੰ ਚੌਲਾਂ ਜਾਂ ਮੱਕੀ ਦੇ ਦਾਣਿਆਂ ਨਾਲ ਮਿਲਾ ਕੇ, ਇੱਕ ਬਹੁਤ ਹੀ ਕਾਰਗਰ ਚੂਹੇ-ਮਾਰ ਜ਼ਹਿਰ ਦੇ ਤੌਰ 'ਤੇ ਵਰਤਿਆ ਜਾਂਦਾ ਹੈ। ਪਰੰਤੂ ਬੰਬਈ ਵਿੱਚ ਇਸ ਰੁੱਖ ਦੇ ਹਰਮਨਪਿਆਰਾ ਹੋਣ ਦਾ ਕਾਰਨ, ਇਸ ਦਾ ਛੇਤੀ-ਛੇਤੀ ਵਧਣਾ ਅਤੇ ਬਹੁਤ ਜ਼ਿਆਦਾ ਰੰਗ-ਬਰੰਗੇ ਫੁੱਲ ਦੇਣਾ ਹੈ।

### ਵਰਣਨ

ਇਹ ਇੱਕ ਪੱਤਝੜੀ ਰੁੱਖ ਹੈ। ਇਸ ਦਾ ਅਰਥ ਇਹ ਹੈ ਕਿ ਜੇ ਸਾਰੇ ਨਹੀਂ, ਤਾਂ ਜ਼ਿਆਦਾਤਰ ਪੱਤੇ ਸਾਲ ਵਿਚ, ਕਿਸੇ ਨਾ ਕਿਸੇ ਸਮੇਂ ਝੜ ਜਾਂਦੇ ਹਨ, ਭਾਰਤ ਦੇ ਸਾਹਿਲੀ ਇਲਾਕਿਆਂ ਵਿੱਚ, ਪੱਤੇ ਝੜਨ ਦਾ ਇਹ ਸਮਾਂ ਸਿਆਲ ਦੇ ਮਹੀਨੇ ਹੁੰਦਾ ਹੈ। ਗਲੀਰੀਸੀਡੀਆ ਦਰਮਿਆਨੇ ਕੱਦ ਦਾ ਦਰੱਖ਼ਤ ਹੁੰਦਾ ਹੈ। ਸੁਖਾਵੀਆਂ ਹਾਲਤਾਂ ਵਿਚ ਇਹ ਸਹਿਜੇ ਹੀ ਵੀਹ ਕੁ ਮੀਟਰ ਤੱਕ ਉੱਚਾ ਹੋ ਜਾਂਦਾ ਹੈ। ਕੁੱਝ ਵਰ੍ਹਿਆਂ ਤੱਕ, ਮੈਂ ਬੰਬਈ ਦੇ ਫ਼ੋਰਟ ਖੇਤਰ ਵਿਚ, ਗਲੀਰੀਸੀਡੀਆ ਦੇ ਕੁਝ ਰੁੱਖਾਂ ਨੂੰ ਧਿਆਨ ਨਾਲ ਦੇਖਦਾ ਰਿਹਾ ਹਾਂ, ਜੋ ਦਸਾਂ ਕੁ ਸਾਲਾਂ ਵਿੱਚ, 18 ਮੀਟਰ ਤੋਂ ਵੀ ਉੱਚੇ ਹੋ ਗਏ ਹਨ। ਇਸ ਰੁੱਖ ਦੇ ਪੱਤੇ ਜੁੜਵੇਂ ਹੁੰਦੇ ਹਨ। ਡੰਡੀ

ਦੇ ਦੋਵਾਂ ਪਾਸਿਆਂ 'ਤੇ 7-8 ਪੱਤੀਆਂ ਨਿਕਲਦੀਆਂ ਹਨ, ਜਦ ਕਿ ਸਿਰੇ 'ਤੇ ਇੱਕੋ-ਇੱਕ ਪੱਤੀ ਹੁੰਦੀ ਹੈ। ਇਹ ਪੱਤੀਆਂ ਮੋਟੇ ਤੌਰ 'ਤੇ, ਆਂਡੇ ਦੀ ਸ਼ਕਲ ਦੀਆਂ ਹੁੰਦੀਆਂ ਹਨ, ਅਖ਼ੀਰ 'ਚ ਉਹ ਰੋਮ-ਰਹਿਤ ਹੋ ਜਾਂਦੀਆਂ ਹਨ, ਪਰ ਹੇਠਲੇ ਪਾਸੇ ਦੀਆਂ ਰਗਾਂ ਤੇ ਨਾੜਾਂ ਉਤੇ ਲੂੰਅ ਕਾਇਮ ਰਹਿੰਦੇ ਹਨ। ਫੁਲ ਉਦੋਂ ਖਿੜਦੇ ਹਨ ਜਦੋਂ ਰੁੱਖ ਲਗਭਗ ਪਤਰਹੀਣ ਹੁੰਦਾ ਹੈ ਭਾਵ ਜਨਵਰੀ ਤੋਂ ਲੈ ਕੇ। ਫੁੱਲ ਗੁਲਾਬੀ, ਊਦੇ ਜਾਂ ਹਲਕੇ ਜਾਮਣੀ ਰੰਗ ਦੇ ਹੁੰਦੇ ਹਨ ਜਾਂ ਫਿਰ ਇੱਕੋ ਹੀ ਰੁੱਖ 'ਤੇ ਇਹਨਾਂ ਸਾਰੇ ਰੰਗਾਂ ਦੇ ਫੁੱਲ ਵੇਖੇ ਜਾ ਸਕਦੇ ਹਨ। ਰੰਗ ਦਾ ਨਿਰਭਰ ਫੁੱਲਾਂ ਦੇ ਵਿਕਾਸ ਦੀ ਅਵਸਥਾ 'ਤੇ ਹੁੰਦਾ ਹੈ। ਸੱਖਣੀਆਂ ਸ਼ਾਖ਼ਾਂ ਭਰਵੇਂ ਫੁੱਲਾਂ ਨਾਲ ਕੱਜੀਆਂ ਜਾਂਦੀਆਂ ਹਨ। ਪੰਖੜੀ-ਪੁੰਜ ਛੋਟਾ-ਜਿਹਾ ਹੁੰਦਾ ਹੈ, ਅਕਸਰ 6 ਮਿਲੀਮੀਟਰ ਤੋਂ ਵੀ ਘੱਟ ਲੰਮਾ, ਪਿਆਲੇ ਦੀ ਸ਼ਕਲ ਦਾ, ਪਿਆਲੇ ਦੀ ਕਿਨਾਰੀ ਕੂਲੀ ਹੁੰਦੀ ਹੈ ਜਾਂ ਪੇਤਲੇ ਤੌਰ 'ਤੇ ਪੰਜ-ਪੇਪਣੀਆਂ ਵਾਲੀ। ਫੁੱਲ-ਪੱਤੀਆਂ ਇੱਕ ਖ਼ਾਸ ਸ਼ਕਲ ਦੀਆਂ ਹੁੰਦੀਆਂ ਹਨ ਜਿਵੇਂ ਕਿ ਅਕਸਰ ਮਟਰ-ਪਰਿਵਾਰ ਵਿੱਚ ਹੁੰਦਾ ਹੈ, ਜਿਸ ਨਾਲ ਕਿ ਗਲੀਰੀਸੀਡੀਆ ਸੰਬੰਧਿਤ ਹੈ। ਪੰਖੜੀਆਂ ਲੱਗਭਗ 20 ਮਿਲੀਮੀਟਰ ਲੰਮੀਆਂ ਹੁੰਦੀਆਂ ਹਨ। ਮਿਆਰੀ ਪੰਖੜੀ ਪਿਛਲੇ ਪਾਸੇ ਨੂੰ ਮੁੜੀ ਹੋਈ ਹੁੰਦੀ ਹੈ ਅਤੇ ਉਸਦੀਆਂ ਘੱਟ-ਵਧ ਡੂੰਘੀਆਂ ਦੋ ਪੇਪਣੀਆਂ ਹੁੰਦੀਆਂ ਹਨ। ਫਲ ਦੋ ਖ਼ਾਨਿਆਂ ਵਾਲੀ ਲੰਮੀ ਫਲੀ ਜਿਹੀ ਹੁੰਦਾ ਹੈ, ਪਰ ਇਹ ਅਕਸਰ ਬੰਬਈ ਵਿੱਚ ਵੇਖਣ 'ਚ ਨਹੀਂ ਆਉਂਦਾ। ਫੁੱਲਾਂ ਦਾ ਸੱਭ ਤੋਂ ਵਧੀਆ ਸਮਾਂ ਫ਼ਰਵਰੀ ਤੋਂ ਅਪ੍ਰੈਲ ਤੱਕ ਦਾ ਹੁੰਦਾ ਹੈ, ਪਰ ਕਈ ਵਾਰ ਫੁੱਲ ਮਈ ਤੱਕ ਵੀ ਵੇਖੇ ਜਾ ਸਕਦੇ ਹਨ।

## ਵਰਤੋਂ

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ, ਅਮਰੀਕਾ ਦੇ ਕੁੱਝ ਹਿੱਸਿਆਂ ਵਿਚ ਇਸ ਰੁੱਖ ਦੀ ਛਿੱਲ ਚੂਹੇ ਮਾਰ ਜ਼ਹਿਰ ਦੇ ਤੌਰ 'ਤੇ ਵਰਤੀ ਜਾਂਦੀ ਹੈ। ਭਾਰਤ ਵਿਚ ਇਹ ਰੁੱਖ ਅਕਸਰ ਸੜਕਾਂ ਤੇ ਰਸਤਿਆਂ 'ਤੇ ਲਾਇਆ ਜਾਂਦਾ ਹੈ ਜਾਂ ਫਿਰ ਛਾਂ ਵਾਸਤੇ, ਜਾਂ ਕੇਲਿਆਂ ਦੇ ਖੇਤਾਂ ਜਾਂ ਹੋਰ ਫ਼ਸਲਾਂ ਦੇ ਖੇਤਾਂ ਦੇ ਕਿਨਾਰਿਆਂ 'ਤੇ ਹਵਾ ਦੀ ਰੋਕ ਵਜੋਂ ਉਗਾਇਆ ਜਾਂਦਾ ਹੈ। ਇਸ ਦੇ ਪੱਤੇ ਹਰੀ ਖਾਦ ਲਈ ਬਹੁਤ ਚੰਗੇ ਹੁੰਦੇ ਹਨ।

## ਖੇਤੀ

ਭਾਰਤ ਵਿਚ ਗਲੀਰੀਸੀਡੀਆ ਬਹੁਤ ਸੌਖ ਨਾਲ ਹੋ ਜਾਂਦਾ ਹੈ, ਬੀਜਾਂ ਤੋਂ ਜਾਂ ਫਿਰ ਕਲਮਾਂ ਲਾ ਕੇ। ਬੀਜ ਜਾਂ ਕਲਮਾਂ ਮੌਨਸੂਨ ਦੀ ਪਹਿਲੀ ਵਰਖਾ ਹੋ ਜਾਣ ਤੋਂ ਇਕਦਮ ਮਗਰੋਂ ਲਾ ਦੇਣੀਆਂ ਚਾਹੀਦੀਆਂ ਹਨ ਅਤੇ ਉਸ ਪਿਛੋਂ ਉਹਨਾਂ ਨੂੰ, ਆਪਣੇ ਹਾਲ 'ਤੇ ਛੱਡ ਦੇਣਾ ਚਾਹੀਦਾ ਹੈ। ਕਲਮਾਂ 2-3 ਮੀਟਰ ਦੀ ਦੂਰੀ 'ਤੇ ਜਾਂ ਹੋਰ ਨੇੜੇ ਲਾਉਣੀਆਂ ਚਾਹੀਦੀਆਂ ਹਨ। ਇਸ ਨਾਲ ਪੌਦੇ ਪਾਸਿਆਂ ਦੀ ਬਜਾਏ ਉੱਪਰ ਵਲ ਨੂੰ ਵਧੇਰੇ ਵਧਦੇ ਹਨ। ਸਾਵਧਾਨੀ ਨਾਲ ਕੀਤੀ ਛੰਗਾਈ-ਕਟਾਈ ਰੁੱਖ ਨੂੰ ਕਈ ਵਰ੍ਹਿਆਂ ਤੱਕ, ਚੰਗੇ ਰੂਪ-ਆਕਾਰ ਵਿਚ ਰੱਖਦੀ ਹੈ, ਨਹੀਂ ਤਾਂ ਫੁੱਲਾਂ ਜਾਂ ਪੱਤਿਆਂ ਦੇ ਭਾਰ ਨਾਲ ਕਈ ਟਾਹਣੀਆਂ ਟੁੱਟ ਜਾਂਦੀਆਂ ਹਨ, ਕਿਉਂਕਿ ਰੁੱਖ ਦੀ ਲੱਕੜ ਬਹੁਤ ਨਰਮ ਹੁੰਦੀ ਹੈ। ਉਚਿੱਤ ਸੰਭਾਲ ਨਾਲ, ਗਲੀਰੀਸੀਡੀਆ, ਰਸਤਿਆਂ ਜਾਂ ਬਾਗਾਂ ਦੇ ਸਿਰਿਆਂ ਲਈ, ਬਹੁਤ ਛੇਤੀ ਵਧ ਕੇ ਇੱਕ ਖ਼ੂਬਸੂਰਤ ਸਜਾਵਟੀ ਰੁੱਖ ਬਣ ਜਾਂਦਾ ਹੈ। ਇਹ ਰੁੱਖ ਲੱਗਭਗ ਹਰ ਤਰ੍ਹਾਂ ਦੀ ਜ਼ਮੀਨ

ਵਿੱਚ ਚੰਗਾ ਹੋ ਜਾਂਦਾ ਹੈ, ਪਰ ਚੱਟਾਨੀ ਭੂਮੀ 'ਚ ਇਹ ਮਧਰਾ ਤੇ ਮਾੜਾ ਰਹਿ ਜਾਂਦਾ ਹੈ। ਜਿੱਥੇ ਜ਼ਮੀਨ ਹਲਕੀ ਹੋਵੇ, ਉਥੇ ਕਲਮਾਂ ਨੂੰ ਕਾਫ਼ੀ ਵੱਡੇ-ਵੱਡੇ ਖੱਤਿਆਂ ਵਿਚ ਲਾਉਣਾ ਚਾਹੀਦਾ ਹੈ। ਲੱਗਭਗ ਇੱਕ ਘਣ ਮੀਟਰ ਦਾ ਖੱਤਾ ਬਣਾ ਲੈਣਾ ਚਾਹੀਦਾ ਹੈ ਅਤੇ ਉਸ ਵਿੱਚ ਚੰਗੀ ਮਿੱਟੀ ਤੇ ਖਾਦ ਮਿਲਾ ਦੇਣੀ ਚਾਹੀਦੀ ਹੈ। ਇੱਕ ਵਾਰੀ ਕਲਮਾਂ ਚੰਗੀ ਤਰ੍ਹਾਂ ਟਿਕ ਜਾਣ ਤਾਂ ਉਹਨਾਂ ਨੂੰ ਆਪਣੇ ਹਾਲ 'ਤੇ ਛੱਡਿਆ ਜਾ ਸਕਦਾ ਹੈ। ਫਿਰ ਪੌਦੇ ਆਪਣੇ ਆਪ ਹੀ ਵਧਦੇ ਰਹਿੰਦੇ ਹਨ। ਮਸਨੂਈ ਪਾਣੀ ਨਹੀਂ ਦੇਣਾ ਚਾਹੀਦਾ, ਨਹੀਂ ਤਾਂ ਪੌਦ ਲਈ ਲਗਾਤਾਰ ਸਿੰਚਾਈ ਤੋਂ ਬਗੈਰ, ਖ਼ੁਸ਼ਕ ਮੌਸਮ ਲੰਘਾਉਣਾ ਨਾਮੁਮਕਿਨ ਹੋ ਜਾਂਦਾ ਹੈ।

## 21. ਜਰੁੱਲ

### *ਲੈਜਰਸਟ੍ਰੋਮੀਆ ਸਪੇਸੀਓਸਾ*

(ਕੁਲ : ਲਾਈਥਰੇਸੀ)

ਅੰਗਰੇਜ਼ੀ - ਦਾ ਕੁਈਨਜ਼ ਫ਼ਲਾਵਰ, ਹਿੰਦੀ ਅਤੇ ਬੰਗਾਲੀ - ਜਰੂਲ, ਮਰਾਠੀ - ਤਾਮਨ; ਤਾਮਿਲ - ਕੜਾਲੀ, ਤੈਲਗੂ - ਵਰਾਗੋਗੂ

ਕੁੱਝ ਵਰ੍ਹੇ ਪਹਿਲਾਂ ਉੱਤਰੀ ਕਨਾਰਾ ਵਿੱਚ ਜੋਗ ਝਰਨੇ ਦੇ ਨੇੜੇ-ਤੇੜੇ ਸਫ਼ਰ ਕਰਦਿਆਂ, ਮੇਰੇ ਨਾਲ ਇੱਕ ਅਜਿਹਾ ਅਤਿਅੰਤ ਸੁਖਾਵਾਂ ਅਚੰਭਾ ਹੋਇਆ, ਜਿਹੋ ਜਿਹਾ ਕਿ ਭਾਰਤ ਦੇ ਬਹੁਤ ਸਾਰੇ ਜੰਗਲਾਂ ਵਿੱਚ ਘੁੰਮਦਿਆਂ ਫਿਰਦਿਆਂ ਪਹਿਲਾਂ ਕਦੇ ਨਹੀਂ ਸੀ ਹੋਇਆ। ਝਰਨੇ ਤੋਂ ਉੱਪਰ ਵਲ ਕੁਝ ਦੂਰੀ 'ਤੇ ਨਦੀ ਨੂੰ ਬੇੜੀ ਵਿੱਚ ਪਾਰ ਕਰਦਿਆਂ, ਮੇਰਾ ਧਿਆਨ, ਘਣੇ ਸੰਘਣੇ ਵਣ ਵਿਚਕਾਰ, ਕੁੱਝ ਗੂੜ੍ਹੇ ਲਾਲ ਰੰਗ ਜਾਂ ਜਾਮਣੀ ਰੰਗ ਦੀਆਂ ਟੁਕੜੀਆਂ ਵਲ ਆਪ ਮੁਹਾਰੇ ਹੀ ਖਿੱਚਿਆ ਗਿਆ। ਨਦੀ ਪਾਰ ਕਰਨ ਤੋਂ ਬਾਅਦ ਅਸੀਂ ਇਹ ਖੋਜ ਕਰਨ ਲਈ ਗਏ ਕਿ ਏਡੇ ਸੁਹਣੇ ਰੰਗਾਂ ਦਾ ਸਰੋਤ ਕੀ ਸੀ। ਅਸੀਂ ਕੁੱਝ ਬਹੁਤ ਹੀ ਵੱਡੇ ਵੱਡੇ ਰੁੱਖ, ਜੋ 20 ਮੀਟਰ ਤੋਂ ਵੀ ਵਧੇਰੇ ਉੱਚੇ ਸਨ, ਭਰ-ਖੇੜੇ ਵਿੱਚ ਵੇਖੇ। ਸਾਰੇ ਦੇ ਸਾਰੇ ਰੁੱਖ ਜਿਵੇਂ ਸਾਕਾਰ ਰੰਗਾਂ ਦਾ ਸਮੂਹ ਹੋਣ। ਇਹ ਸੀ, ਜਰੁੱਲ ਜਿਸ ਨੂੰ 'ਗੁਲ-ਇ-ਮਲਿਕਾ' ਵੀ ਆਖਦੇ ਹਨ ਅਤੇ ਜਿਸ ਦਾ ਵਿਗਿਆਨਕ ਨਾਂ ਹੈ ਲੈਜਰਸਟ੍ਰੋਮੀਆ ਸਪੇਸੀਓਸਾ। ਰੁੱਖ ਹੇਠਲੀ ਜ਼ਮੀਨ 'ਤੇ ਜਿਵੇਂ ਫੁੱਲਾਂ ਦਾ ਗ਼ਲੀਚਾ ਵਿਛਿਆ ਹੋਇਆ ਹੋਵੇ। ਅਤੇ ਇਸ ਨਾਲ ਰੁੱਖ ਦੀ ਦਿਲਕਸ਼ੀ ਵਿਚ ਹੋਰ ਵੀ ਵਾਧਾ ਹੋ ਗਿਆ। ਸ਼ਹਿਰ ਦੀਆਂ ਗਲੀਆਂ-ਸੜਕਾਂ ਵਿੱਚ, ਜਰੁੱਲ ਦਾ ਰੁੱਖ, ਛੇ ਕੁ ਮੀਟਰ ਤੋਂ ਵਧੇਰੇ ਉੱਚਾ ਕਦੇ-ਕਦਾਈਂ ਹੀ ਹੁੰਦਾ ਹੈ ਅਤੇ ਰੰਗ ਮੁੱਖ ਤੌਰ ਤੇ ਜਾਮਣੀ ਜਾਂ ਹਲਕਾ ਜਾਮਣੀ ਹੁੰਦਾ ਹੈ। ਪਰ ਉੱਤਰੀ ਕਨਾਰਾ 'ਚ, ਆਪਣੇ ਮੂਲ ਟਿਕਾਣਿਆਂ 'ਤੇ, ਫੁੱਲਾਂ ਦਾ ਰੰਗ ਕਿਤੇ ਹਲਕਾ ਸੀ ਅਤੇ ਉਹ ਇੱਕ ਬਹੁਤ ਹੀ ਵੱਡੇ ਆਕਾਰ ਦੇ ਰੁੱਖ 'ਤੇ ਲੱਗੇ ਹੋਏ ਸਨ।




ਚਿੱਤਰ 9. ਜਰੁੱਲ (ਲੈਜਰਸਟ੍ਰੋਮੀਆ ਸਪੇਸੀਓਸਾ)

## ਵਰਣਨ

ਸ਼ਹਿਰਾਂ ਦੀਆਂ ਗਲੀਆਂ-ਸੜਕਾਂ ਦੇ ਕਿਨਾਰੇ ਅਤੇ ਬਾਗ਼ਾਂ ਵਿਚ, ਇਹ ਰੁੱਖ ਆਮ ਤੌਰ 'ਤੇ 7-10 ਮੀਟਰ ਉੱਚਾ ਹੋ ਜਾਂਦਾ ਹੈ। ਇਸ ਦਾ ਤਣਾ ਸਿੱਧਾ ਸਤੋਰ ਅਤੇ ਪੀਲੇ ਰੰਗ ਦਾ ਹੁੰਦਾ ਹੈ। ਪੱਤੇ ਸਾਦੇ ਜਿਹੇ ਅਤੇ ਵੱਡੇ ਵੱਡੇ ਹੁੰਦੇ ਹਨ, ਆਮ ਤੌਰ 'ਤੇ 15 ਕੁ ਸੈਂਟੀਮੀਟਰ ਲੰਮੇ ਅਤੇ 6-8 ਸੈਂਟੀਮੀਟਰ ਚੌੜੇ। ਪੱਤੇ ਦੀ ਸ਼ਕਲ ਕਾਫ਼ੀ ਹੱਦ ਤੱਕ ਅੰਬ ਦੇ ਪੱਤੇ ਵਰਗੀ ਹੁੰਦੀ ਹੈ, ਪਰ ਇਹ ਉਸ ਨਾਲੋਂ ਕੁਝ ਵੱਧ ਚੌੜਾ ਹੁੰਦਾ ਹੈ। ਨੋਕ ਵਲ ਨੂੰ ਇਹ ਥੋੜ੍ਹਾ ਪਤਲਾ ਤੇ ਤੰਗ-ਸੌੜਾ ਹੁੰਦਾ ਹੈ। ਪੱਤੇ ਦੀ ਡੰਡੀ ਛੋਟੀ ਤੇ ਮਜ਼ਬੂਤ ਹੁੰਦੀ ਹੈ। ਪੱਤੇ ਦੀ ਸਤ੍ਹਾ 'ਤੇ ਇੱਕ ਸਾਫ਼ ਉੱਭਰਵੀਂ ਕੇਂਦਰੀ ਰਗ ਹੁੰਦੀ ਹੈ ਅਤੇ ਉਸ ਦੇ ਦੋਵਾਂ ਪਾਸਿਆਂ 'ਤੇ 10-12 ਰਗਾਂ ਹੁੰਦੀਆਂ ਹਨ, ਜੋ ਪੱਤੇ ਦੇ ਸਿਰਿਆਂ ਵਲ ਉੱਪਰ ਵਲ ਨੂੰ ਮੁੜ ਜਾਂਦੀਆਂ ਹਨ ਅਤੇ ਪੱਤੇ ਦੇ ਬਿਲਕੁਲ ਕਿਨਾਰੇ 'ਤੇ ਇੱਕ ਲਹਿਰੀਆ ਲਕੀਰ-ਜਿਹੀ 'ਚ, ਆਪੋ ਵਿੱਚ ਜੁੜ ਜਾਂਦੀਆਂ ਹਨ।

ਇਹ ਇੱਕ ਪੱਤਝੜੀ ਰੁੱਖ ਹੈ। ਪੱਤੇ ਸਾਲ ਵਿਚ, ਇਕ ਵਾਰ ਝੜਦੇ ਹਨ, ਪਰ ਸਾਰੇ ਪੱਤੇ ਇਕਦਮ ਹੀ ਨਹੀਂ ਝੜ ਜਾਂਦੇ। ਉਹ ਫ਼ਰਵਰੀ ਅਤੇ ਮਾਰਚ ਦੇ ਦੌਰਾਨ ਝੜਦੇ ਹਨ। ਝੜਨ ਵੇਲੇ, ਉਹ ਕੁੱਝ ਕੁੱਝ ਲਾਲ ਜਾਂ ਜ਼ਰਦ ਜਿਹੇ ਰੰਗ ਦੇ ਹੋ ਜਾਂਦੇ ਹਨ। ਨਵੇਂ ਪੱਤੇ ਛੋਟੇ-ਛੋਟੇ ਫੁੱਲਾਂ ਦੇ ਨਾਲ ਹੀ ਮਈ ਵਿਚ ਨਿਕਲਦੇ ਹਨ। ਫੁੱਲ ਲੰਮੇ ਗੁੱਛਿਆ ਜਾਂ ਪੁਸ਼ਪ-ਪੁੰਜਾਂ ਦੇ ਰੂਪ 'ਚ ਨਿਕਲਦੇ ਹਨ। ਉਹ ਸ਼ਾਖ਼ਾਂ ਦੇ ਐਨ ਸਿਰਿਆਂ 'ਤੇ ਨਿੱਕਲਦੇ ਹਨ ਅਤੇ ਫੁੱਲ-ਲੱਗਰਾਂ 30 ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ। ਪਹਿਲਾ ਉਹ ਫੁੱਲ ਖੁੱਲ੍ਹਦੇ-ਖਿੜਦੇ ਹਨ, ਜੋ ਫੁੱਲ-ਲੱਗਰ ਦੇ ਮੁੱਢ 'ਤੇ ਹੁੰਦੇ ਹਨ ਅਤੇ ਸੱਭ ਤੋਂ ਅਖ਼ੀਰ 'ਤੇ ਉਹ ਜੋ ਲੱਗਰ ਦੇ ਸਿਰੇ ਦੇ ਨੇੜੇ ਹੁੰਦੇ ਹਨ। ਜਿਵੇਂ ਕਿ ਉੱਪਰ ਦੱਸਿਆ ਗਿਆ ਹੈ, ਫੁੱਲਾਂ ਦਾ ਰੰਗ ਮੁੱਖ ਤੌਰ 'ਤੇ ਜਾਮਣੀ ਜਿਹਾ, ਜਾਂ ਨਿਸਿਚਤ ਤੌਰ 'ਤੇ ਜਾਮਣੀ ਜਾਂ ਬੈਂਗਣੀ ਹੁੰਦਾ ਹੈ। ਇਸੇ ਵੰਸ਼ ਦੀ ਇਕ ਹੋਰ ਜਾਤੀ ਵੀ ਹੈ, ਲੈਜਰਸਟ੍ਰੋਮੀਆ ਇੰਡੀਕਾ (ਆਮ ਵਿਲਾਇਤੀ ਮਹਿੰਦੀ) ਜਿਸ ਨੂੰ ਸ਼ਹਿਰਾਂ ਦੀਆਂ ਗਲੀਆਂ-ਸੜਕਾਂ 'ਤੇ ਲਾਉਣ ਲਈ ਤਰਜੀਹ ਦਿਤੀ ਜਾਂਦੀ ਹੈ, ਕਿਉਂਕਿ ਉਸਦਾ ਰੁੱਖ ਛੋਟਾ ਅਤੇ ਵਧੇਰੇ ਗੱਠਵਾਂ ਹੁੰਦਾ ਹੈ ਅਤੇ ਉਸਦੇ ਫੁੱਲ ਵਧੇਰੇ ਲਾਲ-ਜਿਹੇ ਹੁੰਦੇ ਹਨ। ਫੁੱਲਾਂ ਨੂੰ ਟੇਕ ਦੇਣ ਵਾਲਾ ਦਲ-ਪੁੰਜ ਹਰਾ ਹੁੰਦਾ ਹੈ ਅਤੇ ਉਸ 'ਤੇ ਨਰਮ ਚਿੱਟਾ-ਜਿਹਾ ਫੁੱਲ ਖਿੜਿਆ ਹੋਇਆ ਹੁੰਦਾ ਹੈ। ਬਾਹਰਲਾ ਦਲ ਘੱਟ ਜਾਂ ਵਧ ਜੁੜਵਾਂ ਹੁੰਦਾ ਹੈ ਅਤੇ ਮਜ਼ਬੂਤ ਰਗ-ਰੇਸ਼ਿਆਂ ਵਾਲਾ ਪਿਆਲਾ-ਜਿਹਾ ਬਣਾਉਂਦਾ ਹੈ। ਪੰਖੜੀਆਂ ਜਾਮਣੀ-ਜਿਹੀਆਂ ਹੁੰਦੀਆਂ ਹਨ, ਮਜ਼ਬੂਤ ਨਾੜਾਂ ਵਾਲੀਆਂ, ਜੋ ਬਹੁਤ ਹੀ ਥੋੜ੍ਹੇ ਜਿਹੇ ਮੁੱਢ ਤੋਂ ਅੱਗੇ ਫੈਲਦੀਆਂ ਹਨ। ਸਿਰੇ ਪੂਰੇ ਸਾਬਤ-ਸਬੂਤ ਹੁੰਦੇ ਹਨ ਜਾਂ ਫਿਰ ਕਿਨਾਰੀਦਾਰ ਤੋਂ ਲਹਿਰੀਆ, ਕੁੱਝ ਘੱਟ, ਕੁੱਝ ਵਧੇਰੇ। ਫੁੱਲ ਦੇ ਕੇਂਦਰ ਵਿਚ, ਬੂਰ-ਕੇਸਰ ਬਹੁਤ ਜ਼ਿਆਦਾ ਹੁੰਦੇ ਹਨ, ਜੋ ਲਾਲ-ਜਿਹੇ ਜਾਂ ਜ਼ਰਦ-ਜਿਹੇ ਰੰਗ ਦੇ ਹੁੰਦੇ ਹਨ, ਅਤੇ ਉਹ ਦਲ-ਪੁੰਜ ਨਾਲੋਂ ਛੋਟੇ ਹੁੰਦੇ ਹਨ। ਫਲ ਛੋਟੇ-ਛੋਟੇ ਹੁੰਦੇ ਹਨ, ਮੋਟੇ ਤੌਰ 'ਤੇ ਲੱਗਭਗ 2-3 ਸੈਂਟੀਮੀਟਰ ਲੰਮੇ, ਥੋੜ੍ਹੇ-ਬਹੁਤ ਗੋਲ-ਜਿਹੇ ਜਾਂ ਫਿਰ ਨੋਕ ਤੋਂ ਤਿੱਖੇ, ਫੁੱਲ ਦੀ ਬਚ-ਖੁਚ ਉਸ ਦੇ ਨਾਲ ਲੱਗੀ ਰਹਿੰਦੀ ਹੈ। ਫਲ ਮੌਨਸੂਨ ਦੇ ਸ਼ੁਰੂ ਵਿੱਚ ਬਣਦੇ ਹਨ ਅਤੇ ਉਹ ਫੁੱਲ-ਫੁਲਾਕਾ ਪੈਣ ਦੇ ਅਗਲੇ ਮੌਸਮ ਤੱਕ ਰੁੱਖ ਦੇ ਉਤੇ ਹੀ ਲੱਗੇ ਰਹਿੰਦੇ ਹਨ।



ਪਲੇਟ 9. ਧਰੇਕ (ਮੇਲੀਆ ਐਜ਼ਾਡਰੈਕ ਲਿੰਨ)

(ਦੇਖੋ ਸਫ਼ਾ 70)



ਪਲੇਟ 10. ਅਸੋਕ (ਪੋਲੀਐਲਥੀਆ ਲੋਂਗੀਫਲੀਆ (ਸੋਨ) ਥਾਅ
(ਦੇਖੋ ਸਫ਼ਾ 98)



ਪਲੇਟ 11. ਬਣ-ਕਪਾਸੀ (ਸਪੇਥੋਡੀਆ ਕੰਪੈਨਿਊਲੇਟਾ ਬਿਯੂ)

(ਦੇਖੋ ਸਫ਼ਾ 107)



ਪਲੇਟ 12. ਪਹਾੜੀ ਪਿੱਪਲ (ਥੈਸੱਪੇਸੀਆ ਪੋਪਲਨੀ ਸੋਲੈਂਡ)
(ਦੇਖੋ ਸਫ਼ਾ 119)

### ਫੁੱਲ-ਫੁਲਾਕੇ ਦਾ ਮੌਸਮ

ਫੁੱਲ-ਫੁਲਾਕਾ ਪੈਣ ਦਾ ਸਾਧਾਰਨ ਮੌਸਮ ਸਾਲ ਦਾ ਵਧੇਰੇ ਗਰਮ ਹਿੱਸਾ ਹੁੰਦਾ ਹੈ, ਮੌਨਸੂਨ ਤੋਂ ਇਕਦਮ ਪਹਿਲਾਂ। ਕਈ ਗਲੀਆਂ-ਸੜਕਾਂ 'ਚ, ਫੁੱਲ ਵਰਖਾ ਰੁੱਤ ਵਿਚ ਵੀ ਵੇਖੇ ਜਾ ਸਕਦੇ ਹਨ, ਧੁਰ ਸਤੰਬਰ ਤੱਕ। ਫੁੱਲ ਬਹੁਤ ਜ਼ਿਆਦਾ ਭਰਵੇਂ ਪੈਣ ਕਾਰਨ ਅਤੇ ਉਹਨਾਂ ਦੇ ਲੰਮੇ ਸਮੇਂ ਤੱਕ ਰੁੱਖ 'ਤੇ ਰਹਿਣ ਕਾਰਨ, ਇਹ ਰਸਤਿਆਂ-ਸੜਕਾਂ 'ਤੇ ਲਾਉਣ ਲਈ, ਇੱਕ ਬਹੁਤ ਹੀ ਵਧੀਆ ਰੁੱਖ ਹੈ। ਇਹ ਸਾਰੇ ਹੀ ਟਾਪੂਹਾਰ ਭਾਰਤ ਵਿਚ, ਬੰਬਈ ਤੋਂ ਦੱਖਣ ਵਲ ਧੁਰ ਕੰਨਿਆ ਕੁਮਾਰੀ ਤੱਕ ਮਿਲਦਾ ਹੈ।

### ਵੰਡ

ਇਹ ਰੁੱਖ ਪੱਛਮੀ ਘਾਟ ਦਾ ਮੂਲ ਰੁੱਖ ਹੈ ਅਤੇ ਬੈਲਗਾਮ ਦੇ ਨੇੜੇ-ਤੇੜੇ ਤੋਂ ਲੈ ਕੇ, ਦੱਖਣ ਵਲ ਨੂੰ, ਉੱਤਰੀ ਤੇ ਦੱਖਣੀ ਕਨਾਰਾ ਤੋਂ ਹੋ ਕੇ, ਧੁਰ ਮਾਲਾਬਾਰ ਅਤੇ ਟ੍ਰਾਵਨਕੋਰ ਤੱਕ, ਸਦਾ-ਬਹਾਰ ਵਣਾਂ ਵਿਚ, ਵਿਸ਼ੇਸ਼ ਕਰਕੇ ਦਰਿਆਵਾਂ ਅਤੇ ਨਦੀਆਂ-ਨਾਲਿਆਂ ਦੇ ਆਸ-ਪਾਸ ਹੁੰਦਾ ਹੈ। ਇਹ ਸ੍ਰੀਲੰਕਾ, ਬਰ੍ਹਮਾ ਅਤੇ ਪੂਰਬ ਵਲ ਨੂੰ ਮਾਲੀ ਟਾਪੂ, ਆਸਟਰੇਲੀਆ ਤੱਕ ਅਤੇ ਉਤਰ ਵਲ ਚੀਨ ਤੱਕ, ਵੀ ਪਾਇਆ ਜਾਂਦਾ ਹੈ।

### ਵਰਤੋਂ

ਇਹ ਰੁੱਖ ਕਈ ਕਾਰਨਾਂ ਕਰਕੇ ਆਰਥਿਕ ਅਹਿਮੀਅਤ ਵਾਲਾ ਹੈ। ਇਸ ਦੇ ਫੁੱਲ, ਇਸ ਨੂੰ ਬਾਗ਼-ਬਗ਼ੀਚਿਆਂ ਅਤੇ ਸੜਕਾਂ, ਰਸਤਿਆਂ ਲਈ ਇੱਕ ਵਡਮੁੱਲਾ ਰੁੱਖ ਬਣਾਉਂਦੇ ਹਨ। ਇਸ ਦੀ ਲੱਕੜੀ, ਇਸਦੇ ਗੁਣਾਂ ਕਰਕੇ ਪਾਣੀ ਹੇਠ ਖ਼ਾਸ ਤੌਰ 'ਤੇ ਬਹੁਤ ਚੰਗੀ ਮੰਨੀ ਜਾਂਦੀ ਹੈ। ਇਸੇ ਕਰਕੇ ਬੰਦਰਗਾਹਾਂ ਤੇ ਪੁਸ਼ਤਿਆਂ ਅਤੇ ਥੰਮ੍ਹਾਂ ਲਈ, ਕਿਸ਼ਤੀਆਂ ਅਤੇ ਤੁਲੇ-ਡੋਂਗੇ ਬਣਾਉਣ ਲਈ ਅਤੇ ਅਜਿਹੇ ਢਾਂਚਿਆਂ ਦੀ ਉਸਾਰੀ ਲਈ ਵਰਤੋਂ ਵਿਚ ਲਿਆਂਦੀ ਜਾਂਦੀ ਹੈ ਜਿਹਨਾਂ ਨੇ ਲਗਾਤਾਰ ਜਾਂ ਬਹੁਤਾ ਚਿਰ ਪਾਣੀ ਦੇ ਸੰਪਰਕ ਵਿਚ ਰਹਿਣਾ ਹੁੰਦਾ ਹੈ। ਬਰਮ੍ਹਾ ਵਿਚ ਤਾਂ, ਆਪਣੇ ਆਰਥਿਕ ਮੁੱਲ ਦੇ ਪੱਖੋਂ, ਇਸ ਦੀ ਲੱਕੜੀ ਸਿਰਫ਼ ਸਾਗਵਾਨ ਤੋਂ ਦੂਜੇ ਸਥਾਨ 'ਤੇ ਸਮਝੀ ਜਾਂਦੀ ਹੈ। ਆਪਣੇ ਔਸ਼ਧੀ ਗੁਣਾਂ ਕਰਕੇ ਵੀ, ਇਹ ਰੁੱਖ ਉਪਯੋਗੀ ਹੈ। ਬੀਜ ਖ਼ੁਮਾਰੀ ਲਿਆਉਣ ਵਾਲੇ ਅਤੇ ਛਿੱਲ ਜੁਲਾਬ ਲਿਆਉਣ ਵਾਲੀ ਦੱਸੀ ਜਾਂਦੀ ਹੈ। ਜੜ੍ਹ ਬੁਖ਼ਾਰ ਅਤੇ ਪੇਚਿਸ਼ ਦੇ ਇਲਾਜ 'ਚ ਵਰਤੀ ਜਾਂਦੀ ਹੈ। ਪਿੱਛੇ-ਜਿਹੇ ਇਹ ਵੀ ਪਤਾ ਲੱਗਾ ਹੈ ਕਿ ਇਸ ਰੁੱਖ ਦੇ ਸਾਰੇ ਹੀ ਹਿੱਸੇ, ਸ਼ੱਕਰਰੋਗ ਦੇ ਇਲਾਜ ਲਈ ਬਹੁਤ ਲਾਭਕਾਰੀ ਹਨ।

## 22. ਮੱਹੂਆ

*ਮਧੁਕਾ ਇੰਡੀਕਾ ਜਮਿਲ*

(ਕੁਲ : ਸੈਪੋਟੇਸੀ)

ਭਾਰਤ ਵਿਚ ਬਹੁਤ ਥੋੜ੍ਹੇ ਰੁੱਖ ਮੱਹੂਏ ਦੇ ਰੁੱਖ ਨਾਲੋਂ ਵਧੇਰੇ ਉਪਯੋਗੀ ਤੇ ਵਧੇਰੇ ਸ਼ਾਹੀ

ਸ਼ਾਨ ਵਾਲੇ ਹਨ। ਜਿਨ੍ਹਾਂ ਦੇ ਗੁਆਂਢ ਵਿਚ ਇਹ ਰੁੱਖ ਉਗਦਾ ਹੈ, ਉਨ੍ਹਾਂ ਲਈ ਇਸ ਦਾ ਹਰ ਇਕ ਹਿੱਸਾ ਹੀ ਕੋਈ ਨਾ ਕੋਈ ਕੀਮਤੀ ਵਸਤੂ ਦਿੰਦਾ ਹੈ। ਵੱਖ-ਵੱਖ ਭਾਰਤੀ ਭਾਸ਼ਾਵਾਂ ਵਿਚ ਇਹ ਰੁੱਖ 'ਮਾਹੁਵਾ', ਜਾਂ 'ਮੌਹੂਆ' (ਬੰਗਾਲ, ਬੰਬਈ ਅਤੇ ਮੱਧ ਪ੍ਰਦੇਸ਼ ਆਦਿ), 'ਮਹੂਦਾ' (ਗੁਜਰਾਤ), ਇੱਲੀਪੀ (ਤਾਮਿਲ), ਇੱਪੀ (ਤੈਲਗੂ), 'ਮਧੂਕਾ' (ਸੰਸਕ੍ਰਿਤ) ਦੇ ਨਾਵਾਂ ਨਾਲ ਪ੍ਰਸਿੱਧ ਹੈ। ਵਿਗਿਆਨਕ ਤੌਰ 'ਤੇ, ਕੁੱਝ ਵਧੇਰੇ ਪੁਰਾਣੀਆਂ ਪੁਸਤਕਾਂ ਵਿਚ ਇਹ ਰੁੱਖ 'ਬੈਸੀਆ ਲੈਟੀਫ਼ੋਲੀਆ ਰੌਕਸਬ' ਹੇਠ ਦਿੱਤਾ ਗਿਆ ਹੈ। ਆਧੁਨਿਕ ਕਿਤਾਬਾਂ ਵਿੱਚ ਇਹ ਨਾਂ ਬਦਲ ਕੇ 'ਮਧੂਕਾ ਇੰਡੀਕਾ' ਕਰ ਦਿੱਤਾ ਗਿਆ ਹੈ। 'ਬੈਸੀਆ' ਨਾਂ ਦੀ ਵਰਤੋਂ ਪਹਿਲਾਂ ਐਲੀਓਨੀ (1766) ਵਲੋਂ 'ਚੇਨੋਪੋਡੀਆਸੀ' ਕੁਲ ਦੇ ਇੱਕ ਛੋਟੇ-ਜਿਹੇ ਪੋਦੇ ਲਈ ਕੀਤੀ ਗਈ ਸੀ ਅਤੇ ਨਤੀਜੇ ਦੇ ਤੌਰ 'ਤੇ ਇਸ ਦੀ ਵਰਤੋਂ ਸਾਡੇ ਰੁੱਖ ਲਈ ਕੀਤੀ ਜਾਣੀ ਚਾਹੀਦੀ ਸੀ। ਪੌਦਿਆਂ ਦੇ ਨਾਮਕਰਣ 'ਚ ਇੱਕ ਬੁਨਿਆਦੀ ਨੇਮ ਹੈ, ਹਰ ਇੱਕ ਪੌਦੇ ਲਈ ਇੱਕ ਨਾਂ ਅਤੇ ਹਰ ਨਾਂ ਲਈ ਸਿਰਫ਼ ਇੱਕ ਪੌਦਾ।

## ਵੰਡ

ਇਸ ਰੁੱਖ ਦਾ ਮੂਲ ਸਥਾਨ ਮੱਧ ਭਾਰਤ, ਗੁਜਰਾਤ ਅਤੇ ਪੱਛਮੀ ਘਾਟ ਦੇ ਨਾਲ-ਨਾਲ, ਪੂਰਬ ਵਲ ਨੂੰ ਛੋਟਾ ਨਾਗਪੁਰ ਤੱਕ ਹੈ। ਇਹ ਬੰਗਾਲ ਵਿਚ ਆਮ ਨਹੀਂ ਹੁੰਦਾ ਅਤੇ ਨਾ ਹੀ ਮਦਰਾਸ ਵਿੱਚ। ਸਾਰੇ ਟਾਪੂਹਾਰ ਭਾਰਤ ਵਿਚ ਇਹ ਆਮ ਉਗਾਇਆ ਜਾਂਦਾ ਹੈ।

## ਵਰਣਨ

ਇਹ ਇੱਕ ਵੱਡਾ ਸਾਰਾ ਪੱਤਝੜੀ ਰੁੱਖ ਹੈ, ਜੋ ਵੀਹ ਮੀਟਰ ਤੱਕ ਉੱਚਾ ਚਲਿਆ ਜਾਂਦਾ ਹੈ। ਇਸ ਦਾ ਛਤਰ ਬਹੁਤ ਫੈਲਰਵਾਂ ਹੁੰਦਾ ਹੈ। ਪੱਤੇ ਸ਼ਾਖ਼ਾਂ ਦੇ ਸਿਰਿਆਂ ਦੇ ਨੇੜੇ ਵਧੇਰੇ ਹੁੰਦੇ ਹਨ। ਹਰੇਕ ਪੱਤਾ 7-20X3-7 ਸੈਂਟੀਮੀਟਰ ਆਕਾਰ ਦਾ ਅਤੇ ਆਂਡੇ ਦੀ ਸ਼ਕਲ ਦਾ ਹੁੰਦਾ ਹੈ, ਛੋਟਾ ਹੋਣ ਵੇਲੇ ਥੋੜ੍ਹਾ-ਥੋੜ੍ਹਾ ਰੋਮਦਾਰ ਹੁੰਦਾ ਹੈ, ਪਰ ਅਖ਼ੀਰ 'ਤੇ ਰੋਮ-ਰਹਿਤ ਹੋ ਜਾਂਦਾ ਹੈ। ਫੁੱਲ, ਸ਼ਾਖ਼ਾਂ ਦੇ ਸਿਰਿਆਂ ਦੇ ਨੇੜੇ, ਸੰਘਣੇ-ਭਰਵੇਂ ਗੁੱਛਿਆਂ ਵਿਚ ਲੱਗਦੇ ਹਨ, ਆਮ ਤੌਰ 'ਤੇ ਉਦੋਂ, ਜਦ ਰੁੱਖ ਪੱਤਰ-ਹੀਣ ਹੁੰਦਾ ਹੈ। ਫੁੱਲ ਡੰਡੀਦਾਰ, ਹੇਠਲੇ ਪਾਸੇ ਨੂੰ ਲਮਕਦੇ, ਜ਼ੰਗਾਲ ਰੰਗੇ, ਵਾਲਦਾਰ ਹੁੰਦੇ ਹਨ। ਦਲ-ਪੁੰਜ ਲੱਗਭਗ 1.5 ਸੈਂਟੀਮੀਟਰ ਲੰਮਾ ਅਤੇ ਮੁੱਢ ਦੇ ਨੇੜੇ ਤੱਕ ਵੰਡਿਆ ਹੋਇਆ ਹੁੰਦਾ ਹੈ, ਉਸਦੇ ਆਮ ਤੌਰ 'ਤੇ ਚਾਰ ਖੰਡ ਹੁੰਦੇ ਹਨ। ਬਾਹਰਲਾ ਦਲ-ਪੁੰਜ ਮਲਾਈ-ਰੰਗਾ ਹੁੰਦਾ ਹੈ, ਲੱਗਭਗ 2.5-3 ਸੈਂਟੀਮੀਟਰ ਆਕਾਰ ਦਾ, ਨਰਮ ਗੁੱਦੇਦਾਰ। ਦਲ-ਪੁੰਜ ਦੀਆਂ ਲੱਗਭਗ 8-10 ਪੇਪਣੀਆਂ ਹੁੰਦੀਆਂ ਹਨ। ਬੂਰ-ਕੇਸਰ ਤਕਰੀਬਨ 25 ਹੁੰਦੇ ਹਨ। ਅੰਡ-ਕੋਸ਼ ਲੂੰਦਾਰ ਹੁੰਦਾ ਹੈ, ਜੋ 2.5 ਸੈਂਟੀਮੀਟਰ ਜਾਂ ਉਸ ਤੋਂ ਲੰਮੇ ਵਧਾਅ ਨੂੰ ਟੇਕ ਦਿੰਦਾ ਹੈ। ਫੱਲ ਗੁੱਦੇਦਾਰ, ਲੂੰਆਂ ਵਾਲਾ 3-5 ਸੈਂਟੀਮੀਟਰ ਲੰਮਾ ਹੁੰਦਾ ਹੈ, ਆਂਡੇ ਦੀ ਸ਼ਕਲ ਦਾ, ਪਹਿਲਾਂ ਹਰਾ ਹੁੰਦਾ ਹੈ, ਅਖ਼ੀਰ 'ਚ ਲਾਲ ਜਿਹਾ ਜ਼ਰਦ ਜਾਂ ਸੰਗਤਰੀ ਹੋ ਜਾਂਦਾ ਹੈ। ਉਸ ਵਿੱਚ 1-4 ਬੀਅ ਹੁੰਦੇ ਹਨ।

## ਵਰਤੋਂ

ਇਸ ਰੁੱਖ ਦੀ ਲੱਕੜੀ ਪੱਕੀ ਅਤੇ ਚੰਗੀ ਹੁੰਦੀ ਹੈ, ਪਰ ਉਹ ਭਾਰਤ ਵਿੱਚ ਘੱਟ ਹੀ ਵਰਤੀ




ਚਿੱਤਰ 10. ਮੱਹੂਆ (ਮਧੂਕਾ ਇੰਡੀਕਾ ਜਮਿਲ)

ਜਾਂਦੀ ਹੈ, ਕਿਉਂਕਿ ਇਸ ਰੁੱਖ ਦੇ ਹੋਰ ਉਤਪਾਦਨ ਕਿਤੇ ਵਧੇਰੇ ਕੀਮਤੀ ਹੁੰਦੇ ਹਨ। ਫੁੱਲ ਕੱਚੇ ਹੀ ਜਾਂ ਪਕਾ ਕੇ ਖਾਧੇ ਜਾਂਦੇ ਹਨ, ਜਾਂ ਫਿਰ ਕੇਕ ਬਣਾਉਣ ਲਈ ਵਰਤੇ ਜਾਂਦੇ ਹਨ। ਸੁੱਕੇ ਫੁੱਲਾਂ ਨੂੰ ਪਾਣੀ ਵਿਚ ਚੰਗੀ ਤਰ੍ਹਾਂ ਭਿਉਂ ਕੇ ਰੱਖਣ ਅਤੇ ਉਹਨਾਂ ਦਾ ਖ਼ਮੀਰ ਉੱਠ ਜਾਣ 'ਤੇ, ਕਸ਼ੀਦ ਕਰਨ ਉੱਤੇ ਇੱਕ ਸਪਿੱਰਟ ਬਣਦੀ ਹੈ, ਜੋ ਸਾਡੇ ਦੇਸ਼ ਵਿਚ ਕਈ ਕੰਮ ਆਉਂਦੀ ਹੈ। ਭਾਵੇਂ ਫੁੱਲਾਂ ਵਿੱਚ ਇੱਕ ਅਸੁਖਾਵੀਂ ਜਿਹੀ ਗੰਧ ਹੁੰਦੀ ਹੈ, ਜੋ ਕਸ਼ੀਦ ਕਰਨ ਤੋਂ ਬਾਅਦ ਵੀ, ਸਪਿੱਰਟ ਵਿਚ ਚਲੀ ਜਾਂਦੀ ਹੈ ਅਤੇ ਇਸ ਤਰ੍ਹਾਂ ਬਣਾਈ ਗਈ ਸਪਿੱਰਟ ਦੀ ਵਰਤੋਂ ਵੀ ਕਿਸੇ ਹੱਦ ਤੱਕ ਸੀਮਿਤ ਹੋ ਕੇ ਰਹਿ ਜਾਂਦੀ ਹੈ। ਪਰ ਗਿੱਦੜ, ਸੂਰ ਤੇ ਹਿਰਨ ਆਦਿ ਜੰਗਲੀ ਜਾਨਵਰ, ਮੱਹੂਏ ਦੇ ਫੁੱਲਾਂ ਦੇ ਬਹੁਤ ਸ਼ੌਕੀਨ ਹਨ। ਰਿੱਛ ਤਾਂ ਖ਼ਾਸ ਤੌਰ 'ਤੇ ਇਹ ਫੁੱਲ ਬੜੇ ਹੀ ਚਾਅ ਨਾਲ ਖਾਂਦੇ ਹਨ। ਇਸ ਗੱਲ ਦਾ ਰਿਕਾਰਡ ਵੀ ਮਿਲਦਾ ਹੈ ਕਿ ਰਿੱਛ ਏਨੀ ਜ਼ਿਆਦਾ ਮਾਤਰਾ ਵਿਚ, ਮੱਹੂਏ ਦੇ ਫੁੱਲ ਖਾ ਜਾਂਦੇ ਹਨ, ਜਿਹਨਾਂ ਦਾ ਕਿ ਉਹਨਾਂ ਦੇ ਢਿੱਡ ਵਿਚ ਖ਼ਮੀਰ ਉੱਠਣ ਲੱਗ ਪੈਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਵਿਚਾਰੇ ਰਿੱਛ ਪੂਰੀ ਤਰ੍ਹਾਂ ਨਸ਼ਈ ਹੋ ਜਾਂਦੇ ਹਨ। ਜਿਹਨਾਂ ਲੋਕਾਂ ਨੇ ਰਿੱਛਾਂ ਨੂੰ ਨਸੇ ਦੀ ਅਜਿਹੀ ਹਾਲਤ ਵਿੱਚ ਦੇਖਿਆ ਹੈ, ਉਹਨਾਂ ਦਾ ਕਹਿਣਾ ਹੈ ਕਿ ਰਿੱਛਾਂ ਦਾ ਵਤੀਰਾ ਇੰਨ-ਬਿੰਨ ਸ਼ਰਾਬੀਆਂ ਵਰਗਾ ਹੀ ਹੁੰਦਾ ਹੈ। ਫਲ ਅਤੇ ਉਸ ਦੇ ਸਾਰੇ ਹਿੱਸੇ ਆਰਥਿਕ ਵਰਤੋਂ ਵਿੱਚ ਆਉਂਦੇ ਹਨ। ਫਲ ਦੇ ਬਾਹਰਲੇ ਗੁੱਦੇਦਾਰ ਹਿੱਸੇ, ਸਾਡੇ ਕੁੱਝ ਪਹਾੜੀ ਕਬੀਲਿਆਂ ਵਲੋਂ, ਖ਼ਾਸ ਤੌਰ 'ਤੇ ਪੱਛਮੀ ਭਾਰਤ ਵਿਚ, ਖਾਣ ਦੀ ਵਸਤੂ ਵਜੋਂ ਵੀ ਵਰਤੇ ਜਾਂਦੇ ਹਨ। ਬੀਜਾਂ 'ਚੋਂ ਇੱਕ ਤੇਲ ਕੱਢਿਆ ਜਾਂਦਾ ਹੈ, ਜੋ ਜਲਾ ਕੇ ਰੌਸ਼ਨੀ ਕਰਨ ਲਈ ਵਰਤਿਆ ਜਾਂਦਾ ਹੈ। ਮੱਧ ਭਾਰਤ ਦੇ ਕੁੱਝ ਕਬੀਲੇ, ਇਸ ਤੇਲ ਨੂੰ ਖਾਣ ਲਈ ਵੀ ਇਸਤੇਮਾਲ ਕਰਦੇ ਹਨ। ਕਈ ਵਾਰ ਇਹ ਤੇਲ, ਘਿਉ ਵਿਚ ਮਿਲਾਵਟ ਕਰਨ ਲਈ ਵੀ ਵਰਤਿਆ ਜਾਂਦਾ ਹੈ। ਮੱਹੂਏ ਦੇ ਬੀਜਾਂ ਤੋਂ ਤਿਆਰ ਕੀਤਾ ਤੇਲ, ਵਿਸ਼ਾਲ ਪੈਮਾਨੇ 'ਤੇ ਸਾਬਣ ਬਣਾਉਣ ਲਈ ਵਰਤਿਆ ਜਾਂਦਾ ਹੈ। ਹਾਲ ਹੀ ਦੇ ਵਰ੍ਹਿਆਂ ਵਿੱਚ, ਭਾਰਤ ਦੀਆਂ ਸਾਬਣ ਤਿਆਰ ਕਰਨ ਵਾਲੀਆਂ ਕੁੱਝ ਫ਼ਰਮਾਂ ਨੇ, ਮੱਹੂਏ ਦੇ ਤੇਲ ਨੂੰ ਕੱਚੇ ਮਾਲ ਵਜੋਂ ਵਰਤਣਾ ਸ਼ੁਰੂ ਕਰ ਦਿੱਤਾ ਹੈ।

ਮੱਧ ਅਤੇ ਪੱਛਮੀ ਭਾਰਤ ਦੇ ਗੌਂਡ ਕਬੀਲੇ ਅਤੇ ਹੋਰ ਕਬੀਲਿਆਂ ਦੇ ਲੋਕਾਂ ਲਈ, ਮੱਹੂਏ ਦਾ ਰੁੱਖ ਭੋਜਨ ਦਾ ਇੱਕ ਮਹੱਤਵਪੂਰਨ ਵਸੀਲਾ ਹੈ। ਇਹ ਰੁੱਖ ਖ਼ਾਸ ਕਰਕੇ ਇਸ ਲਈ ਵੀ ਅਹਿਮ ਹੈ ਕਿ ਇਸ ਨੂੰ ਫੁੱਲ ਅਤੇ ਫਲ ਗਰਮੀ ਦੇ ਮੌਸਮ ਵਿੱਚ ਲੱਗਦੇ ਹਨ, ਜਦ ਕਿ ਚੌਲਾਂ ਦਾ ਭੰਡਾਰ ਬਹੁਤ ਘੱਟ ਹੁੰਦਾ ਹੈ। ਇਸ ਗੱਲ ਦੀ ਰਿਪੋਰਟ ਵੀ ਮਿਲੀ ਹੈ ਕਿ ਮਰਾਠਾ ਹਕੂਮਤ ਦੇ ਅਧੀਨ, ਦੇਸ਼ ਦੇ ਪਰਬਤੀ ਇਲਾਕਿਆਂ ਵਿਚ ਮੱਹੂਏ ਦੇ ਰੁੱਖ ਕੱਟਣ ਦਾ ਰਿਵਾਜ ਆਮ ਸੀ, ਤਾਂ ਜੋ .ਗੈਰ ਕਾਨੂੰਨੀ ਪਹਾੜੀ ਕਬੀਲਿਆਂ ਨੂੰ ਭੁੱਖੇ ਮਾਰ ਕੇ, ਉਹਨਾਂ ਦੀ ਗਿਣਤੀ ਘੱਟ ਕੀਤੀ ਜਾ ਸਕੇ। ਪੱਛਮੀ ਭਾਰਤ ਵਿਚ, ਹਾਲ ਹੀ ਦੇ ਕੁੱਝ ਵਰ੍ਹਿਆਂ ਦੇ ਦੌਰਾਨ ਮੱਹੂਏ ਦੇ ਬਹੁਤ ਸਾਰੇ ਰੁੱਖ ਸਰਕਾਰੀ ਹੁਕਮਾਂ ਹੇਠ ਕੱਟ ਦਿੱਤੇ ਗਏ ਹਨ, ਤਾਂ ਜੋ ਸਥਾਨਿਕ ਲੋਕਾਂ ਨੂੰ ਨਾਜਾਇਜ਼ ਸ਼ਰਾਬ ਬਣਾਉਣ ਤੋਂ ਰੋਕਿਆ ਜਾ ਸਕੇ। ਇਹ ਗੱਲ ਬੜੇ ਅਫ਼ਸੋਸ ਦੀ ਹੈ, ਕਿਉਂਕਿ ਇਹ ਰੁੱਖ ਭੋਜਨ ਅਤੇ ਇਮਾਰਤੀ ਲੱਕੜੀ ਦਾ ਵੱਡਮੁੱਲਾ ਵਸੀਲਾ ਹੈ ਅਤੇ ਇਹ ਹਲਕੀਆਂ ਜ਼ਮੀਨਾਂ ਵਿੱਚ ਵੀ ਥੋੜ੍ਹੀ ਜਿਹੀ ਸੰਭਾਲ ਨਾਲ, ਜਾਂ ਸੰਭਾਲ ਤੋਂ ਬਗੈਰ ਹੀ ਹੋ ਜਾਂਦਾ ਹੈ। ਮਹੂਏ ਦੇ ਰੁੱਖਾਂ ਦੀ ਕਟਾਈ ਨੇ, ਸਾਡੇ ਲੋਕਾਂ ਨੂੰ ਸ਼ਰਾਬ ਬੰਦੀ ਨਹੀਂ ਸਿਖਾਈ।

# 23 ਅੰਬ

## *ਮੈਂਜੀਫੈਰਾ ਇੰਡੀਕਾ ਲਿੰਨ*

(ਕੁਲ : ਐਨਾਕਾਰਡੀਏਸੀ)

ਭਾਰਤੀ ਰੁੱਖਾਂ ਬਾਰੇ ਕੋਈ ਵੀ ਕਿਤਾਬ ਮੁਕੰਮਲ ਨਹੀਂ ਹੋਵੇਗੀ, ਜੇ ਅੰਬ ਦੇ ਰੁੱਖ ਨੂੰ ਛੱਡ ਦਿੱਤਾ ਜਾਵੇ। ਇਹ ਠੀਕ ਹੈ ਕਿ ਸਾਧਾਰਨ ਤੌਰ 'ਤੇ, ਇਹ ਰੁੱਖ ਸਾਡੇ ਕਸਬਿਆਂ ਅਤੇ ਸ਼ਹਿਰਾਂ ਵਿਚ, ਸੜਕਾਂ ਅਤੇ ਰਸਤਿਆਂ 'ਤੇ ਲਾਉਣ ਲਈ ਨਹੀਂ ਵਰਤਿਆ ਜਾਂਦਾ। ਪਰੰਤੂ ਕਦੇ-ਕਦੇ ਇਹ ਸੜਕ-ਕਿਨਾਰੇ ਦੇ ਰੁੱਖ ਵਜੋਂ ਉਗਾ ਲਿਆ ਜਾਂਦਾ ਹੈ ਅਤੇ ਇਹ ਗੱਲ ਹੀ, ਅੰਬ ਨੂੰ ਇਸ ਪੁਸਤਕ ਵਿਚ ਸ਼ਾਮਿਲ ਕੀਤੇ ਜਾਣ ਨੂੰ ਜਾਇਜ਼ ਕਰਾਰ ਦੇਣ ਲਈ ਕਾਫ਼ੀ ਹੈ। ਸਾਡੇ ਬਹੁਤ ਸਾਰੇ ਪਿੰਡਾਂ ਵਿਚ, ਹੁਣ ਬੋਹੜ ਦੇ ਰੁੱਖ ਦੀ ਥਾਂ 'ਤੇ, ਅੰਬ ਦਾ ਰੁੱਖ, ਲੋਕਾ ਦੇ ਮਿਲਣ ਦਾ ਸਥਾਨ ਬਣਦਾ ਜਾ ਰਿਹਾ ਹੈ, ਜਿੱਥੇ ਕਿ ਸਾਡੇ ਸਮਾਜਿਕ ਜੀਵਨ ਦੀਆ ਜ਼ਿਆਦਾਤਰ ਸਰਗਰਮੀਆ ਸਿਰੇ ਚੜ੍ਹਦੀਆਂ ਹਨ ਅਤੇ ਲੋਕ ਆਪੋ-ਵਿਚ ਗੱਪ-ਸ਼ੱਪ ਮਾਰਦੇ ਹਨ।

ਅੰਬ ਦਾ ਰੁੱਖ ਉੱਤਰ ਵਿੱਚ ਹਿਮਾਲਾ ਪਰਬਤ ਦੀਆਂ ਨੀਵੀਆਂ ਢਲਾਨਾਂ ਤੋਂ ਲੈ ਕੇ, ਧੁਰ ਦੱਖਣ ਵਿੱਚ, ਕੰਨਿਆ ਕੁਮਾਰੀ ਤੱਕ, ਸਾਰੇ ਹੀ ਟਾਪੂਹਾਰ ਭਾਰਤ ਵਿੱਚ ਜੰਗਲੀ ਰੂਪ ਵਿਚ ਅਤੇ ਖੇਤੀ ਅਧੀਨ ਪਾਇਆ ਜਾਂਦਾ ਹੈ। ਭਾਰਤ ਦੇ ਸਾਹਿਤ ਅਤੇ ਮੂਰਤੀ ਕਲਾ ਵਿਚ ਆਏ ਹਵਾਲਿਆਂ ਨੂੰ ਵੇਖਦਿਆਂ, ਇਹ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ ਕਿ ਇਸ ਰੁੱਖ ਦੀ ਕਾਸ਼ਤ, ਸਾਡੇ ਦੇਸ਼ ਵਿਚ, ਹਜ਼ਾਰਾਂ ਹੀ ਵਰ੍ਹਿਆਂ ਤੋਂ ਹੁੰਦੀ ਚਲੀ ਆ ਰਹੀ ਹੈ। ਮਾਹਿਰਾਂ ਵਿਚ, ਇਸ ਰੁੱਖ ਦੇ ਮੂਲ-ਘਰ ਬਾਰੇ, ਹਾਲੇ ਤੱਕ ਵੀ ਵਾਦ-ਵਿਵਾਦ ਹੈ, ਭਾਵੇਂ ਕਿ ਉਹ ਆਮ ਤੌਰ 'ਤੇ ਇਸ ਗੱਲ 'ਤੇ ਸਹਿਮਤ ਹਨ ਕਿ ਅੰਬ ਦਾ ਰੁੱਖ ਦੱਖਣੀ ਏਸ਼ੀਆ ਜਾਂ ਦੱਖਣ-ਪੂਰਬੀ ਏਸ਼ੀਆ ਅਤੇ ਮਲਾਇਆ ਤੋਂ ਆਇਆ ਹੈ। ਇਸ ਵੇਲੇ ਆਸਾਮ-ਬਰਮ੍ਹਾ ਦੇ ਖ਼ਿੱਤੇ ਨੂੰ, ਅੰਬ ਦੇ ਰੁੱਖ ਦਾ, ਸੰਭਵ ਤੌਰ 'ਤੇ, ਮੂਲ-ਘਰ ਮੰਨਿਆ ਜਾਂਦਾ ਹੈ।

### ਨਾਂ

18ਵੀ ਸਦੀ ਵਿਚ ਲਿੰਨ ਨੇ ਇਸ ਰੁੱਖ ਨੂੰ 'ਮੈਂਜੀਫ਼ੈਰਾ ਇੰਡੀਕਾ' ਦਾ ਵਿਗਿਆਨਕ ਨਾਂ ਦਿਤਾ ਸੀ, ਜਿਸ ਦਾ ਅਰਥ ਹੈ -- "ਭਾਰਤੀ ਅੰਬ-ਉਪਜਾਊ ਰੁੱਖ।" ਅੰਗਰੇਜ਼ੀ ਅਤੇ ਹੋਰ ਯੂਰਪੀ ਭਾਸ਼ਾਵਾਂ ਵਿੱਚ, ਇਹ ਰੁੱਖ 'ਮੈਂਗੋ ਟ੍ਰੀ' ਵਜੋਂ ਪ੍ਰਸਿੱਧ ਹੈ। ਸਾਫ਼ ਜ਼ਾਹਿਰ ਹੈ ਕਿ ਇਸ ਨਾਂ ਦਾ ਨਿਕਾਸ ਮਲਾਇਆਈ ਮੈਂਗਾ ਜਾਂ ਤਾਮਿਲ 'ਮਾਂਗਾ' ਤੋਂ ਪੁਰਤਗਾਲੀ ਭਾਸ਼ਾ ਰਾਹੀਂ ਹੋਇਆ। ਸੰਸਕ੍ਰਿਤ ਸਾਹਿਤ ਵਿਚ ਇਹ ਰੁੱਖ ਕਈ ਨਾਵਾਂ ਨਾਲ ਪ੍ਰਸਿੱਧ ਰਿਹਾ ਹੈ, ਜਿਵੇਂ ਕਿ 'ਅਮਰਾ', 'ਚੂਟਾ ਰਸਲਾ' ਇਤਿਆਦਿ। ਕਈ ਉਤਰੀ ਭਾਰਤੀ ਭਾਸ਼ਾਵਾਂ ਵਿੱਚ ਰੁੱਖ ਆਮ, ਅੰਬ, ਅੰਬਾ ਆਦਿ ਦੇ ਨਾਵਾਂ ਨਾਲ ਪ੍ਰਸਿੱਧ ਹੈ।




ਚਿੱਤਰ 11. ਅੰਬ (ਮੈਂਜੀਫੇਰਾ ਇੰਡੀਕਾ ਲਿੰਨ)

## ਵਰਤੋਂ

ਭਾਰਤੀ ਸਾਹਿਤ ਵਿੱਚ ਮੁਸ਼ਕਿਲ ਨਾਲ ਹੀ ਕੋਈ ਰੁੱਖ ਹੋਵੇਗਾ, ਜਿਸਨੂੰ ਅੰਬ ਦੇ ਰੁੱਖ ਨਾਲੋਂ ਵਧੇਰੇ ਪ੍ਰਸਿੱਧੀ ਤੇ ਇੱਜ਼ਤ ਹਾਸਿਲ ਹੋਵੇ। ਇਸ ਵਲ 'ਇੱਛਾਪੂਰਤੀ ਰੁੱਖ' ਵਜੋਂ ਸੰਕੇਤ ਕੀਤਾ ਗਿਆ ਹੈ। ਇਸ ਦਾ ਨਾਂ ਮਨੁੱਖਾਂ ਜਾਂ ਵਸਤੂਆਂ ਲਈ ਪ੍ਰੇਮ-ਭਾਵ ਤੇ ਭਗਤੀ ਦੇ ਪ੍ਰਤੀਕ ਵਜੋਂ ਵਰਤਿਆ ਜਾਂਦਾ ਰਿਹਾ ਹੈ। ਕਾਲੀਦਾਸ ਅਤੇ ਹੋਰ ਕਵੀਆਂ ਨੇ ਇਸਦੇ ਫੁੱਲਾਂ ਦਾ ਜ਼ਿਕਰ ਪ੍ਰੇਮ ਦੇ ਦੇਵਤਾ, ਮਨਮਥ ਦੇ ਤੀਰਾਂ-ਨੇਜ਼ਿਆਂ ਵਜੋਂ ਕੀਤਾ ਹੈ। ਭਾਰਤੀ ਸਾਹਿਤ ਅਤੇ ਮੂਰਤੀ ਕਲਾ ਵਿਚ ਵੀ ਇਸ ਦੀ ਸ਼ਾਨਦਾਰ ਪੇਸ਼ਕਾਰੀ ਹੋਈ ਹੈ। ਇਥੇ ਕੇਵਲ 150 ਪੂਰਵ ਈਸਵੀ ਦੇ ਸਾਂਚੀ ਦੇ ਸਤੂਪਾਂ ਦਾ ਹਵਾਲਾ ਦੇਣਾ ਹੀ ਕਾਫ਼ੀ ਹੈ, ਜੋ ਕਿ ਵਧੇਰੇ ਉੱਘੀ-ਉੱਘੜਵੀਂ ਭਵਨ ਉਸਾਰੀ ਕਲਾ ਦੇ ਵੱਖ-ਵੱਖ ਵਰਗਾਂ ਵਿੱਚ, ਇਸ ਰੁੱਖ ਅਤੇ ਉਸਦੇ ਫਲ ਨੂੰ ਦਰਸਾਉਂਦੇ ਹਨ।

ਭਾਰਤ ਵਿੱਚ ਅੰਬ ਨੂੰ ਠੀਕ ਹੀ, ਫਲਾਂ ਦਾ ਰਾਜਾ ਸਮਝਿਆ ਜਾਂਦਾ ਹੈ। ਇਸ ਵੇਲੇ ਦੇਸ਼ ਭਰ ਵਿੱਚ ਅੰਬ ਦੀਆਂ ਬੇਸ਼ੁਮਾਰ ਕਿਸਮਾਂ ਉਗਾਈਆਂ ਜਾਂਦੀਆਂ ਹਨ। ਉਹਨਾਂ ਵਿਚੋਂ ਕੁੱਝ ਤਾਂ ਅਜਿਹੀਆਂ ਹਨ, ਜਿਹਨਾਂ ਦਾ ਰਸ 'ਚੂਸਿਆ' ਜਾਂਦਾ ਹੈ, ਜੋ ਕਿ ਫਲ ਨੂੰ ਘੁੱਟਣ 'ਤੇ ਬਾਹਰ ਨਿੱਕਲਦਾ ਹੈ। ਇਹਨਾਂ ਕਿਸਮਾਂ ਦੇ ਅੰਬਾਂ ਵਿਚ ਰੇਸ਼ੇ ਜ਼ਿਆਦਾ ਹੁੰਦੇ ਹਨ ਅਤੇ ਗੁੱਦਾ ਘੱਟ, ਜਿਸ ਕਰਕੇ ਉਹ ਖਾਣ ਲਈ ਚੰਗੇ ਨਹੀਂ ਸਮਝੇ ਜਾਂਦੇ। ਕੱਚੇ ਅੰਬਾਂ ਦੀਆਂ ਫਾੜੀਆਂ ਕੱਟ ਕੇ, ਆਚਾਰ ਪਾਇਆ ਜਾਂਦਾ ਹੈ। ਇਸ ਕੰਮ ਲਈ ਗੁੱਦਾ ਅਤੇ ਗਿਟਕਾਂ ਦੋਵੇਂ ਹੀ ਵਰਤੀਆਂ ਜਾਂਦੀਆਂ ਹਨ। ਭਾਰਤ ਦੀਆਂ ਬਹੁਤ ਵਧੀਆ ਚਟਨੀਆਂ 'ਚੋਂ ਇੱਕ ਪੱਕੇ ਅੰਬਾਂ ਤੋਂ ਤਿਆਰ ਕੀਤੀ ਜਾਂਦੀ ਹੈ। ਪਿਛਲੇ ਕੁੱਝ ਸਮੇਂ ਤੋਂ, ਫਲਾਂ ਨੂੰ ਡੱਬਾ-ਬੰਦ ਕਰਨ ਵਾਲੀ ਸਨਅਤ ਨੇ ਅੰਬ ਨੂੰ ਵੀ ਵਰਤੋਂ ਵਿਚ ਲਿਆਉਣਾ ਸ਼ੁਰੂ ਕੀਤਾ ਹੈ। ਇਸ ਤਰ੍ਹਾਂ ਹੁਣ ਡੱਬਾ-ਬੰਦ ਅੰਬ ਤੇ ਉਸਦੀਆਂ ਵਸਤਾਂ ਸਾਰਾ ਸਾਲ ਹੀ, ਸੌਖ ਨਾਲ ਮਿਲ ਜਾਂਦੀਆਂ ਹਨ। ਥੋੜ੍ਹੇ ਜਿਹੇ ਕੱਚੇ ਅੰਬਾਂ ਤੋਂ, ਦੁੱਧ ਅਤੇ ਚੀਨੀ ਪਾ ਕੇ ਪੀਣ ਵਾਲਾ ਇਕ ਬਹੁਤ ਹੀ ਸੁਆਦਲਾ ਰਸ ਤਿਆਰ ਕੀਤਾ ਜਾਂਦਾ ਹੈ। ਠੀਕ ਤਰ੍ਹਾਂ ਠੰਡਾ ਕਰਨ 'ਤੇ ਇਹ ਗਰਮੀ ਦੇ ਮੌਸਮ ਵਿੱਚ ਬਹੁਤ ਹੀ ਹਰਮਨ-ਪਿਆਰਾ ਹੁੰਦਾ ਹੈ। ਹਾਲ ਹੀ ਦੇ ਵਰ੍ਹਿਆਂ 'ਚ, ਠੰਡਿਆਏ ਪਾਣੀ ਦੀ ਸਨਅਤ ਨੇ, ਬਜ਼ਾਰ ਵਿੱਚ, ਅੰਬ ਦੇ ਕਈ ਪ੍ਰਕਾਰ ਦੇ ਰਸ ਆਦਿ ਲੈ ਆਂਦੇ ਹਨ, ਜੋ ਕਿ ਭਾਰਤ ਦੇ ਸੱਭ ਤੋਂ ਵਧੀਆ 'ਸੌਫ਼ਟ ਡਰਿੰਕਸ' ਵਿਚੋਂ ਹਨ। ਇੱਕ ਫਲ ਦੇ ਤੌਰ 'ਤੇ, ਪੱਕੇ ਅੰਬ ਬਾਰੇ ਮੈਂ ਭਲਾ ਕੀ ਆਖਾਂ ? ਮੈਂ ਕੇਵਲ ਏਨਾ ਹੀ ਆਖਾਂਗਾ ਕਿ ਇਹ ਸਾਡੇ ਲਈ, ਭਾਰਤ ਵਿੱਚ, ਅਸਲੀ 'ਥਿਉਬਰੋਮਾ' ਹੈ, ਜੋ ਇੱਕ ਯੂਨਾਨੀ ਸ਼ਬਦ ਹੈ ਅਤੇ ਜਿਸ ਦਾ ਅਰਥ ਹੈ 'ਦੇਵਤਿਆਂ ਦਾ ਭੋਜਨ।' ਇਹ ਵਾਕਈ 'ਦੇਵਤਿਆਂ ਦਾ ਭੋਜਨ' ਹੈ। ਭਾਰਤ ਵਿੱਚ ਆਉਣ ਵਾਲੇ ਬਦੇਸ਼ੀਆਂ ਨੂੰ ਇਹ ਫਲ ਬਹੁਤ ਹੀ ਸੁਆਦਲਾ ਲੱਗਦਾ ਹੈ, ਭਾਵੇਂ ਕਿ ਇਸ ਦੇ ਖਾਣ ਵਿੱਚ, ਥੋੜ੍ਹੀ ਔਖ ਪੇਸ਼ ਆਉਂਦੀ ਹੈ। ਇੱਕ ਆਧੁਨਿਕਤਮ ਅੰਗਰੇਜ਼ੀ ਲੇਖਕ ਨੇ ਇਹ ਸਿਫ਼ਾਰਸ਼ ਕੀਤੀ ਹੈ ਕਿ ਅੰਬ ਖਾਣ ਦਾ ਕੁਝ-ਕੁ ਮਹਿਫ਼ੂਜ਼ ਤਰੀਕਾ ਇਹ ਹੈ ਕਿ ਕੱਪੜੇ ਲਾਹ ਕੇ, ਨਹਾਉਣ ਵਾਲੇ ਟੱਬ ਵਿਚ ਜਾ ਵੜੋ ਅਤੇ ਤਿਲ੍ਹਕਣ ਵਾਲਾ ਫਲ ਆਰਾਮ ਨਾਲ ਖਾਂਦੇ ਜਾਉ।

## ਅੰਬ ਦੀਆਂ ਜਾਤੀਆਂ ਅਤੇ ਕਿਸਮਾਂ

ਅੰਬਾ ਦੀਆਂ ਖਾਣ-ਯੋਗ ਕਿਸਮਾਂ ਅਤੇ ਸਾਡੇ ਅੰਬ ਦੇ ਜ਼ਿਆਦਾਤਰ ਜੰਗਲੀ ਰੁੱਖਾਂ ਦਾ

ਨਿਕਾਸ "ਮੈਂਜੀਫ਼ੈਰਾ ਇੰਡੀਕਾ' ਤੋਂ ਹੋਇਆ ਹੈ। ਭਾਰਤ ਵਿੱਚ ਅੰਬ ਦੀਆਂ ਦੋ ਵਿਗਿਆਨਕ ਜਾਤੀਆਂ ਹਨ — ਆਮ ਪ੍ਰਚੱਲਤ 'ਮੈਂਜੀਫ਼ੈਰਾ ਇੰਡੀਕਾ ਲਿੰਨ' ਅਤੇ ਮੈਂਜੀਫ਼ੈਰਾ ਸਿਲਵਾਟਿਕਾ ਰੌਕਸਬ'। ਦੂਸਰੀ ਜਾਤੀ ਉੱਤਰ-ਪੂਰਬੀ ਭਾਰਤ ਵਿਚ ਪਾਈ ਜਾਂਦੀ ਹੈ ਅਤੇ ਇਸ ਦਾ ਫਲ ਖਾਣ-ਯੋਗ ਨਹੀਂ ਹੁੰਦਾ। ਅੰਬ ਦੀ ਵਿਸ਼ਵ-ਵਿਆਪੀ ਵੰਡ ਨੂੰ ਵਿਚਾਰਦਿਆਂ, ਬਨੱਸਪਤ-ਵਿਗਿਆਨੀਆਂ ਨੇ ਇਸ ਦੀਆਂ ਜਾਤੀਆਂ ਦੀ ਗਿਣਤੀ 32 (ਐਂਗਲਰ ਅਤੇ ਪਰਾਨਟਲ - 1897) ਤੋਂ ਲੈ ਕੇ 41 (ਮੁਕਰਜੀ-1949) ਅਤੇ 65 ਤੱਕ (ਹੁੱਕਰ ਅਤੇ ਜੈਕਸਨ - 1895) ਦੱਸੀ ਹੈ। ਜਿੱਥੋਂ ਤੱਕ ਅੰਬ ਦੀਆਂ ਕਿਸਮਾਂ ਦਾ ਸੰਬੰਧ ਹੈ, ਇਹ ਆਖਣਾ ਅਸੰਭਵ ਹੈ ਕਿ ਦੁਨੀਆ ਵਿੱਚ ਇਹਨਾਂ ਦੀ ਗਿਣਤੀ ਕਿੰਨੀ ਹੈ। ਉਹਨਾਂ ਵਿਚੋਂ ਕੋਈ 500 ਕਿਸਮਾਂ ਤਾਂ ਭਾਰਤ ਦੀਆਂ ਹੀ ਵਰਣਨ ਕੀਤੀਆਂ ਗਈਆਂ ਹਨ। ਪਰ ਇੱਕ ਕਿਸਮ ਨੂੰ ਦੂਸਰੀ ਕਿਸਮ ਨਾਲੋਂ ਨਿਖੇੜਨਾ ਔਖਾ ਕੰਮ ਹੈ। ਇਸ ਦਾ ਕਾਰਨ ਇਹ ਹੈ ਕਿ ਲੇਖਕਾਂ ਅਤੇ ਉਤਪਾਦਕਾਂ ਨੇ, ਆਪਣੀਆਂ ਕਿਸਮਾਂ ਦੇ ਨਾਂ ਰੱਖਣ ਲਈ, ਵੱਖਰੇ-ਵੱਖਰੇ ਮਿਆਰਾਂ ਦੀ ਵਰਤੋਂ ਕੀਤੀ ਹੈ ਅਤੇ ਇਸ ਤੋਂ ਇਲਾਵਾ ਉਤਪਾਦਕਾਂ ਨੇ ਆਪਣੇ ਅੰਬਾਂ ਲਈ ਅਕਸਰ ਦੇਸ਼ ਦੇ ਹੋਰ ਹਿੱਸਿਆਂ ਦੀਆਂ ਬਹੁਤ ਹੀ ਪ੍ਰਸਿੱਧ ਕਿਸਮਾਂ ਦੇ ਨਾਂ ਅਪਣਾ ਲਏ ਹਨ, ਜਿਹਨਾਂ ਨਾਲ ਕਿ ਉਹਨਾਂ ਦੀਆਂ ਆਪਣੀਆਂ ਕਿਸਮਾਂ ਦਾ ਉੱਕਾ ਹੀ ਕੋਈ ਸੰਬੰਧ ਨਹੀਂ ਹੁੰਦਾ ਜਾਂ ਬਹੁਤ ਘੱਟ ਸੰਬੰਧ ਹੁੰਦਾ ਹੈ।

ਅੰਬ ਦੀਆਂ ਕਾਸ਼ਤ ਕੀਤੀਆਂ ਜਾਣ ਵਾਲੀਆਂ ਬਹੁਤ ਸਾਰੀਆਂ ਕਿਸਮਾਂ ਵਿਚੋਂ ਬੰਬਈ ਦਾ 'ਅਫ਼ੂਜ਼' ਜਾਂ ਅਲਫੌਨਸੋ, ਦੇਸ਼ ਵਿੱਚ ਸੱਭ ਤੋਂ ਵਧੀਆ ਅੰਬਾਂ 'ਚ, ਬਹੁਤ ਉਚਾ ਸਥਾਨ ਰੱਖਦਾ ਹੈ। ਜੇ ਮੰਡੀ-ਕੀਮਤਾਂ ਨੂੰ ਕੁਆਲਿਟੀ ਦਾ ਸੰਕੇਤ ਮੰਨ ਲਿਆ ਜਾਵੇ, ਤਾਂ 'ਅਫ਼ੂਜ਼' ਜੋ ਚਾਲੀ ਰੁਪਏ ਫ਼ੀ ਦਰਜਨ ਵਿਕਦਾ ਹੈ, ਤਾਂ ਇਹ ਵਾਕਈ ਹੀ ਬਹੁਤ ਵਧੀਆ ਹੋਵੇਗਾ। ਅਪ੍ਰੈਲ-ਮਈ, 1990 ਵਿੱਚ ਇਹ ਅੰਬ ਬੰਬਈ ਵਿੱਚ ਅੱਸੀ ਰੁਪਏ ਫ਼ੀ ਦਰਜਨ ਤੋਂ ਉੱਪਰ ਵਿਕਿਆ ਸੀ। ਮੋਟੇ ਤੌਰ 'ਤੇ, ਭਾਰਤ ਵਿਚ ਅੰਬ ਦੀਆਂ ਇਹ ਕਿਸਮਾਂ ਮਾਹਿਰਾਂ ਵਲੋਂ ਬਹੁਤ ਹੀ ਵਧੀਆ ਮੰਨੀਆਂ ਗਈਆਂ ਹਨ : ਪੱਛਮੀ ਹਿੱਸਿਆਂ ਵਿਚ 'ਅਫ਼ੂਜ਼ ਪਾਈਰੀ', ਦੱਖਣੀ ਹਿੱਸਿਆਂ ਵਿਚ ਨੀਲਮ ਅਤੇ ਬਾਂਗਨਪੱਲੀ, ਆਂਧਰਾ ਵਿੱਚ ਮਲਗੋਆ ਅਤੇ ਸਵਰਨ ਰੇਖਾ, ਉੱਤਰ ਪ੍ਰਦੇਸ਼ ਤੇ ਬਿਹਾਰ ਵਿਚ ਚਉਸਾ, ਦੁਸਹਿਰੀ ਅਤੇ ਲੰਗੜਾ, ਬੰਗਾਲ ਵਿਚ ਗੁਲਾਬ ਖ਼ਾਸ ਅਤੇ ਬੰਬਾਈ। ਪਰ ਜਿਥੋਂ ਤੱਕ ਆਕਾਰ ਦਾ ਸੰਬੰਧ ਹੈ, ਆਂਧਰਾ ਦੀ ਤੈਨੇਰੂ ਕਿਸਮ, ਭਾਰਤੀ ਅੰਬਾਂ ਵਿਚੋਂ, ਬਾਦਸ਼ਾਹ ਮੰਨੀ ਗਈ ਹੈ। ਇਸ ਦਾ ਭਾਰ 1.6 ਕਿਲੋਗ੍ਰਾਮ ਅਤੇ ਲੰਬਾਈ ਲੱਗਭਗ 23 ਸੈਂਟੀਮੀਟਰ ਹੁੰਦੀ ਹੈ, ਪਰ ਉਂਜ ਇਹ ਕਿਸਮ ਆਪਣੇ ਗੁਣ ਜਾਂ ਸੁਆਦ ਕਰਕੇ ਬਹੁਤ ਉੱਘੀ ਨਹੀਂ।

## ਵਰਣਨ

ਅੰਬ ਦਾ ਰੁੱਖ ਕਾਫ਼ੀ ਵੱਡਾ ਹੁੰਦਾ ਹੈ। ਇਹ 6-15 ਮੀਟਰ ਉੱਚਾ ਹੁੰਦਾ ਹੈ ਭਾਵੇਂ ਘਣੇ ਵਣਾਂ ਵਿਚ ਇਹ ਅਕਸਰ 30 ਮੀਟਰ ਜਾਂ ਉਸ ਤੋਂ ਵੀ ਵੱਧ ਉੱਚਾ ਚਲਿਆ ਜਾਂਦਾ ਹੈ। ਇਸ ਦੀਆਂ ਸ਼ਾਖ਼ਾਂ ਫੈਲਰਵੀਆਂ ਹੁੰਦੀਆਂ ਹਨ। ਸ਼ਾਖ਼ਾਂ ਦੇ ਨਾਲ-ਨਾਲ ਪੱਤੇ ਦੋਵਾਂ ਪਾਸਿਆਂ 'ਤੇ ਨਿੱਕਲਦੇ ਹਨ — ਇੱਕ ਏਧਰ, ਇੱਕ ਉਧਰ, ਪਰ ਸ਼ਾਖ਼ਾਂ ਦੇ ਸਿਰਿਆਂ ਦੇ ਨੇੜੇ ਉਹ ਵਧੇਰੇ ਸੰਘਣੇ ਹੁੰਦੇ ਹਨ। ਉਹ ਬਣਤਰ 'ਚ ਮਜ਼ਬੂਤ ਅਤੇ ਚਮਕਦਾਰ ਹੁੰਦੇ ਹਨ, 12 ਤੋਂ 30 ਸੈਂਟੀਮੀਟਰ ਲੰਮੇ, 3 ਤੋਂ 9 ਸੈਂਟੀਮੀਟਰ ਚੌੜੇ। ਉਹ ਸ਼ਕਲ ਵਿਚ ਥੋੜ੍ਹੇ

-ਬਹੁਤ ਬਰਛੀ-ਨੁਮਾ ਹੁੰਦੇ ਹਨ, ਮੁੱਢ ਅਤੇ ਨੋਕ-ਦੋਵਾਂ ਪਾਸਿਆਂ ਵਲ ਨੂੰ ਪਤਲੇ ਹੁੰਦੇ ਚਲੇ ਜਾਂਦੇ ਹਨ, ਕਿਨਾਰਿਆਂ ਤੋਂ ਉਹ ਲਹਿਰਦਾਰ ਹੁੰਦੇ ਹਨ। ਪੱਤਿਆਂ ਦੀਆਂ ਡੰਡੀਆਂ ਇੱਕ ਤੋਂ ਪੰਜ ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ। ਵਿਅਕਤੀਗਤ ਰੂਪ 'ਚ ਫੁੱਲ ਬਹੁਤ ਛੋਟੇ-ਛੋਟੇ ਅਤੇ ਅਪਰਤੱਖ ਜਿਹੇ ਹੁੰਦੇ ਹਨ, ਪਰ ਉਹ ਜ਼ਰਦ ਰੰਗ ਦੇ ਗੁੱਛਿਆਂ 'ਚ ਲੰਮੀਆਂ-ਲੰਮੀਆਂ ਲੱਗਰਾਂ 'ਤੇ ਸ਼ਾਖ਼ਾਂ ਦੇ ਸਿਰਿਆਂ 'ਤੇ ਲੱਗਦੇ ਹਨ। ਬਾਹਰਲੇ ਦਲ ਛੋਟੇ -ਛੋਟੇ ਕਮਾਨ ਵਰਗੇ ਅਵਤਲ, ਪੀਲੇ-ਹਰੇ ਅਤੇ ਬਾਹਰੋਂ ਥੋੜ੍ਹੇ-ਥੋੜ੍ਹੇ ਲੂੰਦਾਰ ਹੁੰਦੇ ਹਨ, ਪੰਖੜੀਆਂ ਜ਼ਰਦੀ-ਮਾਇਲ ਹਰੀਆਂ ਹੁੰਦੀਆਂ ਹਨ, ਮੁੱਢ ਅਤੇ ਪਾਸਿਆਂ ਤੋਂ ਗੁਲਾਬੀ ਜਾਂ ਜਾਮਣੀ ਭਾਹ ਮਾਰਦੀਆਂ ਹਨ। ਉਹ ਲੰਬੂਤਰੀਆਂ ਹੁੰਦੀਆਂ ਹਨ। ਪੁੰਕੇਸਰ 4 ਤੋਂ 5 ਅਤੇ ਅਬਰਾਬਰ ਹੁੰਦੇ ਹਨ। ਉਹਨਾਂ ਵਿਚੋਂ ਇੱਕ ਬਹੁਤ ਵੱਡਾ ਅਤੇ ਉਪਜਾਊ ਹੁੰਦਾ ਹੈ, ਬਾਕੀ ਦੇ ਆਮ ਤੌਰ 'ਤੇ ਬਾਂਝ ਹੁੰਦੇ ਹਨ ਅਤੇ ਬਸ ਇੱਕ ਡੰਡੀ ਜਿਹੀ ਹੀ ਹੁੰਦੇ ਹਨ। ਉਪਜਾਊ ਪੁੰਕੇਸਰ 'ਚ ਇੱਕ ਲੰਮਾ ਸਾਰਾ ਤੰਤੂ ਜਾਂ ਡੰਡੀ ਅਤੇ ਜਾਮਣੀ-ਜਿਹਾ ਪਰਾਗ-ਕੋਸ਼ ਹੁੰਦਾ ਹੈ। ਸਾਰਾ ਫੁੱਲ 6 ਤੋਂ 8 ਮਿਲੀਮੀਟਰ ਆਕਾਰ ਦਾ ਹੁੰਦਾ ਹੈ, ਪੂਰੀ ਤਰ੍ਹਾਂ ਖਿੜਨ ਉੱਤੇ ਕਈ ਵਾਰੀ ਉਸਦੀ ਗੰਧ ਕੁੱਝ-ਕੁੱਝ ਅਸੁਖਾਵੀਂ ਹੁੰਦੀ ਹੈ। ਫੱਲ ਗਿਟ੍ਹਕਦਾਰ ਹੁੰਦਾ ਹੈ, ਜਿਸ ਦੇ ਆਲੇ-ਦੁਆਲੇ ਗੁੱਦਾ ਲੱਗਾ ਹੋਇਆ ਹੁੰਦਾ ਹੈ। ਅੰਬ ਦੇ ਗੁਣਾਂ ਦਾ ਨਿਰਭਰ ਗੁੱਦੇ ਦੇ ਸੁਆਦ ਉੱਤੇ ਅਤੇ ਉਸ ਵਿੱਚ ਰੇਸ਼ਿਆਂ ਦੀ ਅਣਹੋਂਦ 'ਤੇ ਹੁੰਦਾ ਹੈ। ਆਮ ਤੌਰ 'ਤੇ ਅੰਬ, ਸ਼ਕਲ ਵਿੱਚ ਦਿਲ ਵਰਗਾ ਹੁੰਦਾ ਹੈ। ਉਂਜ ਅਮਲੀ ਰੂਪ ਵਿੱਚ ਅੰਬ ਦੀਆਂ ਜ਼ਿਆਦਾਤਰ ਕਿਸਮਾਂ ਦੀ ਸ਼ਕਲ ਤੇ ਆਕਾਰ ਆਪਣਾ ਅਲੱਗ-ਅਲੱਗ ਹੁੰਦਾ ਹੈ। ਜ਼ਿਆਦਾਤਰ ਅੰਬ ਜਦੋਂ ਕੱਚੇ ਹੁੰਦੇ ਹਨ, ਤਾਂ ਉਹਨਾਂ ਵਿੱਚ ਤਾਰਪੀਨ ਵਰਗੀ ਤੇਜ਼ ਚੱਸ ਹੁੰਦੀ ਹੈ, ਜੋ ਚੰਗੀ ਕਿਸਮ ਦੇ ਅੰਬਾਂ ਵਿੱਚ, ਪੱਕ ਜਾਣ 'ਤੇ ਖ਼ਤਮ ਹੋ ਜਾਂਦੀ ਹੈ।

## ਖੇਤੀ

ਅੰਬ ਦੀ ਖੇਤੀ ਦਾ ਲਾਭਕਾਰੀ ਤਰੀਕਾ ਹੈ, ਦਾਬ ਅਤੇ ਪੇਉਂਦ ਜਾਂ ਕਲਮ ਲਾਉਣਾ। ਕਹਿਣ ਦਾ ਮਤਲਬ ਹੈ ਕਿ ਅੰਬ ਦਾ ਨਸਲ-ਵਾਧਾ ਗਿਟ੍ਹਕ ਦੀ ਬਜਾਏ, ਉਸ ਦੀਆਂ ਸ਼ਾਖ਼ਾਂ ਦੀਆਂ ਦਾਬਾਂ ਜਾਂ ਕਲਮਾਂ ਤੋਂ ਬਿਹਤਰ ਹੁੰਦਾ ਹੈ। ਜੇ ਵਧੀਆ ਤੋਂ ਵਧੀਆ ਕਿਸਮਾਂ ਦੀਆਂ, ਗਿਟ੍ਹਕਾਂ ਵੀ ਲਾਈਆਂ ਜਾਣ, ਤਾਂ ਉਹਨਾਂ ਤੋਂ ਉੱਗਣ ਵਾਲਾ ਪੌਦਾ, ਆਮ ਤੌਰ 'ਤੇ ਮੂਲ ਨਾਲੋਂ ਬਿਲਕੁੱਲ ਵੱਖਰਾ ਹੋ ਸਕਦਾ ਹੈ ਅਤੇ ਫਲ ਵਿੱਚ, ਜੰਗਲੀ ਕਿਸਮਾਂ ਵਾਲੀ ਪ੍ਰਵਿਰਤੀ ਵਲ ਪਰਤਣ ਦੀ ਸੰਭਾਵਨਾ ਰਹਿੰਦੀ ਹੈ, ਜਿਹਨਾਂ ਤੋਂ ਕਿ ਖੇਤੀ ਅਧੀਨ ਕਿਸਮਾਂ ਕੱਢੀਆਂ ਅਤੇ ਵਿਕਸਿਤ ਕੀਤੀਆਂ ਗਈਆਂ ਹਨ।

ਭਾਰਤ ਦੇ ਕਈ ਹਿੱਸਿਆਂ ਵਿੱਚ, ਅੰਬ ਦੇ ਰੁੱਖ 'ਤੇ ਇੱਕ ਪਰਜੀਵੀ 'ਡੈਂਡਰੋਫ਼ਥੋਕ ਫਾਲਕਾਟਾ' ਜਾਂ ਉਸ ਦੀ ਇੱਕ ਕਿਸਮ - 'ਕੋਸੀਨੀ' ਦਾ ਬਹੁਤ ਬੁਰਾ ਅਸਰ ਹੁੰਦਾ ਹੈ। ਇਸ ਪਰਜੀਵੀ ਦੇ ਬੀਜ, ਪੰਛੀ ਇੱਕ ਰੁੱਖ ਤੋਂ ਦੂਸਰੇ ਰੁੱਖ 'ਤੇ ਲੈ ਜਾਂਦੇ ਹਨ ਅਤੇ ਜੇ ਇਲਾਕੇ ਜਾਂ ਜ਼ਿਲ੍ਹੇ ਵਿਚ ਇੱਕ ਵੀ ਪਰਜੀਵੀ ਹੋ ਜਾਵੇ ਤਾਂ ਉਸ ਦੀ ਲਾਗ ਬਹੁਤ ਆਮ ਅਤੇ ਵਿਸ਼ਾਲ ਪੈਮਾਨੇ ਤੇ ਹੁੰਦੀ ਹੈ। ਪਰਜੀਵੀ ਅੰਬ ਦੇ ਰੁੱਖ 'ਤੇ ਵੱਡੇ-ਵੱਡੇ, ਭੈੜੇ ਜਿਹੇ ਗੁੰਮੜ ਅਤੇ ਫੋੜਿਆਂ ਵਰਗੇ ਵਿਗਾੜ ਪੈਦਾ ਕਰ ਦੇਂਦੇ ਹਨ। ਜੇ ਲਾਗ ਬਹੁਤ ਜ਼ਿਆਦਾ ਲੱਗ ਜਾਵੇ, ਤਾਂ ਰੁੱਖ ਅਮਲੀ ਤੌਰ 'ਤੇ ਫਲ ਦੇਣੇ ਹੀ ਬੰਦ ਕਰ ਦਿੰਦਾ ਹੈ। ਇਸ ਹਾਨੀਕਾਰਕ ਪਰਜੀਵੀ 'ਤੇ ਕਾਬੂ ਪਾਉਣ ਦਾ ਵਧੇਰੇ ਅਸਰਦਾਰ ਤਰੀਕਾ ਹੈ, ਰੁੱਖ ਦੀ ਸਾਵਧਾਨੀ ਨਾਲ

ਨਿਰੰਤਰ ਕਟਾਈ-ਛੰਗਾਈ ਕਰਦੇ ਰਹਿਣਾ। ਟਾਪੂਹਾਰ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ, ਅੰਬ ਦਾ ਰੁੱਖ ਕਈ ਕਿਸਮ ਦੇ ਵੇਲਾਂ-ਬੂਟਿਆਂ ਲਈ ਟੇਕ ਦਾ ਕੰਮ ਦਿੰਦਾ ਹੈ, ਜੋ ਇਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੇ, ਸਗੋਂ ਬੋਰੌਣਕ ਜਿਹੇ ਰੁੱਖ ਨੂੰ ਸਾਲ ਦੇ ਗਰਮ ਮੌਸਮ ਵਿੱਚ ਸੁਹਣੇ, ਸ਼ਾਨਦਾਰ ਫੁੱਲਾਂ ਨਾਲ ਸਾਜ-ਸ਼ਿੰਗਾਰ ਦਿੰਦੇ ਹਨ।

## 24. ਧਰੇਕ

*ਮੇਲੀਆ ਐਜ਼ਾਡਰੈਕ ਲਿੰਨ*

(ਕੁਲ : ਮੇਲੀਏਸੀ)

ਅੰਗਰੇਜ਼ੀ - ਪਰਸ਼ੀਅਨ ਲਾਈਲਕ, ਬੀਡ ਟ੍ਰੀ, ਬਾਸਟੱਰਡ ਸਿਡਾਰ, ਬੰਬਈ - ਬਕਾਨ - ਨਿੰਮ, ਬੰਗਾਲੀ - ਬਕਰਜਾਮ , ਹਿੰਦੀ - ਬਾਕੇਨ

ਧਰੇਕ ਇੱਕ ਸਦਾਬਹਾਰ ਰੁੱਖ ਹੈ। ਇਹ ਆਕਾਰ ਵਿੱਚ ਕਾਫ਼ੀ ਵੱਡਾ ਹੁੰਦਾ ਹੈ। ਉਪ-ਹਿਮਾਲਾਈ ਖ਼ਿੱਤਿਆਂ ਵਿੱਚ ਇਹ ਜੰਗਲੀ ਰੂਪ ਵਿੱਚ ਹੁੰਦਾ ਹੈ। ਪਰ ਨਾ ਸਿਰਫ਼ ਭਾਰਤ, ਸਗੋਂ ਸੰਸਾਰ ਦੇ ਬਹੁਤ ਸਾਰੇ ਤਪਤਖੰਡੀ ਅਤੇ ਉਪ ਤਪਤ-ਖੰਡੀ ਦੇਸ਼ਾਂ ਵਿਚ, ਇਸਦੀ ਖੇਤੀ ਕੀਤੀ ਜਾਂਦੀ ਹੈ। ਭਾਰਤ ਵਿੱਚ ਇਸ ਰੁੱਖ ਦੇ ਪਾਸਾਰ ਦਾ ਸਿਹਰਾ ਮੁਸਲਿਮ ਲੋਕਾਂ ਦੇ ਸਿਰ ਹੈ। ਬੰਬਈ ਦੇ ਬਾਗ਼ਾਂ ਅਤੇ ਗਲੀਆਂ, ਸੜਕਾਂ 'ਚ, ਧਰੇਕ ਦਾ ਰੁੱਖ 12-25 ਮੀਟਰ ਉੱਚਾ ਹੋ ਜਾਂਦਾ ਹੈ। ਇਸ ਦੀਆਂ ਏਧਰ-ਉਧਰ ਫੈਲਰਨ ਵਾਲੀਆਂ ਸ਼ਾਖ਼ਾਂ ਇਸ ਨੂੰ ਵੱਡਮੁੱਲਾ ਛਾਂਦਾਰ ਰੁੱਖ ਬਣਾਉਂਦੀਆਂ ਹਨ। ਫੁੱਲ ਬੜੇ ਸ਼ਾਨਦਾਰ ਹੁੰਦੇ ਹਨ, ਭਾਵੇਂ ਕਿ ਉਹ ਆਕਾਰ ਵਿੱਚ ਛੋਟੇ-ਛੋਟੇ ਹੁੰਦੇ ਹਨ। ਉਹਨਾਂ ਵਿਚ ਹਲਕੀ-ਹਲਕੀ ਸੁਗੰਧ ਹੁੰਦੀ ਹੈ।

ਧਰੇਕ ਬਹੁਤ ਹੱਦ ਤੱਕ, ਨਿੰਮ ਨਾਲ ਮਿਲਦੀ-ਜੁਲਦੀ ਹੈ। ਅਕਸਰ, ਧਰੇਕ ਨੂੰ ਅਸਲੀ ਨਿੰਮ ਹੀ ਸਮਝ ਲਿਆ ਜਾਂਦਾ ਹੈ, ਜਿਸ ਦਾ ਵਿਗਿਆਨਕ ਨਾਂ 'ਐਜ਼ਾਡੀ-ਰੈਕਟਾ ਇੰਡੀਕਾ' ਹੈ। ਪਰ ਪੱਤਿਆਂ ਦੀ ਬਣਤਰ ਅਤੇ ਫੁੱਲਾਂ ਦਾ ਰੰਗ ਇੱਕ ਰੁੱਖ ਨੂੰ ਦੂਸਰੇ ਨਾਲੋਂ ਨਿਖੇੜਦੇ ਹਨ। ਨਿੰਮ ਦੇ ਫੁੱਲ ਚਿੱਟੇ ਰੰਗ ਦੇ ਹੁੰਦੇ ਹਨ ਅਤੇ ਧਰੇਕ ਦੇ ਹਲਕੇ ਕਾਸ਼ਣੀ।

### ਵਰਣਨ

ਧਰੇਕ ਦੇ ਪੱਤੇ ਸ਼ੋਖ਼ ਹਰੇ ਹੁੰਦੇ ਹਨ। ਉਹ ਡੰਡੀ ਦੇ ਦੋਵਾਂ ਪਾਸਿਆਂ 'ਤੇ ਨਿਕਲਦੇ ਹਨ — ਇੱਕ ਏਧਰ, ਇੱਕ ਓਧਰ। ਉਹ 18-35 ਸੈਂਟੀਮੀਟਰ ਲੰਮੇ ਹੁੰਦੇ ਹਨ। ਅੱਗੋਂ ਉਹ ਦੋ ਜਾਂ ਤਿੰਨ ਪੱਤੀਆਂ ਵਾਲੇ ਹੁੰਦੇ ਹਨ ਜਾਂ ਉਹਨਾਂ ਉੱਤੇ ਪੱਤਾ-ਨੁਮਾ ਵਾਧੇ ਜਿਹੇ ਹੁੰਦੇ ਹਨ, ਜਿਹਨਾਂ ਨੂੰ ਫਿਰ ਹੋਰ ਪੱਤੀਆਂ ਵਿਚ ਵੰਡਿਆ ਜਾ ਸਕਦਾ ਹੈ। ਇਹ ਪੱਤੀਆਂ ਆਂਡੇ ਦੀ ਸ਼ਕਲ ਦੀਆਂ ਹੁੰਦੀਆਂ ਹਨ ਅਤੇ ਕਿਨਾਰਿਆਂ ਤੋਂ ਦੰਦੇਦਾਰ, ਨੋਕ ਵਲ ਨੂੰ ਉਹ ਪਤਲੀਆਂ ਹੁੰਦੀਆਂ ਜਾਂਦੀਆਂ ਹਨ। ਉਹ ਮੁੱਢ ਤੋਂ ਬਰਾਬਰ ਪਾਸਿਆਂ ਵਾਲੀਆਂ ਨਹੀਂ

ਹੁੰਦੀਆਂ। ਇਹ ਪੱਤੀਆਂ ਜਾਂ ਪੱਤਿਆਂ ਦੇ ਛੋਟੇ ਹਿੱਸੇ, ਜੁੜਵੇਂ ਪੱਤੇ ਦੀ ਵੱਡੀ ਡੰਡੀ ਉੱਤੇ, ਇੱਕ-ਦੂਸਰੇ ਦੇ ਆਹਮਣੇ-ਸਾਹਮਣੇ ਨਿਕਲਦੇ ਹਨ। ਸਾਰਾ ਪੱਤਾ ਰੋਮ-ਰਹਿਤ ਅਤੇ ਲਿਸ਼ਕਦਾਰ ਹਰਾ ਹੁੰਦਾ ਹੈ। ਫੁੱਲ ਹਲਕੇ ਕਾਸ਼ਣੀ ਰੰਗ ਦੇ ਹੁੰਦੇ ਹਨ, ਜੋ ਲੰਮੀਆਂ ਲੱਗਰਾਂ ਜਾਂ ਗੁੱਛਿਆਂ ਦੇ ਰੂਪ ਵਿੱਚ ਨਿੱਕਲਦੇ ਹਨ ਅਤੇ ਜੋ ਪੱਤਿਆਂ ਜਿੰਨੇ ਹੀ, ਜਾਂ ਉਹਨਾਂ ਤੋਂ ਵੀ ਲੰਮੇ ਹੁੰਦੇ ਹਨ। ਵਿਅਕਤੀਗਤ ਫੁੱਲ ਦੀ ਡੰਡੀ ਪਤਲੀ ਜਿਹੀ ਹੁੰਦੀ ਹੈ ਅਤੇ ਲੱਗਭਗ 2.5 ਸੈਂਟੀਮੀਟਰ ਲੰਮੀ, ਪੂਰੀ ਤਰ੍ਹਾਂ ਖਿੜੇ ਹੋਏ ਫੁੱਲ 2-2.5 ਸੈਂਟੀਮੀਟਰ ਆਕਾਰ ਦੇ ਹੁੰਦੇ ਹਨ। ਉਹਨਾਂ ਵਿੱਚ ਹਲਕੀ-ਹਲਕੀ ਮਹਿਕ ਹੁੰਦੀ ਹੈ। ਫੁੱਲ ਪੱਤੀਆਂ ਲੰਬੂਤਰੀਆਂ ਜਿਹੀਆਂ ਅਤੇ ਕੁਝ ਕੁਝ ਬੱਧਰੀ-ਨੁਮਾ ਹੁੰਦੀਆਂ ਹਨ। ਕਾਸ਼ਣੀ ਰੰਗ ਨੋਕਾਂ ਵਲ ਨੂੰ ਜਾਂ ਨੋਕਾਂ ਦੇ ਉੱਪਰਲੇ ਅੱਧ ਵਲ ਵਧੇਰੇ ਗੂੜ੍ਹਾ ਹੁੰਦਾ ਹੈ, ਮੁੱਢ ਪੀਲਾ-ਕਾਸ਼ਣੀ ਜਾਂ ਲੱਗਭਗ ਸਫ਼ੈਦ ਹੀ ਹੁੰਦਾ ਹੈ। ਪੁੰਕੇਸਰ ਜੁੜਵੇਂ ਹੁੰਦੇ ਹਨ ਅਤੇ ਜੁੜ ਕੇ ਇੱਕ ਨਲੀ ਜਿਹੀ ਬਣੇ ਹੋਏ ਹੁੰਦੇ ਹਨ, ਜੋ ਫੁੱਲ-ਪੱਤੀਆਂ ਦੇ ਕੇਂਦਰ ਵਿਚ ਹੁੰਦੀ ਹੈ ਅਤੇ ਥੋੜ੍ਹੀ-ਥੋੜ੍ਹੀ ਸੁਰਾਹੀਦਾਰ ਹੁੰਦੀ ਹੈ। ਕਹਿਣ ਦਾ ਮਤਲਬ ਇਹ ਹੈ ਕਿ ਮੱਧ ਤੋਂ ਹੇਠਾਂ ਉਹ ਬਾਹਰ ਵਲ ਨੂੰ ਨਿੱਕਲੀ ਹੋਈ ਹੁੰਦੀ ਹੈ ਅਤੇ ਕੇਸਰ ਸੁਰਾਹੀ ਦੇ ਕਿਨਾਰੇ ਜਿਹੇ 'ਤੇ ਲੱਗੇ ਹੋਏ ਹੁੰਦੇ ਹਨ ਅਤੇ ਉਹਨਾਂ ਦੀ ਗਿਣਤੀ ਦਸ ਹੁੰਦੀ ਹੈ। ਧਰੇਕ ਦਾ ਫਲ ਗਿਟ੍ਹਕ ਜਿਹੀ ਹੁੰਦਾ ਹੈ। ਇਹ ਗਿਟ੍ਹਕ ਨਰਮ ਗੁੱਦੇਦਾਰ ਹੁੰਦੀ ਹੈ ਅਤੇ ਉਸ ਵਿੱਚ, ਆਮ ਤੌਰ 'ਤੇ ਚਾਰ ਕਰੜੇ ਜਿਹੇ ਬੀਜ ਹੁੰਦੇ ਹਨ, ਜੋ ਗਿਟ੍ਹਕ ਦੇ ਗੁੱਦੇ ਦੇ ਅੰਦਰ ਹੁੰਦੇ ਹਨ। ਇਹਨਾਂ ਫਲਾਂ ਨੂੰ 'ਡਿਕਾਨੂੰ' ਜਾਂ 'ਧਰੇਕਾਨੂੰ' ਆਖਦੇ ਹਨ।

## ਰੁੱਖ ਦੇ ਗੁਣ

ਧਰੇਕ ਇੱਕ ਬਹੁਤ ਹੀ ਸ਼ਾਨਦਾਰ ਰੁੱਖ ਹੁੰਦਾ ਹੈ, ਉਦੋਂ ਵੀ ਜਦੋਂ ਇਸ ਨੂੰ ਫੁੱਲ ਨਹੀਂ ਵੀ ਨਿੱਕਲੇ ਹੁੰਦੇ। ਇਸੇ ਕਾਰਨ ਇਹ ਭਾਰਤ ਦੇ ਕਈ ਹਿੱਸਿਆਂ ਵਿਚ ਅਤੇ ਹੋਰ ਥਾਵਾਂ 'ਤੇ ਵੀ ਰਸਤਿਆਂ 'ਤੇ ਲਾਉਣ ਵਾਲੇ ਜਾਂ ਛਾਂਦਾਰ ਰੁੱਖ ਵਜੋਂ ਉਗਾਇਆ ਜਾਂਦਾ ਹੈ। ਜਦੋਂ ਧਰੇਕ ਦਾ ਰੁੱਖ ਫੁੱਲ-ਫੁਲਾਕੇ ਵਿੱਚ ਹੁੰਦਾ ਹੈ, ਤਾਂ ਉਹ ਬਹੁਤ ਹੀ ਖ਼ੂਬਸੂਰਤ ਦ੍ਰਿਸ਼ ਪੇਸ਼ ਕਰਦਾ ਹੈ, ਭਾਵੇਂ ਕਿ ਫੁੱਲ ਛੋਟੇ ਹੋਣ ਕਰਕੇ ਤੜਕ-ਭੜਕ ਵਾਲੇ ਨਹੀਂ ਹੁੰਦੇ। ਰੁੱਖ ਦੇ ਤਣੇ ਨੂੰ ਚੀਰਾ ਜਾਂ ਵਾਢਾ ਦੇਣ 'ਤੇ, ਉਸ ਚੋਂ ਇੱਕ ਗੂੰਦ ਜਿਹਾ ਨਿਕਲਦਾ ਹੈ, ਜੋ ਕਈ ਵਾਰੀ ਨਿੰਮ ਦੇ ਰੁੱਖ ਦੇ ਗੂੰਦ ਦੇ ਤੌਰ 'ਤੇ ਵਰਤਿਆ ਜਾਂਦਾ ਹੈ। ਇਸ ਦੇ ਪੱਤਿਆਂ ਦਾ ਰਸ ਅੰਤੜੀਆਂ ਦੇ ਕੀੜਿਆਂ ਦੇ ਇਲਾਜ ਲਈ ਵਰਤਿਆ ਜਾਂਦਾ ਹੈ, ਭਾਵੇਂ ਕਿ ਇਸ ਦਾ ਸੁਆਦ ਬਹੁਤ ਤੇਜ਼-ਤਲਖ਼ ਹੁੰਦਾ ਹੈ, ਸੁਖਾਵਾਂ ਨਹੀਂ। ਇਸਦੇ ਫਲਾਂ ਬਾਰੇ ਆਖਿਆ ਜਾਂਦਾ ਹੈ ਕਿ ਉਹ ਮਨੁੱਖ ਲਈ ਜ਼ਹਿਰੀਲੇ ਹੁੰਦੇ ਹਨ, ਪਰ ਭੇਡ-ਬੱਕਰੀਆਂ ਉਹਨਾਂ ਨੂੰ ਬੜੇ ਚਾਅ ਨਾਲ ਖਾਂਦੀਆਂ ਹਨ ਅਤੇ ਸਪੱਸ਼ਟ ਤੌਰ 'ਤੇ, ਉਹਨਾਂ ਨੂੰ ਕੋਈ ਨੁਕਸਾਨ ਨਹੀਂ ਪੁੱਜਦਾ। ਧਰੇਕ ਦੇ ਡਿਕਾਨੂੰਆਂ ਦੀਆਂ ਗਿਟ੍ਹਕਾਂ ਮਾਲਾ-ਤਸਬੀਆਂ ਅਤੇ ਹਾਰ-ਹਮੇਲਾਂ ਆਦਿ ਬਣਾਉਣ ਦੇ ਕੰਮ ਆਉਂਦੀਆਂ ਹਨ। ਆਮ ਵਿਸ਼ਵਾਸ ਇਹ ਹੈ ਕਿ ਅਜਿਹੀਆਂ ਮਾਲਾ-ਤਸਬੀਆਂ ਕਈ ਤਰ੍ਹਾਂ ਦੀਆਂ ਛੂਆਛੂਤ ਦੀਆਂ ਬੀਮਾਰੀਆਂ ਤੋਂ ਬਚਾਉਂਦੀਆਂ ਹਨ। ਜੋ ਵੀ ਹੈ, ਧਰੇਕ ਦੇ ਡਿਕਾਨੂੰਆਂ ਅਤੇ ਫਲਾਂ ਆਦਿ ਦਾ ਕਾੜ੍ਹਾ ਜਿਹਾ ਭਾਰਤ ਵਿੱਚ ਸੁੱਕੇ ਮੇਵਿਆਂ ਅਤੇ ਕੱਪੜਿਆਂ ਆਦਿ ਉੱਤੇ ਕੀੜੇ-ਮਕੌੜਿਆਂ ਦੇ ਹੱਲੇ ਤੋਂ ਬਚਣ ਲਈ ਵਰਤਿਆ ਜਾਂਦਾ ਹੈ।

ਲੁੜੀਂਦੀ ਕਿਸਮ ਦੀ ਭੋਇੰ ਵਿਚ ਧਰੇਕ ਦਾ ਰੁੱਖ ਬਹੁਤ ਵਧੀਆ ਹੋ ਜਾਂਦਾ ਹੈ। ਜੇ ਰੁੱਖ ਦੀ ਆਰੰਭਕ ਅਵਸਥਾ ਵਿਚ, ਉਚਿੱਤ ਦੇਖ-ਭਾਲ ਕੀਤੀ ਜਾਵੇ, ਤਾਂ ਇਹ ਕਿਸੇ ਵੀ ਕਿਸਮ ਦੀ ਭੂਮੀ ਅਤੇ ਪੌਣ-ਪਾਣੀ ਵਿੱਚ ਚੰਗਾ ਹੋ ਜਾਂਦਾ ਹੈ, ਬਸ਼ਰਤੇ ਕਿ ਪੌਣ-ਪਾਣੀ ਬਹੁਤ ਜ਼ਿਆਦਾ ਠੰਡਾ ਨਾ ਹੋਵੇ। ਬੰਬਈ ਵਿਚ ਅਤੇ ਉਸ ਦੇ ਨੇੜੇ-ਤੇੜੇ ਦੱਖਣ ਦੇ ਵਧੇਰੇ ਖ਼ੁਸ਼ਕ ਹਿੱਸਿਆਂ ਵਿੱਚ ਅਤੇ ਟਾਪੂਹਾਰ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ, ਧਰੇਕ ਦਾ ਰੁੱਖ ਬਹੁਤ ਹੀ ਵਧੀਆ ਹੁੰਦਾ ਹੈ।

# 25. ਅੰਜਨ

*ਮੈਮੀਸੀਲੋਨ ਅੰਬੇਲਾਟਮ*

(ਕੁਲ : ਮੇਲਾਸਟੋਮੈਟੇਸੀ)

ਬੰਬਈ ਵਿਚ ਮੈਮੀਸੀਲੋਨ ਵੰਸ਼ ਦੀਆਂ ਕਈ ਜਾਤੀਆਂ ਹਨ ਅਤੇ ਉਹ ਸਾਰੀਆਂ ਹੀ ਸਥਾਨਿਕ ਨਾਂ 'ਅੰਜਨ' ਅਧੀਨ ਆਉਂਦੀਆਂ ਹਨ। ਅੰਗਰੇਜ਼ੀ ਵਿਚ ਇਹ ਰੁੱਖ 'ਆਇਰਨ ਵੁੱਡ ਟ੍ਰੀ' ਦੇ ਨਾਂ ਨਾਲ ਪ੍ਰਸਿੱਧ ਹੈ, ਜੋ ਕਈ ਵਾਰੀ ਗੜਬੜ ਜਾਂ ਭੁਲੇਖਾ ਪੈਦਾ ਕਰ ਸਕਦਾ ਹੈ, ਕਿਉਂਕਿ ਇਹ ਨਾਂ 'ਸਾਈਡਰੌਕਸੀਲੋਨ' ਜਾਂ 'ਐਕਸੈਂਟੋਲਿਸ' ਲਈ ਵਰਤਿਆ ਜਾਂਦਾ ਹੈ। ਕੁੱਝ ਪ੍ਰਾਚੀਨ ਬਨੱਸਪਤ-ਵਿਗਿਆਨਕ ਪੁਸਤਕਾਂ ਵਰਤਮਾਨ ਰੁੱਖ ਨੂੰ 'ਮੈਮੀਸੀਲੋਨ ਐਡੂਲ' ਜਾਂ 'ਮੈਮੀਸੀਲੋਨ ਟਿੰਕੋਟਰੀਅਮ ਅਧੀਨ ਦਿੰਦੀਆਂ ਹਨ।

ਅੰਜਨ ਬੰਬਈ ਵਿੱਚ ਵਿਕਟੋਰੀਆ ਗਾਰਡਨਜ਼ ਜਾਂ ਹੋਰ ਕਈ ਥਾਵਾਂ 'ਤੇ ਉਗਾਇਆ ਹੋਇਆ ਹੈ, ਬੇਸ਼ੱਕ ਇਹ ਬਹੁਤਾ ਆਮ ਨਹੀਂ। ਮੈਂ ਅੰਜਨ ਦਾ ਰੁੱਖ ਰਸਤਿਆਂ ਜਾਂ ਸੜਕਾਂ ਦੇ ਨਾਲ-ਨਾਲ ਨਹੀਂ ਵੇਖਿਆ। ਦੂਸਰੇ ਪਾਸੇ, ਇਹ ਪੱਛਮੀ ਘਾਟ ਦੀ ਮਹਾਬਲੇਸ਼ਵਰ ਪਠਾਰ ਅਤੇ ਹੋਰ ਪਹਾੜੀ ਇਲਾਕਿਆਂ 'ਤੇ ਸੱਭ ਤੋਂ ਆਮ ਹੋਣ ਵਾਲੇ ਛੋਟੇ ਰੁੱਖਾਂ ਵਿੱਚੋਂ ਹੈ।

ਮਾਰਚ ਅਤੇ ਅਪ੍ਰੈਲ ਦੇ ਮਹੀਨਿਆਂ ਵਿਚ, ਮਹਾਬਲੇਸ਼ਵਰ ਵਿਖੇ ਮੈਨੂੰ ਅੰਜਨ ਦੇ ਕੁੱਝ ਅਜਿਹੇ ਰੁੱਖ ਵੇਖਣ ਅਤੇ ਸਲਾਹੁਣ ਦਾ ਮੌਕਾ ਮਿਲਿਆ ਹੈ, ਜੋ ਸੱਚਮੁਚ ਹੀ ਸ਼ਾਬਦਕ ਰੂਪ ਵਿੱਚ, ਫੁੱਲਾਂ ਦੇ ਗੁੱਛਿਆਂ ਨਾਲ ਢੱਕੇ ਹੋਏ ਸਨ। ਹਰ ਇੱਕ ਫੁੱਲ, ਵਿਅਕਤੀਗਤ ਰੂਪ ਵਿੱਚ ਤਾਂ ਭਾਵੇਂ ਛੋਟਾ ਹੀ ਹੁੰਦਾ ਹੈ ਪਰ ਫੁੱਲਾਂ ਅਤੇ ਪੱਤਿਆਂ ਦਾ ਮਿਲਿਆ-ਜੁਲਿਆ ਪ੍ਰਭਾਵ, ਖੁੱਲ੍ਹੀਆਂ ਢਲਾਨਾਂ ਨੂੰ ਕਾਫ਼ੀ ਰੰਗੀਨੀ ਬਖ਼ਸ਼ਦਾ ਹੈ।

## ਵਰਣਨ

ਅੰਜਨ ਦਾ ਰੁੱਖ ਛੋਟੇ ਤੋਂ ਲੈ ਕੇ ਦਰਮਿਆਨੇ ਆਕਾਰ ਦਾ, ਲੱਗਭਗ ਛੇ ਮੀਟਰ ਉੱਚਾ ਹੁੰਦਾ ਹੈ। ਕਦੇ-ਕਦਾਈਂ ਇਹ 12 ਮੀਟਰ ਤੱਕ ਉੱਚਾ ਵੀ ਚਲਿਆ ਜਾਂਦਾ ਹੈ। ਛੋਟੀਆਂ ਟਾਹਣੀਆਂ ਅਤੇ ਤਣੇ ਗੋਲ ਤੇ ਨਰਮ ਹੁੰਦੇ ਹਨ। ਵੱਡੀ ਉਮਰ ਦੀਆਂ ਸ਼ਾਖ਼ਾਂ ਅਤੇ ਤਣੇ ਕਾਫ਼ੀ ਹੱਦ ਤੱਕ ਖੁਰਦਰੇ ਅਤੇ ਤ੍ਰੇੜੇ ਹੋਏ ਹੁੰਦੇ ਹਨ। ਜਦੋਂ ਰੁੱਖ ਉੱਤੇ ਸਿਰਫ ਪੱਤੇ ਹੀ

ਹੁੰਦੇ ਹਨ, ਉਦੋਂ ਪੱਤਿਆਂ ਦੇ ਗੂੜ੍ਹੇ ਹਰੇ ਰੰਗ ਕਾਰਨ ਇਸਦੀ ਦਿੱਖ ਕੁਝ ਉਦਾਸੀਨ ਜਿਹੀ ਹੁੰਦੀ ਹੈ। ਰੁੱਖ ਸਦਾ-ਬਹਾਰ ਹੁੰਦਾ ਹੈ। ਪੱਤਿਆਂ ਦੀ ਬਨਾਵਟ ਸਖ਼ਤ ਤੇ ਚਮੜੇਹਾਰ ਹੁੰਦੀ ਹੈ। ਉਹ ਨਰਮ-ਕੂਲੇ ਅਤੇ ਰੋਮ-ਹੀਣ ਹੁੰਦੇ ਹਨ ਮਤਲਬ ਇਹ ਕਿ ਉਹਨਾਂ ਦੀ ਸਤ੍ਹਾ 'ਤੇ ਲੂੰਅ ਜਾਂ ਵਾਲ ਨਹੀਂ ਹੁੰਦੇ। ਕਿਨਾਰੇ ਸਾਬਤ-ਸਬੂਤੇ ਹੁੰਦੇ ਹਨ। ਸਾਰਾ ਪੱਤਾ ਕਾਫ਼ੀ ਹੱਦ ਤੱਕ ਆਂਡੇ ਦੀ ਸ਼ਕਲ ਦਾ ਹੁੰਦਾ ਹੈ, ਦੋਵਾਂ ਸਿਰਿਆਂ ਤੋਂ ਤਿੱਖਾ-ਨੋਕਦਾਰ। ਪੱਤੇ ਦੇ ਮੁੱਢ ਤੋਂ ਪਿਛੇ ਤੱਕ ਇੱਕ ਭਰਵੀਂ ਕੇਂਦਰੀ ਰਗ ਹੁੰਦੀ ਹੈ, ਹੋਰ ਰਗਾਂ ਹੁੰਦੀਆਂ ਤਾਂ ਹਨ, ਐਵੇਂ ਅਪਰਗਟ ਜਿਹੀਆਂ ਹੀ। ਪੱਤਰ-ਡੰਡੀ ਜਾਂ ਡੰਡੀ 6 ਕੁ ਮਿਲੀਮੀਟਰ ਤੱਕ ਲੰਮੀ ਹੁੰਦੀ ਹੈ। ਫੁੱਲ ਬੇਸ਼ੁਮਾਰ ਹੁੰਦੇ ਹਨ, ਜੋ ਗੱਠਵੀਆਂ ਗੇਂਦ-ਵਰਗੀਆਂ ਗੋਲ-ਗੋਲ ਲੱਗਰਾਂ 'ਤੇ ਨਿਕਲਦੇ ਹਨ ਅਤੇ ਆਕਾਰ ਵਿੱਚ 3-5 ਸੈਂਟੀਮੀਟਰ ਹੁੰਦੇ ਹਨ। ਫੁੱਲ ਜਾਂ ਤਾਂ ਪੱਤਿਆਂ ਦੇ ਮੁੱਢ ਕੋਲ ਨਿੱਕਲਦੇ ਹਨ ਜਾਂ ਫਿਰ ਝੜ ਚੁੱਕੇ ਪੱਤਰਾਂ ਦੇ ਦਾਗਾਂ ਦੇ ਨੇੜੇ ਨੰਗੀ ਤੇ ਸੱਖਣੀ ਸ਼ਾਖ਼ ਦੇ ਨਾਲ-ਨਾਲ। ਫੁੱਲ-ਡੋਡੀਆਂ ਪਹਿਲਾਂ ਹਰੇ ਰੰਗ ਦੀਆਂ ਹੁੰਦੀਆਂ ਹਨ, ਮਗਰੋਂ ਉਹ ਚਮਕਦਾਰ ਹਲਕੇ ਜਾਮਣੀ ਜਾਂ ਗੁਲਾਬੀ ਰੰਗ ਦੀਆਂ ਹੋ ਜਾਂਦੀਆਂ ਹਨ; ਜਦੋਂ ਪੰਖੜੀਆਂ ਖੁੱਲ੍ਹਦੀਆਂ ਹਨ, ਤਾਂ ਉਹ ਅੰਦਰਲੇ ਪਾਸਿਉਂ ਗੂੜ੍ਹੇ ਨੀਲੇ ਰੰਗ ਦੀਆਂ ਹੁੰਦੀਆਂ ਹਨ। ਬਾਹਰਲਾ ਪੁੰਜ 2-3 ਮਿਲੀਮੀਟਰ ਲੰਮਾ ਹੁੰਦਾ ਹੈ। ਪੁਸ਼ਪ-ਪੁੰਜ ਵਿੱਚ ਚਾਰ ਫੁੱਲ-ਪੱਤੀਆਂ ਹੁੰਦੀਆਂ ਹਨ, ਹਰ ਇੱਕ ਫੁੱਲ-ਪੱਤੀ ਆਂਡਲ ਜਿਹੀ ਹੁੰਦੀ ਹੈ। ਪੂਰਾ ਪੁਸ਼ਪ-ਪੁੰਜ ਜਦੋਂ ਪੂਰੀ ਤਰ੍ਹਾਂ ਖੁੱਲ੍ਹ ਜਾਂਦਾ ਹੈ, ਤਾਂ ਮੁਸ਼ਕਲ ਨਾਲ 5 ਮਿਲੀਮੀਟਰ ਆਕਾਰ ਦਾ ਹੁੰਦਾ ਹੈ। ਪੁੰਕੇਸਰ ਗਿਣਤੀ ਵਿਚ ਅੱਠ ਹੁੰਦੇ ਹਨ। ਉਹਨਾਂ ਦਾ ਰੰਗ ਪੁਸ਼ਪ-ਪੁੰਜ ਵਰਗਾ ਹੀ ਹੁੰਦਾ ਹੈ ਜਾਂ ਫਿਰ ਥੋੜ੍ਹਾ ਜਿਹਾ ਪੀਲਾ। ਫਲ ਗੋਲ ਜਿਹਾ ਹੁੰਦਾ ਹੈ। ਉਹ ਆਕਾਰ ਵਿਚ ਛੇ ਕੁ ਮਿਲੀਮੀਟਰ ਵਿਆਸ ਦਾ ਹੁੰਦਾ ਹੈ। ਉਸਦਾ ਰੰਗ ਹਰੇ ਤੋਂ ਲੈ ਕੇ ਜਾਮਣੀ ਤੱਕ ਹੁੰਦਾ ਹੈ। ਪੱਕ ਜਾਣ 'ਤੇ ਫਲ ਲੱਗਭਗ ਕਾਲਾ ਹੋ ਜਾਂਦਾ ਹੈ। ਫੁੱਲ-ਫੁਲਾਕਾ ਗਰਮੀ ਦੇ ਮੌਸਮ ਵਿੱਚ ਪੈਂਦਾ ਹੈ। ਫਲ ਮੌਨਸੂਨ ਦੇ ਸ਼ੁਰੂ ਹੋ ਜਾਣ 'ਤੇ ਪੱਕਦੇ ਹਨ।

## ਵੰਡ

ਮਹਾਬਲੇਸ਼ਵਰ ਪਠਾਰ 'ਤੇ, ਯੇਨਾ ਝੀਲ ਦੇ ਆਲੇ-ਦੁਆਲੇ, ਖੁਲ੍ਹੀਆਂ-ਵਿਸ਼ਾਲ ਢਲਾਨਾਂ ਉਤਲੇ ਵਣਾ ਵਿਚ, ਇਹ ਰੁੱਖ ਬਹੁਤ ਹੀ ਆਮ ਹੁੰਦਾ ਹੈ। ਖਾਂਡਾਲਾ ਵਿੱਚ ਵੀ, ਇਹ ਰੁੱਖ ਖੁਲ੍ਹੀਆਂ ਢਲਾਨਾਂ 'ਤੇ ਮਿਲਦਾ ਹੈ, ਪਰ ਇਹ ਬਹਿਰਾਨ ਦੀ ਪਠਾਰ 'ਤੇ ਖ਼ਾਸ ਤੌਰ 'ਤੇ ਬਹੁਲਤਾ ਵਿੱਚ ਹੁੰਦਾ ਹੈ। ਇਹਨਾਂ ਸਾਰੀਆਂ ਥਾਵਾਂ 'ਤੇ ਜਦੋਂ ਵਣ ਕੱਟ ਕੇ, ਨਸ਼ਟ ਕਰ ਦਿੱਤੇ ਜਾਂਦੇ ਹਨ, ਤਾਂ ਅੰਜਨ ਦਾ ਰੁੱਖ ਮੁੜ ਪੁੰਗਰ ਪੈਂਦਾ ਹੈ ਅਤੇ ਖ਼ੂਬ ਮੌਲ ਉੱਠਦਾ ਹੈ। ਜੇ ਕਿਸੇ ਢਲਾਨ 'ਤੇ ਅੰਜਨ ਦੇ ਰੁੱਖ ਮੌਜੂਦ ਹੋਣ, ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਥੇ ਪਹਿਲਾਂ ਜੰਗਲ ਸੀ, ਜਿਸ ਨੂੰ ਤਬਾਹ ਕਰ ਦਿੱਤਾ ਗਿਆ ਸੀ। ਇਸ ਰੁੱਖ ਦੀ ਇਸ ਗੱਲ 'ਤੇ ਪਰਸੰਸਾ ਕਰਨੀ ਬਣਦੀ ਹੈ ਕਿ ਇਹ ਰੁੱਖ ਭੂਮੀ ਦੀ ਰੱਖਿਆ ਲਈ ਬਹੁਤ ਵਧੀਆ ਕੰਮ ਕਰਦਾ ਹੈ, ਜਦ ਕਿ ਮਨੁੱਖ ਉਸਨੂੰ ਬਿਨਾਂ ਸੋਚੇ-ਸਮਝੇ ਖਰਨ ਲਈ ਛੱਡ ਦਿੰਦੇ ਹਨ

## ਵਰਤੋਂ

ਅੰਜਨ ਦੇ ਰੁੱਖ ਦਾ ਸੱਭ ਤੋਂ ਵੱਡਾ ਤੇ ਅਹਿਮ ਲਾਭ ਹੈ, ਉਹਨਾਂ ਪਹਾੜੀ ਢਲਾਨਾਂ ਦੀ ਰੱਖਿਆ, ਜਿਹਨਾਂ ਤੋਂ ਹੋਰ ਸਾਰੇ ਰੁੱਖ ਖ਼ਤਮ ਕਰ ਦਿੱਤੇ ਗਏ ਹੋਣ। ਅੰਜਨ ਦੇ ਪੱਕੇ ਫਲ

ਖਾਣ ਦੇ ਕੰਮ ਆਉਂਦੇ ਹਨ। ਕਾਲ ਦੇ ਦਿਨਾਂ 'ਚ, ਉਹਨਾਂ ਦੀ. ਖਾਣ ਲਈ ਵਰਤੋਂ ਕੀਤੀ ਜਾਂਦੀ ਹੈ ਅਤੇ ਉਹ ਸੁਰੱਖਿਅਤ ਹੁੰਦੇ ਹਨ ਅਤੇ ਕੋਈ ਨੁਕਸਾਨ ਨਹੀਂ ਕਰਦੇ। ਭਾਰਤ ਵਿਚ ਇਸ ਦੇ ਪੱਤੇ ਚਿਰ-ਕਾਲ ਤੋਂ ਰੰਗਾਈ ਦੀ ਸਨਅਤ ਵਿਚ ਵਰਤੇ ਜਾਂਦੇ ਰਹੇ ਹਨ। ਉੱਨ, ਰੇਸ਼ਮ ਅਤੇ ਘਾਹ-ਫੂਸ ਦੀਆਂ ਚਟਾਈਆਂ ਆਦਿ ਦੀ ਉਹਨਾਂ ਨਾਲ ਚੰਗੀ ਰੰਗਾਈ ਕੀਤੀ ਜਾ ਸਕਦੀ ਹੈ। ਗੂੜ੍ਹਾ ਲਾਲ ਰੰਗ ਦੇਣ ਲਈ ਅੰਜਨ ਦੇ ਪੱਤੇ ਹਰੜ ਦੇ ਪੱਤਿਆਂ ਨਾਲ ਮਿਲਾ ਕੇ ਵਰਤੇ ਜਾਂਦੇ ਹਨ ਅਤੇ ਜਦੋਂ ਕਲਈ ਦੀ ਪੁੱਠ ਨਾਲ ਵਰਤੋਂ ਕੀਤੀ ਜਾਵੇ ਤਾਂ ਰੰਗ ਜ਼ਰਦ ਹੋ ਜਾਂਦਾ ਹੈ, ਪਰ ਜੇ ਕਿਸੇ ਪੁੱਠ ਦੀ ਵਰਤੋਂ ਨਾ ਕੀਤੀ ਜਾਵੇ, ਤਾਂ ਉਹ ਹਲਕਾ ਭੂਰਾ ਰੰਗ ਚਾੜ੍ਹਦੇ ਹਨ। ਪੱਤਿਆਂ ਵਿਚ ਔਸ਼ਧੀ ਗੁਣ ਵੀ ਹੁੰਦੇ ਹਨ ਅਤੇ ਉਹ ਸੁਜ਼ਾਕ ਦੇ ਇਲਾਜ ਲਈ ਵਰਤੇ ਜਾਂਦੇ ਹਨ ਅਤੇ ਕੁੱਝ ਹੋਰ ਤੱਤਾਂ ਨਾਲ ਮਿਲਾ ਕੇ, ਉਹ ਟਕੋਰ ਲਈ ਵੀ ਵਰਤੇ ਜਾਂਦੇ ਹਨ ਅਤੇ ਕਾਫ਼ੀ ਲਾਭ ਪਹੁੰਚਾਉਂਦੇ ਹਨ। ਅੰਜਨ ਦੀ ਲੱਕੜੀ ਪੱਕੀ ਤੇ ਚੰਗੀ ਦਾਣੇਦਾਰ ਹੁੰਦੀ ਹੈ। ਉਹ ਕਾਫ਼ੀ ਪਾਇਦਾਰ ਹੁੰਦੀ ਹੈ ਅਤੇ ਕਈ ਕੰਮਾਂ ਲਈ ਬਹੁਤ ਮੁੱਲਵਾਨ ਹੁੰਦੀ ਹੈ, ਪਰ ਉਸ ਦੀ ਛਿਲਾਈ ਘੜਾਈ ਮੁਸ਼ਕਿਲ ਹੁੰਦੀ ਹੈ। ਆਮ ਵੇਖਣ ਨੂੰ ਅੰਜਨ ਦੀ ਲੱਕੜੀ ਬੌਕਸਵੁੱਡ (ਕਾਮਿਨੀ) ਦੀ ਲੱਕੜੀ ਵਰਗੀ ਹੀ ਜਾਪਦੀ ਹੈ। ਰੁੱਖ ਅਤੇ ਉਸ ਦੇ ਫੁੱਲ ਖ਼ੂਬਸੂਰਤੀ ਵਿਚ ਵਾਧਾ ਤਾਂ ਕਰਦੇ ਹੀ ਹਨ ਅਤੇ ਨਾਲ ਨਾਲ ਇਹ ਗੱਲ ਵੀ ਜ਼ਿਕਰ-ਯੋਗ ਹੈ ਕਿ ਅੰਜਨ ਦਾ ਰੁੱਖ, ਕਈ ਕਿਸਮ ਦੀਆਂ ਵੇਲਾਂ ਅਤੇ ਵੇਲ-ਨੁਮਾ ਪੌਦਿਆਂ 'ਚ ਬਹੁਤ ਹਰਮਨ-ਪਿਆਰਾ ਹੈ। ਮਹਾਬਲੇਸ਼ਵਰ ਵਿਚ, ਮਾਰਚ ਦੇ ਮਹੀਨੇ ਵਿੱਚ ਮੈਂ ਅੰਜਨ ਦੇ ਰੁੱਖ 'ਤੇ ਕਈ ਤਰ੍ਹਾਂ ਦੇ 'ਡੈਂਡਰੋਬੀਅਮ' ਦੇ ਫੁੱਲ ਖਿੜੇ ਹੋਏ ਵੇਖੇ ਹਨ। ਖਾਂਡਾਲਾ ਵਿੱਚ ਕਈ ਸਾਲਾਂ ਤੱਕ, ਮੈਂ ਅੰਜਨ ਦੇ ਕਈ ਅਜਿਹੇ ਰੁੱਖ ਤੱਕੇ ਹਨ, ਜਿਹਨਾਂ ਦੇ ਮੁੱਢ ਅਤੇ ਟਹਿਣੀਆਂ, ਮੌਨਸੂਨ ਦੇ ਮੌਸਮ ਵਿਚ, ਕਈ ਕਿਸਮ ਦੇ 'ਡੈਂਡਰੋਬੀਅਮ' ਅਤੇ ਐਰੀਆ ਦੇ ਫੁੱਲਾਂ ਨਾਲ, ਸਹੀ ਅਰਥਾਂ ਵਿੱਚ ਪੂਰੀ ਤਰ੍ਹਾਂ ਢੱਕੀਆਂ ਹੋਈਆਂ ਸਨ। ਇੱਕ ਵਾਰੀ ਤਾਂ ਮੈਂ ਅੰਜਨ ਦੇ ਇੱਕ-ਇਕੱਲੇ ਰੁੱਖ 'ਤੇ ਐਰੀਆ ਦੀਆਂ ਦੋ ਸੌ ਤੋਂ ਵੀ ਵੱਧ ਵੇਲਾਂ ਗਿਣੀਆਂ ਸਨ ਅਤੇ ਫਿਰ ਗਿਣਤੀ ਕਰਨੀ ਛੱਡ ਦਿੱਤੀ ਸੀ, ਭਾਵੇਂ ਕਿ ਇਹ ਗਿਣਤੀ ਰੁੱਖ 'ਤੇ ਵੇਖੀਆਂ ਜਾਣ ਵਾਲੀਆਂ ਵੇਲਾਂ ਦੀ ਕੁੱਲ ਗਿਣਤੀ ਦੀ ਇੱਕ-ਤਿਹਾਈ ਤੋਂ ਵੀ ਘੱਟ ਸੀ।

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਮਹਾਬਲੇਸ਼ਵਰ ਵਿੱਚ ਇਹ ਰੁੱਖ, ਮਾਰਚ ਦੇ ਅੱਧ ਵਿੱਚ ਭਰ ਖੇੜੇ ਵਿਚ ਹੁੰਦਾ ਹੈ ਅਤੇ ਉਸ ਥਾਂ ਦੇ ਸੱਭ ਤੋਂ ਦਿਲਕਸ਼ ਦ੍ਰਿਸ਼ਾਂ ਵਿਚੋਂ ਇੱਕ ਹੁੰਦਾ ਹੈ, ਭਾਵੇਂ ਕਿ ਵਣ-ਜਵਾਲਾ ਦੇ ਦ੍ਰਿਸ਼ ਜਿੰਨਾ ਸਾਫ਼ ਅਤੇ ਸ਼ੋਖ਼, ਜਾਂ 'ਕਾਰਵੀ' ਦੇ ਪੌਦਿਆਂ ਦੀ ਬਹੁਲਤਾ ਵਾਲਾ ਨਹੀਂ ਹੁੰਦਾ, ਪਰ ਫਿਰ ਵੀ ਇਹ ਇੱਕ ਖ਼ੁਸ਼ਨੁਮਾ ਦ੍ਰਿਸ਼ ਜ਼ਰੂਰ ਹੁੰਦਾ ਹੈ।

# 26. ਨਾਗਵਲੀ

## *ਮੁੱਸੇਂਡਾ ਫ਼ਰੋਂਡੋਸਾ ਲਿੰਨ*

(ਕੁਲ : ਰੂਬੀਏਸੀ)

ਹਿੰਦੀ - ਪੇਦੀਨਾ, ਬੰਗਾਲੀ - ਨਾਗਬਲੀ, ਮਰਾਠੀ - ਭੁਤਕਾਸ ਜਾਂ ਭੁਤਕੇਸਾ, ਤਾਮਿਲ - ਵੇਲਾਈਇਲਾਈ, ਮਲਿਆਲਮ - ਪਾਰਾਥੋਲ

ਪੱਛਮੀ ਘਾਟ ਜਾਂ ਨੀਲਗਿਰੀ ਦੀਆਂ ਪਹਾੜੀਆਂ ਵਿਚੋਂ ਦੀ ਜਾਂ ਦਾਰਜੀਲਿੰਗ ਦੇ ਨੇੜੇ-ਤੇੜੇ ਸਫ਼ਰ ਕਰਦਿਆਂ, ਤੁਸੀਂ ਅਕਸਰ, ਇੱਕ ਕਾਫ਼ੀ ਵੱਡੀ ਸਾਰੀ ਝਾੜੀ ਜਾਂ ਗੂੜ੍ਹੇ ਹਰੇ ਪੱਤਿਆਂ ਵਾਲਾ ਇੱਕ ਛੋਟਾ-ਜਿਹਾ ਰੁੱਖ ਵੇਖੋਗੇ, ਜਿਸ ਦੇ ਪੱਤਿਆਂ ਵਿਚਾਲੇ ਕਦੇ-ਕਦੇ ਇੱਕ ਬਹੁਤ ਵੱਡਾ ਬਿਲਕੁੱਲ ਹੀ ਸਫ਼ੈਦ ਜਾਂ ਮਲਾਈ-ਰੰਗਾ ਸਫ਼ੈਦ ਪੱਤਾ ਹੁੰਦਾ ਹੈ। ਇਹ ਵੱਡਾ ਸਾਰਾ ਸਫ਼ੈਦ ਪੱਤਾ ਕਿਸੇ ਇੱਕ ਪੱਤੀ ਜਾਂ ਦਲ-ਪੁੰਜ ਪੱਤਰ ਦੇ ਵਾਧੇ ਦਾ ਸਿੱਟਾ ਹੁੰਦਾ ਹੈ। ਅਜਿਹੇ ਰੁੱਖਾਂ ਦਾ ਸੰਬੰਧ ਮੁੱਸੇਂਡਾ ਪ੍ਰਜਾਤੀ ਨਾਲ ਹੈ। ਅਕਸਰ ਸਾਨੂੰ ਖੇਤੀ ਅਧੀਨ ਕੁੱਝ ਅਜਿਹੀਆਂ ਜਾਤੀਆਂ ਵੀ ਵੇਖਣ ਨੂੰ ਮਿਲਦੀਆਂ ਹਨ, ਜਿਹਨਾਂ ਵਿੱਚ ਇਸ ਦਲ-ਪੁੰਜ ਪੱਤਰ ਦਾ ਰੰਗ ਥੋੜ੍ਹਾ ਬਹੁਤ ਜ਼ਰਦ, ਮਲਾਈ ਵਰਗਾ ਜਾਂ ਸਫ਼ੈਦ ਹੁੰਦਾ ਹੈ। ਭਾਰਤ ਦੇ ਵੱਖ-ਵੱਖ ਹਿੱਸਿਆਂ ਵਿੱਚ ਨਾਗਵਲੀ ਦੀਆਂ ਘੱਟੋ-ਘੱਟ ਦੋ ਜਾਤੀਆਂ ਆਮ ਮਿਲਦੀਆਂ ਹਨ — ਇੱਕ 'ਮੁੱਸੇਂਡਾ ਫ਼ਰੋਂਡੋਸਾ ਲਿੰਨ', ਜਿਸਦੇ ਪੱਤੇ ਨਿਸਚਿਤ ਤੌਰ 'ਤੇ ਲੂੰਦਾਰ ਹੁੰਦੇ ਹਨ ਅਤੇ ਦੂਸਰੀ 'ਮੁੱਸੇਂਡਾ ਗਲੈਬਰਾਟਾ ਹੱਚ', ਜਿਸ ਦੇ ਪੱਤੇ ਪੂਰੀ ਤਰ੍ਹਾਂ ਲੂੰਅ ਰਹਿਤ ਹੁੰਦੇ ਹਨ। ਕਲਕੱਤੇ ਦੇ ਬਨਸਪਤ ਵਿਗਿਆਨਕ ਬਾਗ਼ ਵਿੱਚ, ਨਾਗਵਲੀ ਦੀ ਫ਼ਿਲੀਪਾਈਨਜ਼ ਤੋਂ ਲਿਆਂਦੀ ਗਈ ਇੱਕ ਅਜਿਹੀ ਜਾਤੀ ਹੈ, ਜੋ ਕਿ ਬਹੁਤ ਹੀ ਰੰਗੀਨ ਦ੍ਰਿਸ਼ ਪੇਸ਼ ਕਰਦੀ ਹੈ।

### ਵਰਣਨ

ਨਾਗਵਲੀ ਇੱਕ ਸਿੱਧੀ ਵਧਣ ਵਾਲੀ ਝਾੜੀ ਜਾਂ ਛੋਟਾ ਜਿਹਾ ਰੁੱਖ ਹੈ, ਜੋ 2-6 ਮੀਟਰ ਉੱਚਾ ਹੁੰਦਾ ਹੈ। ਕਈ ਵਾਰ ਜੰਗਲ ਦੇ ਸਿਰਿਆਂ 'ਤੇ, ਇਹ ਏਧਰ-ਉਧਰ ਫੈਲਰਨ ਵਾਲੀ ਝਾੜੀ ਜਿਹੀ ਬਣ ਜਾਂਦਾ ਹੈ ਅਤੇ ਆਪਣੀਆਂ ਲਚਕਦਾਰ ਸ਼ਾਖ਼ਾਂ ਨਾਲ ਉੱਪਰ ਚੜ੍ਹ ਜਾਂਦਾ ਹੈ। ਇਸ ਪੌਦੇ ਦਾ ਸੰਬੰਧ 'ਰੂਬੀਏਸੀ' ਵਰਗ ਨਾਲ ਹੈ। ਇਸ ਦਾ ਮਤਲਬ ਇਹ ਹੈ ਕਿ ਪੱਤੇ ਇੱਕ-ਦੂਸਰੇ ਦੇ ਆਹਮਣੇ-ਸਾਹਮਣੇ, ਜੋੜਿਆਂ ਵਿਚ ਨਿੱਕਲਦੇ ਹਨ। ਪੱਤੇ ਆਂਡੇ ਦੀ ਸ਼ਕਲ ਦੇ ਹੁੰਦੇ ਹਨ, ਲੱਗਭਗ 12X8 ਸੈਂਟੀਮੀਟਰ ਆਕਾਰ ਦੇ, ਉਪਰੋਂ ਬਹੁਤ ਹੱਦ ਤੱਕ ਲੂੰਦਾਰ, ਹੇਠਲੀਆਂ ਰਗਾਂ 'ਤੇ ਲੂੰਅ ਵਧੇਰੇ ਹੰਦੇ ਹਨ, ਉਹ ਗੋਲ ਗੋਲ ਜਾਂ ਮੁੱਢ ਵਲ ਪਤਲੇ ਹੁੰਦੇ ਹਨ, ਸਿਰੇ ਵਲ ਨੂੰ ਵੀ ਪਤਲੇ ਹੁੰਦੇ ਹਨ। ਕੇਂਦਰੀ ਰਗ, ਦੋਵਾਂ ਪਾਸਿਆਂ 'ਤੇ ਵਧੇਰੇ ਉਘੜਵੀਂ ਹੁੰਦੀ ਹੈ, ਪਾਸਿਆਂ ਦੀਆਂ ਰਗਾਂ ਗਿਣਤੀ ਵਿੱਚ ਲੱਗਭਗ ਅੱਠ ਜੋੜੇ ਹੁੰਦੀਆਂ ਹਨ, ਜੋ ਕੇਂਦਰੀ ਵੱਡੀ ਰਗ 'ਤੇ ਇੱਕ ਖ਼ਾਸ ਕੋਣ 'ਤੇ ਨਿਕਲਦੀਆਂ ਹਨ ਅਤੇ ਉਪਰ ਵਲ, ਪੱਤਿਆਂ ਦੇ ਕਿਨਾਰਿਆਂ ਵਲ ਨੂੰ ਮੁੜੀਆਂ ਹੋਈਆਂ




ਚਿੱਤਰ 12. ਨਾਗਵਲੀ (ਮੁੱਸੇਂਡਾ ਫਰੋਂਡੋਸਾ ਲਿੰਨ)

ਹੁੰਦੀਆਂ ਹਨ। ਪੱਤੇ ਦੀ ਉੱਪਰਲੀ ਪਰਤ ਗੂੜ੍ਹੀ ਹਰੀ ਹੁੰਦੀ ਹੈ ਅਤੇ ਹੇਠਲੀ ਪਰਤ ਪੀਲੀ। ਫੁੱਲ ਬਹੁਤੇ ਵੱਡੇ-ਵੱਡੇ ਨਹੀਂ ਹੁੰਦੇ। ਜੰਗਲੀ ਪੌਦਿਆਂ ਵਿਚ ਫੁੱਲ ਅੰਦਰਲੇ ਪਾਸਿਉਂ ਆਮ ਤੌਰ 'ਤੇ ਸੰਤਰੀ ਅਤੇ ਬਾਹਰਲੇ ਪਾਸਿਉਂ ਭੂਰੇ-ਭੂਸਲੇ ਹੁੰਦੇ ਹਨ। ਉਹ ਕਾਫ਼ੀ ਵੱਡੀਆਂ-ਵੱਡੀਆਂ ਅਤੇ ਖੁੱਲ੍ਹੀਆਂ-ਖੁੱਲ੍ਹੀਆਂ ਲੱਗਰਾਂ-ਜਿਹੀਆਂ 'ਤੇ ਲੱਗਦੇ ਹਨ। ਗ਼ੈਰ ਤਕਨੀਕੀ ਸ਼ਬਦਾਂ ਵਿੱਚ ਆਖਣਾ ਹੋਵੇ, ਤਾਂ ਕਿਹਾ ਜਾ ਸਕਦਾ ਹੈ ਕਿ ਉਹ ਵੱਡੇ-ਵੱਡੇ ਢਿੱਲੇ-ਢਿੱਲੇ ਗੁੱਛਿਆਂ 'ਚ ਲੱਗਦੇ ਹਨ। ਦਲ-ਪੁੰਜ, ਪੰਜ ਪੱਤੀਆਂ ਦਾ ਬਣਿਆ ਹੁੰਦਾ ਹੈ, ਜੋ ਫੁੱਲ ਪੈਣ ਵੇਲੇ ਆਮ ਤੌਰ 'ਤੇ 12 ਮਿਲੀਮੀਟਰ ਲੰਮਾ ਹੁੰਦਾ ਹੈ. ਹੌਲੀ-ਹੌਲੀ ਲੱਗਰ ਜਾਂ ਗੁੱਛੇ ਦੇ ਬਾਹਰ ਵਲ ਦੀ ਇੱਕ ਪੱਤੀ ਵੱਡੀ ਹੋਣ ਲੱਗ ਪੈਂਦੀ ਹੈ ਅਤੇ ਪੱਤਰ-ਨੁਮਾ ਬਣਤਰ ਜਿਹੀ ਬਣ ਜਾਂਦੀ ਹੈ. ਜੋ ਅਖ਼ੀਰ ਓਨੀ ਵੱਡੀ ਹੋ ਜਾਂਦੀ ਹੈ. ਜਿੰਨੇ ਵੱਡੇ ਕਿ ਪੌਦੇ ਦੇ ਸਾਧਾਰਨ ਪੱਤੇ ਹੁੰਦੇ ਹਨ। ਇਸ ਦਲ-ਪੁੰਜ ਪੱਤੇ ਦਾ ਰੰਗ ਆਮ ਤੌਰ 'ਤੇ ਮਲਾਈ ਵਰਗਾ ਸਫ਼ੈਦ ਹੁੰਦਾ ਹੈ. ਜੋ ਹੌਲੀ-ਹੌਲੀ ਬਦਲ ਕੇ ਮਟਮੈਲਾ ਸਫ਼ੈਦ ਹੋ ਜਾਂਦਾ ਹੈ। ਇਹ ਪੱਤਾ ਪੌਦੇ ਉੱਤੇ ਕਾਇਮ ਰਹਿੰਦਾ ਹੈ. ਜਦ ਕਿ ਹੋਰ ਸਾਰੇ ਪੱਤੇ ਲੋਪ ਹੋ ਜਾਂਦੇ ਹਨ। ਉਸ ਵੇਲੇ ਇਹ ਦਲ-ਪੁੰਜ ਪੱਤਰ ਨਿਕਲ ਰਿਹਾ ਹੁੰਦਾ ਹੈ. ਫਲ ਦੀ ਸਿਖਰ ਉੱਤੇ। ਪੁਸ਼ਪ-ਪੁੰਜ 2.5--3.5 ਸੈਂਟੀਮੀਟਰ ਲੰਮੀ. ਇੱਕ ਬਹੁਤ ਹੀ ਪਤਲੀ ਜਿਹੀ ਨਲੀ ਹੁੰਦਾ ਹੈ. ਜੋ ਫੈਲ ਕੇ. ਪੰਜ-ਨੁੱਕਰੇ ਤਾਰੇ ਦੀ ਸ਼ਕਲ ਦੀ ਬਣਤਰ ਬਣ ਜਾਂਦਾ ਹੈ। ਨਲੀ ਦਾ ਬਾਹਰਲਾ ਪਾਸਾ ਅਤੇ ਪੁਸ਼ਪ-ਪੁੰਜ ਦਾ ਅੰਗ, ਭੂਸਲੇ-ਸਫ਼ੈਦ ਰੰਗ ਦਾ ਹੁੰਦਾ ਹੈ। ਫੈਲੇ ਹੋਏ ਹਿੱਸੇ ਦਾ ਅੰਦਰਲਾ ਪਾਸਾ ਪਹਿਲਾ ਸ਼ੋਖ਼ ਸੰਗਤਰੀ ਹੁੰਦਾ ਹੈ. ਜੋ ਹੌਲੀ ਹੌਲੀ ਫਿੱਕਾ ਪੈ ਕੇ ਘਸਮੈਲਾ ਜਿਹਾ ਜ਼ਰਦ ਹੋ ਜਾਂਦਾ ਹੈ। ਪੁਸਤਕਾਂ ਇਸ ਨੂੰ "ਸੁਨਹਿਰੀ ਜ਼ਰਦ" ਆਖਦੀਆਂ ਹਨ ਅਤੇ ਇਹ ਠੀਕ ਵੀ ਹੈ. ਜੇ ਫੁੱਲ ਨੂੰ ਵੇਖਣ ਵੇਲੇ ਤੁਹਾਡੇ ਵਿੱਚ ਥੋੜ੍ਹੀ ਬਹੁਤ ਕਲਪਨਾ ਸ਼ਕਤੀ ਹੋਵੇ। ਫਲ ਬੇਰ ਜਿਹਾ ਹੁੰਦਾ ਹੈ. 10-15 ਮਿਲੀਮੀਟਰ ਆਕਾਰ ਦਾ. ਥੋੜ੍ਹਾ ਬਹੁਤ ਗੋਲ-ਗੋਲ. ਜਾਂ ਆਂਡੇ ਦੀ ਸ਼ਕਲ ਦਾ. ਜਾਂ ਨਾਸ਼ਪਾਤੀ ਵਰਗਾ। ਪਹਿਲਾ ਉਹ ਹਰੇ ਰੰਗ ਦਾ ਹੁੰਦਾ ਹੈ. ਅਖ਼ੀਰ ਕਾਲਾ ਹੋ ਜਾਂਦਾ ਹੈ। ਉਸ ਵਿੱਚ ਬਹੁਤ ਸਾਰੇ ਬੀਜ ਹੁੰਦੇ ਹਨ. ਬਹੁਤ ਹੀ ਨਿੱਕੇ-ਨਿੱਕੇ. ਲਾਲ ਜਿਹੇ ਪੋਲੇ ਗੁੱਦੇਦਾਰ ਰੇਸ਼ਿਆਂ ਵਿੱਚ ਖੁੱਭੇ ਲਿਪਟੇ ਹੋਏ।

ਤਪਤ-ਖੰਡੀ ਹਿਮਾਲਾਈ ਖ਼ਿੱਤੇ ਵਿੱਚ ਅਤੇ ਪੱਛਮੀ ਪਹਾੜੀਆਂ ਦੇ ਨਾਲ-ਨਾਲ ਸਾਰੇ ਟਾਪੂਹਾਰ ਭਾਰਤ ਵਿਚ ਧੁਰ ਦੱਖਣ ਤੱਕ ਇਹ ਪੌਦਾ ਜੰਗਲੀ ਰੂਪ ਵਿੱਚ ਹੁੰਦਾ ਹੈ। ਅਕਸਰ ਬਾਗ਼-ਬਗ਼ੀਚਿਆਂ ਵਿੱਚ ਇਸ ਦੀ ਖੇਤੀ ਵੀ ਕੀਤੀ ਜਾਂਦੀ ਹੈ।

## ਗੁਣ

ਡਾਈਮੋਕ ਆਪਣੀ ਪੁਸਤਕ "ਬਨਸੱਪਤ ਮੂਲ ਦੀਆਂ ਨਸ਼ੀਲੀਆਂ ਦਵਾਈਆਂ" ਦੇ ਇਤਿਹਾਸ ਵਿੱਚ ਇਸ ਪੌਦੇ ਬਾਰੇ ਲਿਖਦਾ ਹੈ - "ਇਹ ਇੱਕ ਪ੍ਰਸਿੱਧ ਵੇਲਨੁਮਾ ਝਾੜੀ ਹੈ, ਜੋ ਆਪਣੇ ਸੰਗਤਰੀ ਰੰਗ ਦੇ ਫੁੱਲਾਂ ਤੋਂ ਸੌਖ ਨਾਲ ਪਛਾਣੀ ਜਾ ਸਕਦੀ ਹੈ. ਜੋ ਕਿ ਦਲ-ਪੁੰਜੀ ਪੱਤੇ ਨਾਲ ਬਹੁਤ ਹੀ ਖ਼ੂਬਸੂਰਤ ਵਿਰੋਧ ਪੈਦਾ ਕਰਦੇ ਹਨ ਅਤੇ ਇਸ ਨੂੰ ਇੱਕ ਬਹੁਤ ਹੀ ਵਧੀਆ ਵਸਤੂ ਬਣਾ ਦਿੰਦੇ ਹਨ। ਸਾਰੇ ਫੁੱਲਾਂ 'ਤੇ ਇਹ ਪੱਤਰ-ਨੁਮਾ ਪੱਤੀ ਨਹੀਂ ਨਿਕਲਦੀ. ਸਗੋਂ ਹਰੇਕ ਗੁੱਛੇ ਵਿੱਚ ਦੋ-ਤਿੰਨ ਪੱਤੀਆਂ ਹੀ ਨਿਕਲਦੀਆਂ ਹਨ ਅਤੇ ਕਦੇ-ਕਦੇ ਇਸ ਤਰ੍ਹਾਂ ਦੇ ਪੱਤੀਆਂ ਵਿਕਸਿਤ ਹੋ ਜਾਂਦੀਆਂ ਹਨ। 'ਮੁੱਸੈਂਡਾ ਫ਼ਰੋਂਡੋਸਾ' ਨੂੰ ਸੰਸਕ੍ਰਿਤ ਵਿੱਚ 'ਸ੍ਰੀਵਤੀ' ਆਖਦੇ ਹਨ ਅਤੇ ਉਹ, ਵਿਸ਼ਨੂੰ ਜਾਂ ਕ੍ਰਿਸ਼ਨ ਜੀ

ਦੇ ਸਫ਼ੈਦ ਨਿਸ਼ਾਨ ਦੇ ਕਾਰਨ, ਦੇਵੀ ਲਕਸ਼ਮੀ ਦਾ ਮਨ-ਚਾਹਿਆ ਪੌਦਾ ਹੈ। ਉਸਦਾ ਇੱਕ ਹੋਰ ਨਾਂ 'ਨਾਗਵਲੀ' ਹੈ। ਪਿੰਡਾਂ ਥਾਵਾਂ 'ਚ ਇਸ ਦੇ ਫੁੱਲ, ਹਾਰ ਬਣਾਉਣ ਲਈ ਵਰਤੇ ਜਾਂਦੇ ਹਨ, ਜੋ ਕਿ ਖ਼ੁਸ਼ੀ ਅਤੇ ਜਸ਼ਨ ਆਦਿ ਦੇ ਅਵਸਰਾਂ 'ਤੇ ਦਰਵਾਜ਼ਿਆਂ 'ਤੇ ਬੰਨ੍ਹੇ ਜਾਂਦੇ ਹਨ। ਭਾਰਤ ਦੇ ਇਹਨਾਂ ਹਿੱਸਿਆਂ ਵਿਚ, ਸਾਰੇ ਪੌਦੇ ਦੀ, ਅਕਸਰ ਦੁਆਈ ਦੇ ਤੌਰ ਤੇ ਵਰਤੋਂ, ਕਈ ਤਰ੍ਹਾਂ ਕੀਤੀ ਜਾਂਦੀ ਹੈ। ਇਸ ਦੇ ਪੱਤਿਆਂ ਅਤੇ ਫਲਾਂ ਦਾ ਰਸ ਅੱਖਾਂ ਧੋਣ ਤੇ ਸਾਫ਼ ਕਰਨ ਲਈ ਵਰਤਿਆ ਜਾਂਦਾ ਹੈ। ਆਖਿਆ ਜਾਂਦਾ ਹੈ ਕਿ ਇਸ ਨਾਲ ਅੱਖਾਂ ਦਾ ਧੁੰਦਲਾਪਨ ਹਟ ਜਾਂਦਾ ਹੈ। ਉਹੀ ਪਾਣੀ ਭਰੇ ਛਾਲਿਆਂ ਅਤੇ ਫੋੜਿਆਂ ਉੱਤੇ ਲਾਇਆ ਜਾਂਦਾ ਹੈ ਅਤੇ ਦੋਹਾਂ ਹਾਲਤਾਂ ਵਿਚ ਹੀ ਪ੍ਰਭਾਵਕਾਰੀ ਕਿਹਾ ਜਾਂਦਾ ਹੈ।

ਫੁੱਲ-ਫੁਲਾਕਾ

ਇਸ ਪੌਦੇ ਨੂੰ ਫੁੱਲ-ਫੁਲਾਕਾ ਮੌਨਸੂਨ ਦੇ ਪਿਛਲੇ ਹਿੱਸੇ 'ਚ ਅਤੇ ਸ਼ੁਰੂ ਸਿਆਲ ਦੇ ਦੌਰਾਨ ਪੈਂਦਾ ਹੈ, ਪਰ ਸਫ਼ੈਦ ਦਲ-ਪੁੰਜੀ ਪੱਤਾ, ਪੌਦੇ ਉੱਤੇ ਅਮਲੀ ਰੂਪ ਵਿੱਚ ਲੱਗਭਗ ਸਾਰਾ ਸਾਲ ਹੀ ਵੇਖਿਆ ਜਾ ਸਕਦਾ ਹੈ।

ਪੌਦੇ ਦਾ ਨਸਲ-ਵਾਧਾ ਕਲਮਾਂ ਜਾਂ ਬੀਅ ਲਾ ਕੇ ਸਹਿਜੇ ਹੀ ਕੀਤਾ ਜਾ ਸਕਦਾ ਹੈ, ਇਸ ਲਈ ਡੂੰਘੀ ਅਤੇ ਚੰਗੀ ਪਾਣੀ-ਲੱਗ ਜ਼ਮੀਨ, ਬਹੁਤ ਵਧੀਆ ਰਹਿੰਦੀ ਹੈ ਪਰ ਇਹ ਪੌਦਾ ਹਲਕੀ ਭੂਮੀ ਵਿੱਚ ਵੀ ਚੰਗਾ ਹੋ ਜਾਂਦਾ ਹੈ।

# 27. ਹਾਰ-ਸ਼ਿੰਗਾਰ

## *ਨਿਕਟੈਨਥੈਸ ਆਰਬੋਰ ਟ੍ਰਾਈਸਟਿਸ* ਲਿੰਨ

(ਕੁਲ : ਓਲੀਏਸੀ)

ਹਿੰਦੀ-ਹਾਰ, ਹਾਰ-ਸ਼ਿੰਗਾਰ, ਸਾਹਰਵਾ, ਸਿਉਲੀ; ਬੰਗਲਾ - ਹਾਰ ਸਿੰਗਾਰ, ਸੈਪਤਾਲਿਕਰ, ਮਰਾਠੀ - ਪਾਰੀਜਾਤਕ, ਤਾਮਿਲ - ਮਾਂਜਾਪੂ

ਭਾਰਤ ਦੇ ਕੁੱਝ ਹਿੱਸਿਆਂ ਵਿਚ 'ਹਾਰ ਸ਼ਿੰਗਾਰ' ਦੇ ਰੁੱਖ ਨੂੰ ਆਮ ਪ੍ਰਚੱਲਤ ਬੋਲੀ ਵਿੱਚ 'ਰਾਤ ਦੀ ਰਾਣੀ' ਵੀ ਆਖਦੇ ਹਨ, ਜੋ ਇਸ ਗੱਲ ਦਾ ਸੰਕੇਤ ਹੈ ਕਿ ਇਸ ਦੇ ਫੁੱਲ ਤ੍ਰਿਕਾਲਾਂ ਵੇਲੇ ਖਿੜਦੇ ਹਨ ਅਤੇ ਸਾਰੀ ਰਾਤ ਬਹੁਤ ਹੀ ਸੁਖਾਵੀਂ ਅਤੇ ਜ਼ੋਰਦਾਰ ਮਹਿਕ ਖਿਲਾਰਦੇ ਹਨ। ਦਿਨ ਚੜ੍ਹਨ ਵੇਲੇ ਫੁੱਲ ਝੜ ਜਾਂਦੇ ਹਨ। ਜਾਤੀਗਤ ਨਾਂ 'ਨਿਕਟੈਨਥੈਸ' ਦਾ ਨਿਕਾਸ ਯੂਨਾਨੀ ਸ਼ਬਦਾਂ ਤੋਂ ਹੋਇਆ ਹੈ, ਜਿਹਨਾਂ ਦਾ ਅਰਥ ਬਣਦਾ ਹੈ, "ਰਾਤਰੀ ਫੁੱਲ।" ਵਿਸ਼ੇਸ਼ ਨਾਂ "ਆਰਬੋਰ ਟ੍ਰਾਈਸਟਿਸ" ਦਾ ਅਰਥ ਹੈ, "ਉਦਾਸ ਰੁੱਖ।" ਇਸ ਸ਼ਬਦ ਦਾ ਨਿਕਾਸ ਸ਼ਾਇਦ, ਰੁੱਖ ਦੀ ਦਿਨ-ਵੇਲੇ ਦੀ ਦਿੱਖ ਤੋਂ, ਜਾਂ ਫਿਰ ਇਸ ਰੁੱਖ ਨਾਲ ਸੰਬੰਧਿਤ ਪਰੰਪਰਾਗਤ ਭਾਰਤੀ ਕਥਾ ਤੋਂ ਹੋਇਆ ਪ੍ਰਤੀਤ ਹੁੰਦਾ ਹੈ।



ਚਿੱਤਰ 13. ਹਾਰ ਸਿੰਗਾਰ (ਨਿਕਟੈਨਥੈਸ ਆਰਬੋਰ ਟ੍ਰਾਈਸਟਿਸ ਲਿੰਨ)

## ਧਾਰਮਿਕ ਵਰਤੋਂ

ਇਸ ਰੁੱਖ ਦੇ ਫੁੱਲ ਹਿੰਦੂ ਪੂਜਾ-ਪਾਠ ਵਿਚ, ਖ਼ਾਸ ਤੌਰ 'ਤੇ ਕ੍ਰਿਸ਼ਨ ਜੀ ਮਹਾਰਾਜ ਨਾਲ ਸੰਬੰਧਿਤ ਪੂਜਾ-ਪ੍ਰੱਸਤਿਸ਼ ਵਿਚ ਵਰਤੇ ਜਾਂਦੇ ਹਨ। ਆਖਿਆ ਜਾਂਦਾ ਹੈ ਕਿ ਕ੍ਰਿਸ਼ਨ ਜੀ ਇਹ ਰੁੱਖ ਆਪਣੀ ਪਤਨੀ, ਸੱਤਿਆਭਾਮਾ ਲਈ, ਸਵਰਗ ਤੋਂ ਲਿਆਏ ਸਨ। ਵਿਸ਼ਨੂ ਪੁਰਾਣ ਵਿੱਚ 'ਪਾਰੀਜਾਤਕਾ' ਨਾਂ ਦੇ ਮੂਲ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਗਈ ਹੈ, "ਇਹ ਝਾੜੀ ਇੱਕ ਰਾਜੇ ਦੀ ਧੀ ਸੀ, ਜਿਸ ਦਾ ਨਾਂ ਪਾਰੀਜਾਤਕਾ ਸੀ।·ਉਸ ਦਾ ਸੂਰਜ ਦੇਵਤਾ ਨਾਲ ਪ੍ਰੇਮ ਹੋ ਗਿਆ ਜਿਸ ਨੇ ਛੇਤੀ ਹੀ ਉਸ ਵਲੋਂ ਮੂੰਹ ਮੋੜ ਲਿਆ। ਇਸ ਉੱਤੇ ਉਹਨੇ ਆਤਮ-ਹੱਤਿਆ ਕਰ ਲਈ। ਉਸ ਨੂੰ ਸਾੜ ਦਿੱਤਾ ਗਿਆ। ਉਸ ਦੀ ਸੁਆਹ ਵਿਚੋਂ, ਇਹ ਝਾੜੀ ਉੱਗੀ। ਇਸੇ ਲਈ ਇਹ ਝਾੜੀ ਸਵੇਰੇ ਵੇਲੇ ਆਪਣੇ ਫੁੱਲ ਕੇਰਦੀ ਹੈ, ਕਿਉਂਕਿ ਇਹ ਸੂਰਜ ਦੀ ਤੱਕਣੀ ਬਰਦਾਸ਼ਤ ਨਹੀਂ ਕਰ ਸਕਦੀ।" ਵਾਕਈ ਇਹ ਦੁੱਖ ਭਰੀ ਗਾਥਾ ਹੈ, ਜੋ ਇਸ ਦੇ ਨਾਂ "ਉਦਾਸ ਰੁੱਖ" ਨੂੰ ਪੂਰੀ ਤਰ੍ਹਾਂ ਤਰਕ-ਸੰਗਤ ਦਰਸਾਉਂਦੀ ਹੈ।

## ਵੰਡ

ਇਹ ਰੁੱਖ ਹਿਮਾਲਾ ਪਰਬਤ ਦੀਆਂ ਨੀਵੀਆਂ ਪਹਾੜੀਆਂ ਤੋਂ ਲੈ ਕੇ, ਦੱਖਣ ਵਲ ਨੂੰ, ਸਾਰੇ ਹੀ ਭਾਰਤ ਵਿਚ ਪਾਇਆ ਜਾਂਦਾ ਹੈ। ਪਰ ਜ਼ਿਆਦਾ ਇਹ ਬਾਗ ਬਗੀਚਿਆਂ ਵਿੱਚ ਬੀਜਿਆਂ ਜਾਂਦਾ ਹੈ। ਇਸ ਦੇ ਫੁੱਲਾਂ ਦੀ ਸੁਗੰਧ ਨਿਸ਼ਚੇ ਹੀ ਇਸ ਨੂੰ ਵਧੀਆ ਬਾਗਾਂ ਵਿਚ, ਇੱਕ ਆਦਰ-ਯੋਗ ਥਾਂ ਦਿਵਾਉਂਦੀ ਹੈ।

## ਵਰਣਨ

ਇਹ ਇੱਕ ਝਾੜੀ ਜਾਂ ਛੋਟਾ-ਜਿਹਾ ਰੁੱਖ ਹੁੰਦਾ ਹੈ ਜੋ ਮੁਸ਼ਕਿਲ ਨਾਲ ਹੀ ਚਾਰ ਮੀਟਰ ਤੋਂ ਵੱਧ ਉੱਚਾ ਹੁੰਦਾ ਹੈ। ਪੱਤੇ ਇੱਕ ਦੂਸਰੇ ਦੇ ਆਹਮਣੇ-ਸਾਹਮਣੇ, ਜੋੜਿਆਂ ਦੇ ਰੂਪ ਵਿੱਚ ਨਿਕਲਦੇ ਹਨ, ਜੋ 5-10X2½-4 ਸੈਂਟੀਮੀਟਰ ਆਕਾਰ ਦੇ ਹੁੰਦੇ ਹਨ। ਉਹ ਉਪਰਲੇ ਪਾਸੇ ਤੋਂ ਬਹੁਤ ਹੀ ਖੁਰਦਰੇ ਹੁੰਦੇ ਹਨ, ਮੁੱਢ ਤੋਂ ਲੂੰਅ ਜਿਹੇ ਵੀ ਫੁੱਟਦੇ ਹਨ। ਹੇਠਲਾ ਪਾਸਾ ਨਰਮ ਲੂੰਦਾਰ ਹੁੰਦਾ ਹੈ। ਫੁੱਲ 3-5 ਦੇ ਗੁੱਛਿਆਂ ਵਿਚ, ਪੱਤਿਆਂ ਦੇ ਮੁੱਢ ਉੱਤੇ ਅਤੇ ਸਿਰੇ ਦੀਆਂ ਛੋਟੀਆਂ ਛੋਟੀਆਂ ਲੱਗਰਾਂ 'ਤੇ ਨਿਕਲਦੇ ਹਨ ਜਾਂ ਫਿਰ ਸ਼ਾਖ਼ਾਂ ਦੇ ਸਿਰਿਆਂ 'ਤੇ ਫੁੱਲਾਂ ਦੇ ਗੁੱਛੇ ਲੱਗਦੇ ਹਨ। ਇਸ ਦੇ ਫੁੱਲਾਂ ਦੀ ਸੁਗੰਧ ਬਹੁਤ ਹੱਕ ਤੱਕ ਮੋਤੀਏ ਵਰਗੀ ਜਾਂ ਫਿਰ ਇੱਕ ਹੋਰ ਪੌਦੇ "ਸ਼ੈਸਟ੍ਰਮ ਨੌਕਟਰਨਮ" ਵਰਗੀ ਹੁੰਦੀ ਹੈ, ਜਿਸ ਨੂੰ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ 'ਰਾਤ ਦੀ ਰਾਣੀ' ਆਖਿਆ ਜਾਂਦਾ ਹੈ। ਫੁੱਲਾਂ ਦਾ ਰੰਗ ਸਫ਼ੈਦ ਹੁੰਦਾ ਹੈ ਅਤੇ ਜਿਸ ਥਾਂ ਤੋਂ ਪੁਸ਼ਪ-ਪੁੰਜ ਆਪਣੀ ਨਲਕੀ ਤੇ ਫੈਲਰਦਾ ਹੈ, ਉਥੇ ਸੰਗਰਤੀ ਰੰਗ ਦਾ ਇੱਕ ਛੱਲਾ-ਜਿਹਾ ਹੁੰਦਾ ਹੈ। ਫਲ ਨਿੱਕੀਆਂ ਨਿੱਕੀਆਂ ਡੋਡੀਆਂ ਜਿਹੇ ਹੁੰਦੇ ਹਨ, ਜੋ ਬਹੁਤ ਹੱਦ ਤੱਕ ਗੋਲ-ਮੋਲ ਜਿਹੇ ਅਤੇ ਚਪਟੇ ਹੁੰਦੇ ਹਨ। ਪੱਤੇ ਅਕਸਰ ਬਹੁਤ ਵਧੀਆ ਰੇਗ-ਮਾਰ ਦੀ ਥਾਂ ਤੇ ਲੱਕੜੀ ਨੂੰ ਰੰਗ-ਰੋਗਨ ਕਰਨ ਵਾਸਤੇ ਵਰਤੇ ਜਾਂਦੇ ਹਨ। ਰੁੱਖ ਬਹੁਤ ਸਖ਼ਤ ਜਾਨ ਹੁੰਦਾ ਹੈ ਅਤੇ ਲੱਗਭਗ ਕਿਸੇ ਵੀ ਕਿਸਮ ਦੀ ਜ਼ਮੀਨ ਵਿਚ ਬੀਅ ਜਾ ਪਨੀਰੀ ਲਾ ਕੇ ਉਗਾਇਆ ਜਾ ਸਕਦਾ ਹੈ। ਪਰ ਜ਼ਮੀਨ ਬਹੁਤੀ ਭਾਰੀ ਨਹੀਂ ਹੋਣੀ ਚਾਹੀਦੀ।

# 28. ਭਾਰਤ ਦੇ ਕੁਝ ਵਧੇਰੇ ਜਾਣੇ-ਪਛਾਣੇ ਤਾੜ

ਜੋ ਵੀ ਵਿਦੇਸ਼ੀ ਯਾਤਰੀ ਸਮੁੰਦਰ ਰਾਹੀਂ, ਭਾਰਤ ਆਉਂਦੇ ਹਨ। ਉਹਨਾਂ ਲਈ ਸੱਭ ਤੋਂ ਦਿਲਕਸ਼ ਅਤੇ ਪ੍ਰਭਾਵਸ਼ਾਲੀ ਦ੍ਰਿਸ਼ ਹੈ, ਸਾਡੇ ਦੇਸ਼ ਦਾ ਸਾਹਿਲ, ਜਿਸ ਦੇ ਨਾਲ-ਨਾਲ ਨਾਰੀਅਲ ਦੇ ਰੁੱਖਾਂ ਦੀ ਕਿਨਾਰੀ ਹੈ। ਜਦ ਕੋਈ ਸੈਲਾਨੀ ਸਵੇਰੇ-ਸਵੇਰੇ ਬੰਬਈ ਪਹੁੰਚਦਾ ਹੈ, ਤਾਂ ਸਾਹਿਲ 'ਤੇ ਲੱਗੇ ਨਾਰੀਅਲ ਦੇ ਰੁੱਖਾਂ ਦੀਆਂ ਏਧਰ-ਉਧਰ ਹਿਲਦੀਆਂ ਅਤੇ ਖ਼ੁਸ਼-ਆਮਦੀਦ ਆਖਦੀਆਂ ਬਾਹਵਾਂ ਅਤੇ ਉਹਨਾਂ ਦੇ ਵਿਚੋਂ ਦੀ ਚੜ੍ਹਦੇ ਸੂਰਜ ਦੀਆਂ ਛਣ-ਛਣ ਕੇ ਆਉਂਦੀਆਂ ਕਿਰਨਾਂ ਦਾ ਰੰਗ-ਸੁਰੰਗਾ ਖ਼ੁਸ਼ਨੁਮਾ ਦ੍ਰਿਸ਼ ਉਸ ਨੂੰ ਵੇਖਣ ਨੂੰ ਮਿਲਦਾ ਹੈ। ਨਾਰੀਅਲ ਨਿਸ਼ਚੇ ਹੀ ਕਿਸੇ ਮਹਾਨ ਕਵੀ ਲਈ ਇੱਕ ਯੋਗ ਵਿਸ਼ਾ ਹੈ, ਨਾਲ ਹੀ ਉਹ ਬਨੱਸਪਤ-ਵਿਗਿਆਨੀ, ਸਮਾਜ-ਸ਼ਾਸਤਰੀ ਅਤੇ ਇੱਕ ਸਾਧਾਰਨ ਆਦਮੀ ਲਈ ਵੀ ਉਨੇ ਹੀ ਢੁੱਕਵੇਂ ਹਨ। ਮੌਜੂਦਾ ਲੜੀ, ਸਾਡੇ ਦੇਸ਼ ਦੇ ਵਧੇਰੇ ਆਮ ਨਾਰੀਅਲ ਅਤੇ ਤਾੜ ਦੇ ਰੁੱਖਾਂ ਦੇ ਥੋੜ੍ਹੇ-ਬਹੁਤ ਵਰਣਨ ਤੋਂ ਬਗੈਰ ਮੁਕੰਮਲ ਨਹੀਂ ਹੋਵੇਗੀ।

ਇਸ ਵਿਸ਼ੇ 'ਤੇ ਇਕ ਬਹੁਤ ਹੀ ਖ਼ੂਬਸੂਰਤ ਪੁਸਤਕ ਹੈ, ਈ. ਬਲੈਟਰ ਦੀ "ਬਰਤਾਨਵੀ ਭਾਰਤ ਅਤੇ ਸ੍ਰੀ ਲੰਕਾ ਦੇ ਤਾੜ", ਜੋ ਆਕਸਫ਼ੋਰਡ ਯੂਨੀਵਰਸਿਟੀ ਪ੍ਰੈੱਸ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਕਾਂਡ ਦੇ ਨਾਲ, ਜੋ ਚਿੱਤਰ ਦਿੱਤੇ ਗਏ ਹਨ, ਉਹ ਪ੍ਰਕਾਸ਼ਕ ਦੀ ਇਜਾਜ਼ਤ ਨਾਲ ਉਸੇ ਪੁਸਤਕ ਵਿਚੋਂ ਲਏ ਗਏ ਹਨ। ਦਿਲਚਸਪੀ ਰੱਖਣ ਵਾਲੇ ਪਾਠਕ ਵਧੇਰੇ ਵਿਸਥਾਰ ਵਾਸਤੇ, ਇਹ ਪੁਸਤਕ ਵੇਖ-ਵਾਚ ਸਕਦੇ ਹਨ।

ਬਨੱਸਪਤ-ਵਿਗਿਆਨ ਵਿਚ ਰੁਚੀ ਰੱਖਣ ਵਾਲੇ ਪਾਠਕ, ਤਾੜ ਦੀਆਂ ਮੁੱਖ ਕਿਸਮਾਂ ਵਿੱਚ ਨਿਖੇੜ ਕਰ ਸਕਣ, ਉਹਨਾਂ ਦੀ ਸਹਾਇਤਾ ਲਈ ਹੇਠ ਲਿਖੀ ਕੁੰਜੀ ਲਾਭਕਾਰੀ ਸਿੱਧ ਹੋ ਸਕਦੀ ਹੈ।

*ਪੱਖੇ ਵਰਗੇ ਪੱਤੇ, ਲੱਗਭਗ ਜਿੰਨੇ ਚੌੜੇ, ਓਨੇ ਲੰਮੇ . . . . . . ਬੋਰਾਸਸ*
*ਪੰਖਾਂ ਵਰਗੇ ਪੱਤੇ, ਜਿੰਨੇ ਚੌੜੇ, ਉਸ ਤੋਂ ਕਿਤੇ ਵਧੇਰੇ ਲੰਮੇ।*
*ਤਣੇ ਦਾ ਵਿਆਸ ਲੱਗਭਗ ਤੀਹ ਸੈਂਟੀਮੀਟਰ :*
*ਤਣਾ ਔਧ-ਜਿਹੇ ਚੋਂ ਬਾਹਰ ਨੂੰ ਨਿੱਕਲਿਆ, ਨਰਮ ਕੂਲਾ*
*ਭੂਰੇ ਜਿਹੇ ਰੰਗ ਦਾ . . . . . ਰਾਏਸਟੋਨੀ*
*ਤਣਾ, ਨਿਕਲਿਆ ਹੋਵੇ ਬਾਹਰ, ਔਧ-ਜਿਹੇ ਦੇ ਕੋਲੋਂ*
*ਜਾਂ ਫਿਰ ਹੇਠੋਂ, ਖੁਰਦਰਾ, ਭੂਰੇ ਜਾਂ ਕਾਲੇ ਰੰਗ ਦਾ ;*
*ਤਣਾ ਬਹੁਤ ਖੁਰਦਰਾ, ਪੱਤਿਆਂ ਦੇ ਡੰਠਲਾਂ ਦੇ*
*ਪੱਕੇ ਮੁੱਢਾਂ ਕੋਲੋਂ . . . . . . . . . . . . ਫ਼ੀਨਿਕਸ*
*ਤਣੇ 'ਤੇ ਛੱਲੇ-ਨੁਮਾ ਦਾਗ-ਜਿਹੇ, ਪਰ . . . .*
*ਪੱਤਿਆਂ ਦੀਆਂ ਡੰਡੀਆਂ ਦੇ ਮੁੱਢ ਸਥਾਈ ਨਹੀਂ . . . . . . ਕੋਕੋਸ*
*ਤਣਿਆਂ ਦਾ ਵਿਆਸ, ਆਮ ਤੌਰ 'ਤੇ 15-20 ਸੈਂਟੀਮੀਟਰ*
*ਜਾਂ ਘੱਟ . . . . . . . ਆਰੇਕਾ*

# ਉੱਚਾ ਤਾੜ

## *ਬੋਰੈਸਸ ਫਲੈਬੈਲੀਫਰ ਲਿੰਨ*

ਇਸ ਰੁੱਖ ਨੂੰ ਹਿੰਦੀ, ਬੰਗਾਲੀ, ਮਰਾਠੀ ਆਦਿ ਵਿਚ ਤਾਲ ਜਾਂ ਤਾੜ ਜਾਂ ਤਾਡ ਆਖਦੇ ਹਨ। ਅੰਗਰੇਜ਼ੀ ਵਿਚ 'ਪਾਮ' ਅਤੇ ਇਸ ਪਾਮ ਨੂੰ 'ਪਾਮਿਰਾ ਪਾਮ' ਅਧੀਨ ਰੱਖਿਆ ਜਾਂਦਾ ਹੈ।

ਇਸ ਰੁੱਖ ਦਾ ਮੂਲ ਦੇਸ਼ ਭਾਰਤ ਹੀ ਹੈ। ਇਹ ਰੁੱਖ ਗੰਗਾ ਦਰਿਆ ਦੇ ਉਪਰਲੇ ਪਾਸੇ ਤੋਂ ਲੈ ਕੇ, ਦੱਖਣ ਵਲ ਧੁਰ ਕੰਨਿਆ ਕੁਮਾਰੀ ਤੱਕ ਅਤੇ ਉਸ ਤੋਂ ਵੀ ਪਰ੍ਹੇ ਪਾਇਆ ਜਾਂਦਾ ਹੈ। ਬੰਬਈ ਦੇ ਨੇੜੇ-ਤੇੜੇ ਦੀਆਂ ਪਹਾੜੀਆਂ 'ਤੇ, ਇਹ ਬਹੁਤ ਹੀ ਆਮ ਹੋਣ ਵਾਲਾ ਰੁੱਖ ਹੈ।

'ਬੋਰੈਸਸ' ਯੂਨਾਨੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ "ਕੱਚੇ ਫੱਲਾਂ ਵਾਲੀ ਖਜੂਰ ਦਾ ਵਧਦਾ ਹੋਇਆ ਰੂਪ।" ਲਿੰਨ ਨੇ ਇਸਦਾ ਨਾਂ ਇਸਨੂੰ ਇਕ ਤਾੜ ਦਾ ਰੁੱਖ ਸਮਝ ਕੇ ਰਖਿਆ।

ਇਸ ਤਾੜ ਦਾ ਰੁੱਖ 20-30 ਮੀਟਰ ਉੱਚਾ ਹੁੰਦਾ ਹੈ। ਉਸ ਦਾ ਵਿਆਸ 50-75 ਸੈਂਟੀਮੀਟਰ ਹੁੰਦਾ ਹੈ। ਪੁਰਾਣੇ ਤਣਿਆਂ 'ਤੇ ਝੜ ਚੁੱਕੇ ਪੱਤਿਆਂ ਦੇ ਡੂੰਘੇ ਦਾਗ਼ ਜਿਹੇ ਪਏ ਹੁੰਦੇ ਹਨ। ਪੱਤੇ ਪੱਖੇ ਵਰਗੇ ਹੁੰਦੇ ਹਨ; 1-1.5 ਮੀਟਰ ਵਿਆਸ ਦੇ, ਸਖ਼ਤ। ਪੱਤੇ ਦੇ 60-80 ਹਿੱਸੇ ਹੁੰਦੇ ਹਨ, ਪੱਕੀ ਤੇ ਸਖ਼ਤ ਕੇਂਦਰੀ ਰਗ ਦੇ ਨਾਲ ਨਾਲ ਮੁੜੇ ਹੋਏ। ਪੱਤੇ ਦੀ ਡੰਡੀ ਬਹੁਤ ਮਜ਼ਬੂਤ ਹੁੰਦੀ ਹੈ, 60-100 ਸੈਂਟੀਮੀਟਰ ਲੰਮੀ। ਨਰ ਤੇ ਮਾਦਾ — ਦੋਵਾਂ ਤਰ੍ਹਾਂ ਦੇ ਫੁੱਲਾਂ ਦਾ ਗੁੱਛਾ, ਇਕ ਵੱਡੇ ਸਾਰੇ ਵਧਾਅ ਜਾਂ ਖ਼ੋਲ ਵਿਚ ਵਲੇਟਿਆ ਹੋਇਆ ਹੁੰਦਾ ਹੈ, ਜੋ ਕਿਸ਼ਤੀ ਦੀ ਸ਼ਕਲ ਦਾ ਹੁੰਦਾ ਹੈ। ਫੁੱਲਾਂ ਵਾਲੀਆਂ ਸ਼ਾਖ਼ਾਂ ਨੂੰ ਕਾਫ਼ੀ ਮਿਕਦਾਰ ਵਿਚ ਰਸ ਮਿਲਦਾ ਰਹਿੰਦਾ ਹੈ, ਜੋ ਮਿੱਠਾ ਤੇ ਸੁਆਦਲਾ ਹੁੰਦਾ ਹੈ। ਬੇੜੀ-ਨੁਮਾ ਵਧਾਅ ਜਾਂ ਖ਼ੋਲ ਨੂੰ, ਸਿਰੇ ਤੋਂ ਚੀਰਨ 'ਤੇ ਰਸ ਇਕਦਮ ਬਾਹਰ ਨਿਕਲਣ ਲੱਗ ਪੈਂਦਾ ਹੈ। ਇਹ ਰਸ ਮਿੱਟੀ ਦੇ ਭਾਂਡਿਆਂ ਵਿਚ ਇਕੱਠਾ ਕਰ ਲਿਆ ਜਾਂਦਾ ਹੈ ਪਰ ਹਵਾ ਵਿਚ ਤਰਦੇ-ਫਿਰਦੇ ਕਈ ਤਰ੍ਹਾਂ ਦੇ ਖ਼ਮੀਰਾਂ ਦੇ ਅਮਲ ਨਾਲ, ਇਸ ਰਸ ਦਾ ਛੇਤੀ ਹੀ ਖ਼ਮੀਰ ਉੱਠ ਜਾਂਦਾ ਹੈ। ਖ਼ਮੀਰ ਉੱਠੇ ਰਸ ਨੂੰ, ਵਪਾਰਕ ਤੌਰ 'ਤੇ 'ਤਾੜੀ' ਆਖਿਆ ਜਾਂਦਾ ਹੈ। ਅਖ਼ਮੀਰਿਆ ਰਸ 'ਨੀਰਾ', ਤਾਜ਼ਗੀ-ਬਖ਼ਸ਼ ਅਤੇ ਤਾਕਤ ਦੇਣ ਵਾਲਾ ਹੁੰਦਾ ਹੈ।

ਇਹ ਰੁੱਖ ਭਾਰਤ ਦੇ ਬਹੁਤ ਹੀ ਉਪਯੋਗੀ ਰੁੱਖਾਂ ਵਿੱਚੋਂ ਹੈ। ਇਸ ਦੇ ਤਣੇ, ਘਰਾਂ ਦੀਆਂ ਛੱਤਾਂ ਲਈ ਸ਼ਤੀਰੀਆਂ ਵਜੋਂ ਵਰਤੇ ਜਾਂਦੇ ਹਨ। ਦਿਹਾਤੀ ਇਲਾਕਿਆਂ ਵਿਚ, ਇਸਦੇ ਪੱਤੇ ਝੌਂਪੜੀਆਂ ਦੀ ਛੱਤ ਲਈ ਅਤੇ ਦੇਸੀ ਕਿਸਮ ਦੀਆਂ ਪੇਂਡੂ ਛਤਰੀਆਂ ਬਣਾਉਣ ਲਈ ਵਰਤੇ ਜਾਂਦੇ ਹਨ। ਫਲ ਛੋਟਾ ਜਿਹਾ ਅਤੇ ਜੈਲੀ ਨੁਮਾ ਹੁੰਦਾ ਹੈ। ਇਹ ਗਰਮ ਮੌਸਮ ਵਿਚ ਬਹੁਤ ਤਾਜ਼ਗੀ-ਬਖ਼ਸ਼ ਹੁੰਦਾ ਹੈ। ਰੁੱਖ ਦੇ ਸਾਰੇ ਹਿੱਸੇ ਬਾਲਣ ਵਜੋਂ ਵਰਤੇ ਜਾਂਦੇ ਹਨ। ਇਸਦਾ ਬਾਲਣ ਬਹੁਤ ਚੰਗਾ ਹੁੰਦਾ ਹੈ ਅਤੇ ਤੇਜ਼ੀ ਨਾਲ ਬਲਦਾ ਹੈ। ਅਖ਼ਮੀਰਿਆ ਰਸ ਜਾਂ 'ਨੀਰਾ' ਜੇ ਸਵੇਰੇ-ਸਵੇਰੇ ਪੀਤਾ ਜਾਵੇ, ਤਾਂ ਸਿਹਤ ਲਈ ਖ਼ਾਸ ਤੌਰ 'ਤੇ ਗੁਣਕਾਰੀ ਹੁੰਦਾ ਹੈ। ਖ਼ਮੀਰਿਆਂ ਰਸ- 'ਤਾੜੀ' ਵੀ "ਆਪਣੀ ਉਪਯੋਗਤਾ ਲਈ ਓਨਾ

ਹੀ ਪ੍ਰਸਿੱਧ ਅਤੇ ਕੁਵਰਤੋਂ ਲਈ ਓਨਾ ਹੀ ਬਦਨਾਮ ਹੈ।" (ਬਲੈਟਰ) 'ਅਖ਼ਮੀਰੇ ਰਸ ਨੂੰ ਉਬਾਲ ਕੇ ਚੀਨੀ ਜਾਂ ਰਾਬ ਬਣਾਈ ਜਾਂਦੀ ਹੈ। ਰਸ ਨੂੰ ਉਬਾਲਣ 'ਤੇ ਸ਼ਰਬਤ-ਜਿਹਾ ਬਣ ਜਾਂਦਾ ਹੈ। ਠੰਡਾ ਹੋਣ 'ਤੇ ਉਹ ਸਖ਼ਤ ਹੋ ਜਾਂਦਾ ਹੈ। 'ਤਾੜੀ' ਨੂੰ ਸਿਰਕੇ ਵਿਚ ਬਦਲਿਆ ਜਾ ਸਕਦਾ ਹੈ। ਛੋਟੇ-ਛੋਟੇ ਪੌਦਿਆਂ ਦੀ ਸਬਜ਼ੀ ਵੀ ਬਣਦੀ ਹੈ. ਖ਼ਾਸ ਤੌਰ 'ਤੇ ਕੋਲੀ ਲੋਕ, ਇਸ ਦੀ ਸਬਜ਼ੀ ਬਣਾਉਂਦੇ ਹਨ। ਪੁਰਾਣੇ ਸਮਿਆਂ ਵਿੱਚ. ਇਸ ਦੇ ਪੱਤਰ ਲਿਖਾਈ ਲਈ ਵਰਤੇ ਜਾਂਦੇ ਸਨ. ਪਰ ਹੁਣ ਇਹ ਰਿਵਾਜ ਨਹੀਂ ਰਿਹਾ. ਕਿਉਂਕਿ ਹੁਣ ਕਾਗਜ਼ ਸਸਤਾ ਹੈ ਅਤੇ ਸੌਖ ਨਾਲ ਮਿਲ ਵੀ ਜਾਂਦਾ ਹੈ।

ਭਾਰਤ ਦੇ ਕਈ ਹਿੱਸਿਆਂ ਵਿਚ ਇਹ ਤਾੜ ਸੌ ਸਾਲ ਜਾਂ ਉਸ ਤੋਂ ਵੀ ਜ਼ਿਆਦਾ ਉਮਰ ਦਾ ਹੋ ਜਾਂਦਾ ਹੈ। ਹਾਲਾਂ ਕਿ ਕਈ ਰੁੱਖਾਂ ਨੂੰ ਗਿੱਧ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਉਹ ਇਹਨਾਂ ਰੁੱਖਾਂ 'ਤੇ ਆਲ੍ਹਣੇ ਬਣਾ ਕੇ. ਆਪਣਾ ਪੱਕਾ ਟਿਕਾਣਾ ਹੀ ਬਣਾ ਲੈਂਦੇ ਹਨ ਅਤੇ ਆਪਣੀਆਂ ਵਿੱਠਾਂ ਅਤੇ ਹੋਰ ਗੰਦ-ਮੰਦ ਨਾਲ ਰੁੱਖਾਂ ਨੂੰ ਮਾਰ ਹੀ ਦਿੰਦੇ ਹਨ। ਇਸ ਉੱਪਰ ਚੜ੍ਹਨ ਵਾਲਾ ਵੇਲ ਨੁਮਾ ਅੰਜੀਰ ਵੀ ਇਸਨੂੰ ਬਹੁਤ ਹਾਨੀ ਪਹੁੰਚਾਉਂਦਾ ਹੈ. ਜੋ ਇਸ ਦੀ ਸੰਘੀ ਘੁੱਟ ਕੇ. ਇਸ ਨੂੰ ਮਾਰ ਦਿੰਦਾ ਹੈ। ਹਿੰਦੂ ਅਤੇ ਬੋਧੀ ਲੋਕ ਤਾੜ ਨੂੰ ਪਵਿੱਤਰ ਸਮਝ ਕੇ ਇਸ ਦੀ ਪੂਜਾ ਕਰਦੇ ਹਨ. ਸੰਭਵ ਤੌਰ ਤੇ ਇਸ ਲਈ ਕਿ ਪ੍ਰਾਚੀਨ ਸਮਿਆਂ ਵਿਚ. ਧਾਰਮਿਕ ਗ੍ਰੰਥ ਇਸ ਦੇ ਪੱਤਿਆ ਤੇ ਲਿਖੇ ਜਾਂਦੇ ਸਨ।[1]

## ਮੱਛੀ-ਪੂਛਲ ਤਾੜ

### *ਕੈਰੀਓਟਾ ਯੂਰੈਂਸ ਲਿੰਨ*

ਇਸ ਤਾੜ ਨੂੰ ਮੱਛੀ-ਪੂਛਲ ਤਾੜ ਇਸ ਲਈ ਆਖਿਆ ਜਾਂਦਾ ਹੈ. ਕਿਉਂਕਿ ਇਸ ਦੇ ਪੱਤੇ ਮੱਛੀ ਦੀ ਪੂਛ ਵਰਗੇ ਹੁੰਦੇ ਹਨ। ਇਸ ਨੂੰ ਭਾਰਤੀ ਸਾਗੋ ਤਾੜ ਵੀ ਆਖਿਆ ਜਾਂਦਾ ਹੈ। ਹਿੰਦੀ ਵਿਚ ਇਸ ਨੂੰ 'ਮਾੜੀ'. ਮਰਾਠੀ ਵਿੱਚ 'ਬਿਰਲੀ ਮਹੋਦ' ਆਖਦੇ ਹਨ। ਕੈਰੀਓਟਾ ਯੂਨਾਨੀ ਸ਼ਬਦ ਹੈ. ਜਿਸ ਦਾ ਅਰਥ ਹੈ 'ਅਖ਼ਰੋਟ-ਨੁਮਾ'।

ਇਸ ਤਾੜ ਦਾ ਤਣਾ ਆਮ ਤੌਰ 'ਤੇ 6-10 ਮੀਟਰ ਉੱਚਾ ਹੁੰਦਾ ਹੈ ਪਰ ਕਦੇ ਕਦੇ ਉਹ 30 ਮੀਟਰ ਤੱਕ ਵੀ ਚਲਿਆ ਜਾਂਦਾ ਹੈ। ਇਸ ਦਾ ਵਿਆਸ 30 ਸੈਂਟੀਮੀਟਰ ਤੋਂ ਕੁਝ ਉੱਪਰ ਹੁੰਦਾ ਹੈ ਅਤੇ ਇਹ ਕਾਫ਼ੀ ਕੂਲਾ ਤੇ ਭੁਸਲਾ ਹੁੰਦਾ ਹੈ। ਇਸ ਦੇ ਪੱਤੇ, ਭਾਰਤੀ ਤਾੜਾਂ 'ਚੋਂ ਕਿਸੇ ਵੀ ਤਾੜ ਨਾਲੋਂ, ਸੱਭ ਤੋਂ ਵੱਡੇ ਹੁੰਦੇ ਹਨ। ਉਹ-ਦੋ-ਪੱਤੀਏ ਹੁੰਦੇ ਹਨ, 5 ਮੀਟਰ ਤੱਕ ਲੰਮੇ ਅਤੇ 3-4 ਮੀਟਰ ਚੌੜੇ। ਪੱਤੀਆਂ ਮੱਛੀ ਦੀ ਪੂਛ ਵਰਗੀਆਂ ਹੁੰਦੀਆਂ ਹਨ. ਜਾਂ ਫਿਰ ਖੰਭੜੇ ਵਰਗੀਆਂ ਫ਼ਾਨੇ ਦੀ ਸ਼ਕਲ ਦੀਆਂ। ਉਹਨਾਂ ਦੀਆਂ ਰਗਾਂ ਬਹੁਤ ਮਜ਼ਬੂਤ ਅਤੇ ਇੱਕ ਦੂਸਰੀ ਦੇ ਸਮਾਨਅੰਤਰ ਹੁੰਦੀਆਂ ਹਨ, ਜੋ ਸਿਰੇ ਤੋਂ ਦੰਦੇਦਾਰ ਹੁੰਦੀਆਂ ਹਨ। ਫਲ 1.8 ਸੈਂਟੀਮੀਟਰ ਆਕਾਰ ਦੇ, ਗਿਟ੍ਹਕਦਾਰ ਹੁੰਦੇ ਹਨ।

---

1. ਬੈਨਥਲ, ਕਲਕੱਤਾ ਦੇ ਰੁੱਖ, ਪੰਨਾ 445



ਚਿੱਤਰ 14 ੳ. ਮੱਛੀ-ਪੂਛਲ ਤਾੜ (ਕੈਰੀਓਟਾ ਯੂਰੈਂਸ ਲਿੰਨ)



ਚਿੱਤਰ 14 ਅ. ਸੁਪਾਰੀ ਦਾ ਰੁੱਖ (ਐਰਿਕਾ ਕੈਟੇਚੂ ਲਿੰਨ)

ਇਸ ਤਾੜ ਦਾ ਮੂਲ ਸਥਾਨ ਭਾਰਤ ਹੈ ਅਤੇ ਇਹ ਉਪ-ਹਿਮਾਲਾਈ ਇਲਾਕਿਆਂ ਤੋਂ ਲੈ ਕੇ, ਧੁਰ ਦੱਖਣ ਵਲ ਅਤੇ ਉਸ ਤੋਂ ਪਰ੍ਹੇ ਵੀ ਹੁੰਦਾ ਹੈ। ਪੱਛਮੀ ਘਾਟ 'ਤੇ ਜੰਗਲੀ ਤਾੜਾਂ ਵਿੱਚੋਂ, ਇਹ ਸੱਭ ਤੋਂ ਆਮ ਹੋਣ ਵਾਲਾ ਤਾੜ ਹੈ। ਕਦੇ-ਕਦੇ ਇਹ ਬਾਗ਼-ਬਗ਼ੀਚਿਆਂ ਵਿਚ ਵੀ ਲਾਇਆ ਜਾਂਦਾ ਹੈ, ਜਿੱਥੇ ਕਿ ਇਸ ਦੇ ਛੋਟੇ-ਛੋਟੇ ਪੌਦੇ, ਆਪਣੀ ਖ਼ੂਬਸੂਰਤੀ ਲਈ ਬਹੁਤ ਪਸੰਦ ਕੀਤੇ ਜਾਂਦੇ ਹਨ।

ਇਸ ਰੁੱਖ ਤੋਂ ਕਈ ਮਹੱਤਵਪੂਰਨ ਵਸਤਾਂ ਪ੍ਰਾਪਤ ਹੁੰਦੀਆਂ ਹਨ। ਇਸ ਦੇ ਰੇਸ਼ੇ, ਖ਼ਾਸ ਤੌਰ 'ਤੇ ਪੱਤਿਆਂ ਅਤੇ ਫੁੱਲ-ਡੰਡੀਆਂ ਦੇ ਰੇਸ਼ੇ, ਵਪਾਰਕ ਵਰਤੋਂ ਵਿਚ ਆਉਂਦੇ ਹਨ। ਉਹਨਾਂ ਤੇ ਹੰਢਣਸਾਰ ਰੱਸੇ ਤੇ ਰੱਸੀਆਂ ਬਣਾਈਆਂ ਜਾਂਦੀਆਂ ਹਨ ਅਤੇ ਖੁਰਦਰੇ ਬੁਰਸ਼ ਵੀ ਬਣਾਏ ਜਾਂਦੇ ਹਨ। ਇਸ ਤਾੜ ਦੇ ਗੁੱਦੇ ਤੋਂ, ਇਕ ਕਿਸਮ ਦਾ ਆਟਾ ਬਣਾਇਆ ਜਾਂਦਾ ਹੈ, ਜੋ ਵਧੀਆ ਵਪਾਰਕ 'ਸਾਗੋ' ਦੇ ਮੁਕਾਬਲੇ ਦਾ ਹੁੰਦਾ ਹੈ। ਥੁੜ੍ਹ ਦੇ ਸਮੇਂ ,ਗ਼ਰੀਬ ਪਹਾੜੀ ਲੋਕ ਇਸ ਆਟੇ ਦੀ ਵਰਤੋਂ ਕਰਦੇ ਹਨ। ਰਸ ਤੋਂ ਤਾੜੀ ਵੀ ਤਿਆਰ ਕੀਤੀ ਜਾਂਦੀ ਹੈ। ਸਿਰੇ ਦੀ ਛੋਟੀ ਜਿਹੀ ਕਲੀ ਖਾਣ-ਯੋਗ ਹੁੰਦੀ ਹੈ। ਲੱਕੜੀ ਮਜ਼ਬੂਤ ਅਤੇ ਪਾਇਦਾਰ ਹੁੰਦੀ ਹੈ। ਵਿਗਿਆਨਕ ਨਾਂ ਯਰੈਂਸ (ਜਿਸ ਦਾ ਅਰਥ ਹੈ 'ਜਲਨ') ਇਸ ਨੂੰ, ਇਸ ਕਰਕੇ ਦਿੱਤਾ ਗਿਆ ਹੈ, ਕਿਉਂਕਿ ਇਸ ਦੇ ਫਲ ਤੋੜਨ ਅਤੇ ਉਹਨਾਂ ਨੂੰ ਏਧਰ-ਓਧਰ ਲਿਜਾਣ ਨਾਲ, ਚਮੜੀ 'ਤੇ ਬਹੁਤ ਤੇਜ਼-ਤਿੱਖੀ ਜਲਨ ਹੁੰਦੀ ਹੈ। ਇਸ ਵਿਸ਼ੇ 'ਤੇ ਬਲੈਟਰ ਆਖਦਾ ਹੈ : "ਮੈਂ ਕਦੇ ਫਲ ਦਾ ਸੁਆਦ ਨਹੀਂ ਚੱਖਿਆ, ਪਰ ਮੈਨੂੰ ਯਾਦ ਹੈ ਕਿ ਕੁੱਝ ਵਰ੍ਹੇ ਪਹਿਲਾਂ, ਮੈਂ ਬਨੱਸਪਤ ਵਿਗਿਆਨ ਦੇ ਵਿਦਿਆਰਥੀਆਂ ਨੂੰ ਇਸ ਤਾੜ ਦੇ ਫਲ ਦੀ ਚੀਰ-ਫਾੜ ਕਰਨ ਲਈ ਆਖਿਆ ਸੀ। ਕੁੱਝ ਮਿੰਟਾਂ ਮਗਰੋਂ ਹੀ ਉਹਨਾਂ ਚੀਰ-ਫਾੜ ਕਰਨੀ ਛੱਡ ਦਿੱਤੀ ਅਤੇ ਮੈਨੂੰ ਆਪਣੇ ਹੱਥ ਵਿਖਾਏ ਜੋ ਸੱਚਮੁਚ ਹੀ ਇੰਜ ਵਿਖਾਈ ਦੇ ਰਹੇ ਸਨ, ਜਿਵੇਂ ਉਹਨਾਂ ਦਾ ਵਾਹ ਬਿੱਛੂਆਂ ਨਾਲ ਪਿਆ ਹੋਵੇ। ਵਿਗਿਆਨ ਦੇ ਉਹ ਵਿਦਿਆਰਥੀ ਲੱਗਭਗ ਦੋ ਘੰਟਿਆਂ ਤੱਕ ਜਲਨ ਮਹਿਸੂਸ ਕਰਦੇ ਰਹੇ।" ਇੱਕ-ਦੋ ਵਾਰੀ ਮੈਂ ਵੀ ਫਲ ਚੱਖ ਕੇ ਵੇਖਿਆ, ਜਿਸ ਨਾਲ ਮੇਰੀ ਜੀਭ ਅਤੇ ਮੂੰਹ ਵਿੱਚ, ਕਈ ਘੰਟਿਆਂ ਤੱਕ ਬਹੁਤ ਹੀ ਤੇਜ਼ ਜਲਨ ਹੁੰਦੀ ਰਹੀ।

ਇਸ ਤਾੜ ਦੇ ਛੋਟੇ-ਛੋਟੇ ਪੌਦੇ, ਬਾਗ਼ ਲਈ ਜਾਂ ਵੱਡੇ ਵੱਡੇ ਗਮਲਿਆਂ ਲਈ ਬਹੁਤ ਹੀ ਮਨੋਰੰਜਕ ਹੁੰਦੇ ਹਨ। ਇਹ ਲੱਗਭਗ ਹਰ ਤਰ੍ਹਾਂ ਦੀ ਜ਼ਮੀਨ ਵਿਚ ਚੰਗਾ ਹੋ ਜਾਂਦਾ ਹੈ, ਪਰ ਚੰਗੀ ਜ਼ਮੀਨ ਵਿਚ ਤਾਂ ਇਹ ਬਹੁਤ ਹੀ ਵਧੀਆ ਹੁੰਦਾ ਹੈ। ਮੱਛੀ-ਪੂਛਲ ਤਾੜ ਦਾ ਰੁੱਖ ਲੱਗਭਗ 15 ਵਰ੍ਹਿਆਂ ਵਿਚ ਆਪਣਾ ਪੂਰਾ ਆਕਾਰ ਗ੍ਰਹਿਣ ਕਰ ਲੈਂਦਾ ਹੈ ਅਤੇ ਫੁੱਲ ਪੈਦਾ ਕਰਨ ਲਈ ਉਸ ਨੂੰ ਲੱਗਭਗ ਸੱਤ ਸਾਲ ਦਾ ਸਮਾਂ ਹੋਰ ਲੱਗਦਾ ਹੈ। ਉਸ ਤੋਂ ਬਾਅਦ ਉਹ ਬਾਗ਼ ਲਈ ਅਯੋਗ ਹੋ ਜਾਂਦਾ ਹੈ। ਪਹਿਲੇ ਫੁੱਲ-ਫੁਲਾਕੇ ਸਮੇਂ ਫੁੱਲ-ਗੁੱਛੇ ਬਹੁਤ ਹੀ ਵੱਡੇ-ਵੱਡੇ ਨਿੱਕਲਦੇ ਹਨ। ਉਹ ਉਪਰਲੇ ਪੱਤਿਆਂ ਵਿੱਚੋਂ, ਇੱਕ ਦੇ, ਅੱਖ-ਮੁੱਢ ਤੋਂ ਫੁੱਟਦੇ ਹਨ ਅਤੇ ਹੇਠਾਂ ਨੂੰ ਲਮਕਦੇ ਹਨ। ਦੂਸਰਾ ਫੁੱਲ-ਗੁੱਛਾ ਹੇਠਲੇ ਅੱਖ-ਮੁਢ ਤੋਂ ਨਿਕਲਦਾ ਹੈ ਅਤੇ ਕੁੱਝ ਛੋਟਾ ਹੁੰਦਾ ਹੈ ਅਤੇ ਏਸੇ ਤਰ੍ਹਾਂ ਇਹ ਫੁੱਲ-ਗੁੱਛੇ ਰੁੱਖ 'ਤੇ, ਹੇਠਾਂ ਤੋਂ ਹੇਠਾਂ, ਰੁੱਖ ਦੇ ਅਖ਼ੀਰ ਤੱਕ ਨਿਕਲਦੇ ਹਨ।" (ਵੂੱਡਰੋ)। ਪੁਰਾਣੇ ਰੁੱਖ ਆਮ ਤੌਰ 'ਤੇ ਜੰਗਲੀ ਜਿਹੇ ਅਤੇ ਖੁਰਦਰੇ ਵਿਖਾਈ ਦਿੰਦੇ ਹਨ। 3-4 ਮੀਟਰ ਤੱਕ ਉੱਚੇ ਪੌਦੇ ਬਾਗ਼-ਬਗ਼ੀਚਿਆਂ ਵਿੱਚ ਜਾਂ ਲੱਕੜੀ ਦੇ ਵੱਡੇ-ਵੱਡੇ ਟੱਬਾਂ ਵਿਚ, ਬਹੁਤ ਹੀ ਖ਼ੁਸ਼ਨੁਮਾ ਜਾਪਦੇ

ਹਨ। ਇਹ ਇੱਕ ਬਹੁਤ ਹੀ ਸਜਾਵਟੀ ਪੌਦਾ ਹੈ।

ਏਥੇ ਇਸ ਗੱਲ ਦਾ ਜ਼ਿਕਰ ਕਰਨਾ ਜ਼ਰੂਰੀ ਜਾਪਦਾ ਹੈ ਕਿ ਕਲਕੱਤੇ ਦੇ ਬਨਸੱਪਤ ਵਿਗਿਆਨਕ ਬਾਗ਼ ਵਿਚ, ਇਹ ਸੱਭ ਤੋਂ ਪਹਿਲਾਂ ਲਾਏ ਗਏ ਰੁੱਖਾਂ ਵਿਚੋਂ ਸੀ। ਇਹ ਰੁੱਖ ਬਾਗ਼ ਦੇ ਬਾਨੀ ਕਰਨਲ ਆਰ. ਕਿੱਡ ਨੇ ਲਾਇਆ ਸੀ ਅਤੇ ਉਸ ਨੂੰ ਆਸ ਸੀ ਕਿ ਇਹ ਰੁੱਖ ਦੇਸ਼ ਦੀ ਅੰਨ-ਸਪਲਾਈ ਵਿਚ ਵਾਧਾ ਕਰਨ ਲਈ ਬਹੁਤ ਕੁੱਝ ਕਰ ਸਕਦਾ ਹੈ। ਇਹ ਰੁੱਖ ਉਦੋਂ ਤੋਂ ਹੀ ਕਲਕੱਤੇ ਦੇ ਇਸ ਬਾਗ ਵਿਚ ਇੱਕ ਆਦਰ-ਯੋਗ ਪ੍ਰਾਹੁਣਾ ਰਿਹਾ ਹੈ।

## ਸੁਪਾਰੀ ਦਾ ਰੁੱਖ

### *ਐਰਿਕਾ ਕੈਟੇਚੂ ਲਿੰਨ*

ਹਿੰਦੀ ਅਤੇ ਮਰਾਠੀ - ਸੁਪਾਰੀ, ਬੰਗਾਲੀ - ਗੂਆ , ਗੁਜਰਾਤੀ - ਸੋਪਾਰੀ, ਤਾਮਿਲ - ਕਮੁਗੂ

'ਐਰਿਕਾ' 'ਇੱਕ ਤਾਮਿਲ ਸ਼ਬਦ ਦਾ ਰੂਪ-ਭੇਦ ਹੈ, ਜਿਸ ਦਾ ਅਰਥ ਹੈ ਗਿਰੀਦਾਰ ਫਲਾਂ ਦਾ ਗੁੱਛਾ।' ਉੱਤਰੀ ਭਾਰਤ ਦੀਆਂ ਕਈ ਬੋਲੀਆਂ ਵਿੱਚ, ਇਸਨੂੰ 'ਸੁਪਾਰੀ' ਆਖਦੇ ਹਨ। ਅੰਗਰੇਜ਼ੀ ਵਿੱਚ ਇਸ ਰੁੱਖ ਨੂੰ 'ਐਰਿਕਾ-ਨੱਟ ਪਾਮ' ਜਾਂ 'ਬੀਟਲ-ਪਾਮ' ਆਖਦੇ ਹਨ। ਇਸ ਰੁੱਖ ਦੇ ਮੂਲ ਦੇਸ਼ ਦਾ ਪੱਕੇ ਤੌਰ 'ਤੇ ਕੁੱਝ ਪਤਾ ਨਹੀਂ। ਇਸਦੀ ਖੇਤੀ ਸਾਹਿਲੀ ਪੱਟੀ ਦੇ ਨਾਲ-ਨਾਲ, ਮੋਟੇ ਤੌਰ 'ਤੇ, ਸਮੁੰਦਰ ਤੋਂ ਲੱਗਭਗ ਤਿੰਨ ਸੌ ਕਿਲੋਮੀਟਰ ਦੂਰ ਤੱਕ ਕੀਤੀ ਜਾਂਦੀ ਹੈ। ਇਸ ਦਾ ਤਣਾ ਸਿੱਧਾ, 30 ਮੀਟਰ ਉੱਚਾ ਅਤੇ 15 ਸੈਂਟੀਮੀਟਰ ਮੋਟਾ ਹੁੰਦਾ ਹੈ। ਇਸ ਦੇ ਪੱਤੇ ਨਾਰੀਅਲ ਦੇ ਪੱਤਿਆਂ ਵਰਗੇ ਹੀ ਹੁੰਦੇ ਹਨ। 1-1½ ਮੀਟਰ ਲੰਮੇ। ਫਲ ਕਿਸੇ ਹੱਦ ਤੱਕ ਗੋਲ-ਜਿਹਾ ਹੀ ਹੁੰਦਾ ਹੈ, 3-5 ਸੈਂਟੀਮੀਟਰ ਆਕਾਰ ਦਾ, ਨਰਮ-ਕੂਲਾ, ਲਾਲ ਜਿਹਾ। ਇਸ ਰੁੱਖ ਦੀ ਖੇਤੀ, ਇਸ ਦੇ ਗਿਰੀਦਾਰ ਫਲ ਲਈ ਕੀਤੀ ਜਾਂਦੀ ਹੈ, ਜਿਸ ਨੂੰ 'ਸੁਪਾਰੀ' ਆਖਦੇ ਹਨ। ਗਿਰੀਦਾਰ ਫਲ ਇੱਕਠੇ ਕਰਨ ਲਈ, ਕਿਸਾਨ ਇਕ ਰੁੱਖ ਦੀ ਟੀਸੀ 'ਤੇ ਚੜ੍ਹ ਜਾਂਦੇ ਹਨ ਅਤੇ ਉਸ ਤੋਂ ਫਲ ਤੋੜ ਲੈਂਦੇ ਹਨ। ਫਿਰ ਉਹ ਰੁੱਖ ਨੂੰ ਏਨੇ ਜ਼ੋਰ ਨਾਲ ਹਿਲਾਉਂਦੇ ਤੇ ਝੂਣਦੇ ਹਨ ਕਿ ਉਹ ਨਾਲ ਦੇ ਰੁੱਖ ਦਾ ਤਣਾ ਫੜਨ ਵਿੱਚ ਸਫਲ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਉਹਨਾਂ ਦੀ ਇੱਕ ਰੁੱਖ ਤੋਂ ਥੱਲੇ ਉੱਤਰ ਕੇ, ਦੂਸਰੇ ਰੁੱਖ 'ਤੇ ਚੜ੍ਹਨ ਦੀ ਅਤੇ ਵਾਰ-ਵਾਰ ਅਜਿਹਾ ਕਰਨ ਦੀ ਮਿਹਨਤ ਬਚ ਜਾਂਦੀ ਹੈ। ਖੇਤੀ ਲਈ ਸੁਪਾਰੀ ਦੇ ਰੁੱਖ, ਅਜਿਹੇ ਇਲਾਕਿਆਂ ਵਿੱਚ ਬਹੁਤ ਨੇੜੇ ਲਾਏ ਜਾਂਦੇ ਹਨ, ਜੋ ਤੇਜ਼-ਤੁੰਦ ਹਵਾਵਾਂ ਤੋਂ ਮਹਿਫ਼ੂਜ਼ ਹੋਣ ਅਤੇ ਜਿੱਥੇ ਸੁਪਾਰੀ ਦੇ ਰੁੱਖਾਂ ਹੇਠਲੀ ਜ਼ਮੀਨ ਵਿਚ ਕੇਲੇ ਜਾਂ ਹੋਰ ਅਜਿਹੇ ਜੜੀ-ਬੂਟੀ ਵਾਲੇ ਪੌਦੇ ਲੱਗੇ ਹੋਏ ਹੋਣ, ਜੋ ਜ਼ਮੀਨ ਦੀ ਨਮੀ ਬਣਾਈ ਰੱਖਣ ਵਿੱਚ ਮਦਦ ਕਰਦੇ ਹੋਣ।

ਸੁਪਾਰੀ ਭਾਰਤ ਵਿਚ ਇੱਕ ਬਹੁਤ ਅਹਿਮ ਵਪਾਰਕ ਵਸਤੂ ਹੈ। ਇਹ ਇਕੱਲੀ ਜਾਂ ਤਮਾਕੂ ਨਾਲ ਮਿਲਾ ਕੇ, ਪਾਨ ਦੇ ਪੱਤਿਆਂ ਵਿਚ ਲਪੇਟ ਕੇ, ਸਾਰੇ ਦੇਸ਼ ਵਿਚ, ਖਾਧੀ ਜਾਂਦੀ ਹੈ। ਇਸ ਰੁੱਖ ਦੀ ਲੱਕੜੀ ਵੀ ਕੀਮਤੀ ਹੁੰਦੀ ਹੈ। ਇਹ ਬਹੁਤ ਪੱਕੀ ਤੇ ਸਖ਼ਤ

ਹੁੰਦੀ ਹੈ। ਇਸ ਦੇ ਪੱਤੇ ਛੱਤਾਂ ਬਣਾਉਣ ਲਈ ਵਰਤੇ ਜਾਂਦੇ ਹਨ।

## ਜੰਗਲੀ ਖਜੂਰ

### *ਫ਼ੀਨਿਕਸ ਸਿਲਵੈੱਸਟ੍ਰਿਸ ਰੌਕਸਬ*

'ਫ਼ੀਨਿਕਸ' ਯੂਨਾਨੀ ਸ਼ਬਦ ਹੈ, ਜਿਸ ਦਾ ਅਰਥ ਹੈ — ਊਦਾ, ਜੋ ਫਲ ਵਲ ਸੰਕੇਤ ਹੈ। ਜੰਗਲੀ ਖਜੂਰ ਭਾਰਤ ਦਾ ਆਪਣਾ ਰੁੱਖ ਹੈ, ਪਰ ਪੱਤਰ-ਡੰਡੀਆਂ ਦੇ ਪੱਕੇ ਮੁੱਢ ਇਸ ਨੂੰ ਬਹੁਤ ਹੀ ਜਾਂਗਲੀ ਦਿੱਖ ਦਿੰਦੇ ਹਨ, ਜਿਸ ਦੇ ਕਾਰਨ ਇਹ ਰੁੱਖ ਕਿਧਰੇ ਵੀ ਸੜਕਾਂ ਜਾਂ ਰਸਤਿਆਂ ਦੇ ਕਿਨਾਰੇ ਨਹੀਂ ਲਾਇਆ ਜਾਂਦਾ। ਆਰਥਿਕ ਤੌਰ 'ਤੇ ਇਹ ਰੁੱਖ ਬਹੁਤ ਅਹਿਮ ਹੈ, ਆਪਣੇ ਮਿੱਠੇ ਰਸ ਕਰਕੇ, ਜਿਸ ਨੂੰ ਕਾੜ੍ਹ ਕੇ ਚੀਨੀ ਬਣਾਈ ਜਾ ਸਕਦੀ ਹੈ, ਜਾਂ ਉਸ ਦਾ ਖ਼ਮੀਰ ਉਠਾ ਕੇ ਸ਼ਰਾਬ। ਜੰਗਲੀ ਖਜੂਰ ਦੇ ਫਲ ਦੇ ਕੇਂਦਰ ਵਿਚ ਇੱਕ ਵੱਡੀ ਸਾਰੀ ਗਿਟ੍ਰਕ ਹੁੰਦੀ ਹੈ, ਜਿਸ ਦੇ ਆਲੇ-ਦੁਆਲੇ ਸਖ਼ਤ ਛਿਲਕਾ ਜਿਹਾ ਹੁੰਦਾ ਹੈ ਅਤੇ ਹੋਰ ਕੁਝ ਨਹੀਂ।

## ਪਹਾੜੀ ਤਾੜ

### *ਰਾਇਸਟੋਨੀ ਰੀਜੀਆ ਕੁੱਕ*

ਬਨਸੱਪਤ-ਸਾਹਿਤ ਵਿਚ ਇਹ ਤਾੜ 'ਓਰੋਡੌਕਸਾ ਰੀਜੀਆ ਕੰਥ' ਹੇਠ ਦਿੱਤਾ ਗਿਆ ਹੈ। ਅੰਗਰੇਜ਼ੀ ਵਿਚ ਇਸ ਨੂੰ 'ਮਾਊਂਟੇਨ ਗਲੇਰੀ' ਜਾਂ 'ਬੌਟਲ ਪਾਮ' ਆਖਿਆ ਜਾਂਦਾ ਹੈ। ਅਕਸਰ ਇਹ ਤਾੜ ਦੇਸ਼ ਵਿੱਚ ਉਗਾਏ ਜਾਣ ਵਾਲੇ ਤਾੜਾਂ ਵਿੱਚੋਂ ਵਧੇਰੇ ਛਬ-ਸ਼ਾਨ ਵਾਲਾ ਸਮਝਿਆ ਜਾਂਦਾ ਹੈ। ਇਸ ਲਈ ਇਹ ਅਕਸਰ ਪਾਰਕਾਂ ਵਿੱਚ ਅਤੇ ਰਸਤਿਆਂ ਦੇ ਨਾਲ-ਨਾਲ ਲਾਇਆ ਜਾਂਦਾ ਹੈ। ਇਸ ਦਾ ਤਣਾ ਨਰਮ ਤੇ ਭੁਸਲਾ-ਜਿਹਾ ਹੁੰਦਾ ਹੈ ਅਤੇ ਇੱਕਸਾਰ ਮੋਟਾ ਹੁੰਦਾ ਹੈ। ਸਿਰਫ਼ ਸਿਖਰ ਦੇ ਨੇੜੇ, ਪੱਤਿਆਂ ਦੇ ਹੇਠਾਂ ਥੋੜ੍ਹਾ ਜਿਹਾ ਬਾਹਰ ਨੂੰ ਨਿੱਕਲਿਆ ਹੋਇਆ ਹੁੰਦਾ ਹੈ। ਇਸ ਦਾ ਮੂਲ ਘਰ ਪੱਛਮੀ ਹਿੰਦ-ਚੀਨੀ ਵਿਚ ਕਿਊਬਾ ਜਾਪਦਾ ਹੈ, ਪਰ ਹੁਣ ਇਹ ਰੁੱਖ ਸਾਰੇ ਸੰਸਾਰ ਵਿੱਚ, ਤਪਤ-ਖੰਡੀ ਖ਼ਿੱਤਿਆਂ ਵਿਚ ਫੈਲ ਗਿਆ ਹੈ। ਕਿਊਬਾ ਵਿਚ, ਇਸ ਰੁੱਖ ਦੇ ਤਾਜ਼ੇ ਪੱਤੇ ਸਬਜ਼ੀ ਦੇ ਤੌਰ 'ਤੇ ਖਾਧੇ ਜਾਂਦੇ ਹਨ। ਭਾਰਤ ਵਿੱਚ ਇਸ ਦੀ ਖੇਤੀ ਪਹਿਲੀ ਵਾਰ ਕਦੋਂ ਸ਼ੁਰੂ ਹੋਈ, ਮੈਨੂੰ ਉਸ ਦੀ, ਸਹੀ ਤਾਰੀਖ਼ ਦਾ ਕਿਧਰੇ ਵੀ ਕੋਈ ਜ਼ਿਕਰ ਨਹੀਂ ਮਿਲਿਆ। ਪਰੰਤੂ ਸਾਹਿਤ ਵਿੱਚ ਮੈਨੂੰ ਅਜਿਹੇ ਹਵਾਲੇ ਤੇ ਸੰਕੇਤ ਮਿਲੇ ਹਨ ਕਿ 1861 ਵਿੱਚ, ਬੰਬਈ ਦੇ ਬਾਗ਼ਾਂ ਵਿਚ ਇਸ ਦੀ ਖੇਤੀ ਕੀਤੀ ਗਈ ਸੀ। ਭਾਰਤ ਵਿੱਚ ਪ੍ਰਾਂਤਕ ਪੇੜ-ਪੌਦਿਆਂ (ਬੰਬਈ ਤੋਂ ਛੁੱਟ) ਵਿੱਚੋਂ ਕੋਈ ਵੀ 1946 ਤੋਂ ਪਹਿਲਾਂ, ਇਸ ਪੌਦੇ ਦਾ ਜ਼ਿਕਰ ਨਹੀਂ ਕਰਦਾ, ਜਦੋਂ ਕਿ ਬੈਂਟਹਾਲ ਨੇ ਇਸ ਨੂੰ ਕਲਕੱਤੇ ਦੇ ਰੁੱਖਾਂ ਦੀ ਸੂਚੀ ਵਿੱਚ ਦਿੱਤਾ ਹੈ।



ਚਿੱਤਰ 14 ੲ ਜੰਗਲੀ ਖਜੂਰ (ਫ਼ੀਨਿਕਸ ਸਿਲਵੈਸਟ੍ਰਿਕ ਰੋਕਸਬ)

# ਨਾਰੀਅਲ

## *ਕੋਕੋਸ ਨੂਸੀਫ਼ੈਰਾ ਲਿੰਨ*

ਭਾਰਤ ਦੇ ਸਾਹਿਲੀ ਹਿੱਸਿਆਂ ਵਿਚ ਸ਼ਾਇਦ ਹੀ ਕੋਈ ਰੁੱਖ ਅਜਿਹਾ ਹੋਵੇ, ਜੋ ਆਮ ਲੋਕਾਂ ਵਿੱਚ ਨਾਰੀਅਲ ਨਾਲੋਂ ਵਧੇਰੇ ਚੰਗੀ ਤਰ੍ਹਾਂ ਜਾਣਾ-ਪਛਾਣਾ ਹੋਵੇ। ਇਸ ਨੂੰ ਅੰਗਰੇਜ਼ੀ ਵਿੱਚ 'ਕੋਕੋਨੱਟ ਟ੍ਰੀ' ਆਖਦੇ ਹਨ ਅਤੇ ਇਸ ਦਾ ਬਨੱਸਪਤ ਵਿਗਿਆਨਕ ਨਾਂ ਹੈ -- "ਕੋਕੋਸ ਨੂਸੀਫ਼ੈਰਾ ਲਿੰਨ।" ਹਾਲਾਂ ਕਿ ਕੁੱਝ ਵੇਰਵੇ ਅਜਿਹੇ ਹਨ, ਜੋ ਬਹੁਤੇ ਜਾਣੇ-ਪਛਾਣੇ ਨਹੀਂ; ਇਹੀ ਕਾਰਨ ਹੈ ਕਿ ਨਾਰੀਅਲ ਨੂੰ ਏਥੇ ਏਸ ਲੜੀ ਵਿਚ ਸ਼ਾਮਲ ਕੀਤਾ ਗਿਆ ਹੈ।

### ਮੂਲ

ਭਾਰਤ ਵਿਚ ਨਾਰੀਅਲ ਦੇ ਰੁੱਖ ਦੀ ਕਾਸ਼ਤ ਪਿਛਲੀਆਂ ਕਈ ਸਦੀਆਂ ਤੋਂ ਕੀਤੀ ਜਾ ਰਹੀ ਹੈ। ਅਸਲ ਵਿਚ ਇਹ ਰੁੱਖ ਦੇਸ਼ ਵਿੱਚ, ਏਨੇ ਲੰਮੇ ਸਮੇਂ ਤੋਂ ਹੋ ਰਿਹਾ ਹੈ ਕਿ ਅਸੀਂ ਸਾਰੇ ਹੀ ਇਸ ਨੂੰ ਆਪਣੇ ਮੁਲਕ ਦੇ ਵਧੇਰੇ ਨੁਮਾਇੰਦਾ ਰੁੱਖਾਂ ਵਿੱਚੋਂ ਇਕ ਸਮਝਣ ਲੱਗ ਪਏ ਹਾਂ। ਮਾਹਿਰ, ਇਸ ਦੇ ਮੂਲ ਘਰ ਬਾਰੇ, ਅਜੇ ਤੱਕ ਸਹਿਮਤ ਨਹੀਂ ਹਨ। ਇਹ ਗੱਲ ਨਿਸਚਿਤ ਨਹੀਂ ਕਿ ਨਾਰੀਅਲ ਭਾਰਤ ਦਾ ਆਪਣਾ ਮੂਲ ਰੁੱਖ ਹੈ। ਇਸ ਜਾਤੀ ਦੀਆਂ ਹੋਰ ਸਾਰੀਆਂ ਕਿਸਮਾਂ ਦਾ ਮੂਲ ਸਥਾਨ ਦੱਖਣੀ ਜਾਂ ਕੇਂਦਰੀ ਅਮਰੀਕਾ ਹੈ। ਇਸ ਕਰਕੇ ਇਹ ਕਿਹਾ ਜਾਂਦਾ ਹੈ ਕਿ ਨਾਰੀਅਲ ਦਾ ਮੂਲ ਸਥਾਨ ਵੀ ਦੁਨੀਆ ਦੇ ਉਹੀ ਹਿੱਸੇ ਹਨ, ਜਿੱਥੋਂ ਕਿ ਕਈ ਸਦੀਆਂ ਪਹਿਲਾਂ ਇਸ ਦੇ ਫਲ ਸਮੁੰਦਰੀ ਲਹਿਰਾਂ ਰਾਹੀਂ, ਸਾਰੇ ਸ਼ਾਂਤ ਮਹਾਸਾਗਰ ਵਿਚ ਚਲੇ ਗਏ ਸਨ ਅਤੇ ਅੰਤ ਵਿਚ ਭਾਰਤ ਲਿਆਂਦੇ ਗਏ ਸਨ। ਨਾਲੇ, ਨਾਰੀਅਲ ਦੇ ਰੁੱਖ ਦਾ ਇਸ ਤਰ੍ਹਾਂ ਪਸਾਰ ਕਿੰਨੀਆਂ ਹੀ ਸਦੀਆਂ ਪਹਿਲਾਂ ਹੋਇਆ ਹੋਵੇਗਾ ਕਿ ਇਸ ਦਾ, ਭਾਰਤ ਦੇ ਸ਼ਾਂਤ ਮਹਾਸਾਗਰ ਦੇ ਟਾਪੂ-ਵਾਸੀਆਂ ਦੇ ਲਿਖਤੀ ਇਤਿਹਾਸ ਜਾਂ ਉਹਨਾਂ ਦੀਆਂ ਰਿਵਾਇਤਾਂ ਵਿੱਚ, ਕੋਈ ਇੰਦਰਾਜ ਨਹੀਂ ਮਿਲਦਾ।

### ਵਰਣਨ

ਨਾਰੀਅਲ ਦਾ ਰੁੱਖ ਲੰਮਾ ਅਤੇ ਸ਼ਾਖ ਰਹਿਤ ਹੁੰਦਾ ਹੈ। 10-25 ਮੀਟਰ ਉੱਚਾ ਹੁੰਦਾ ਹੈ, ਸਿੱਧਾ ਸਤੋਰ ਜਾਂ ਥੋੜ੍ਹਾ ਜਿਹਾ ਵਿੰਗ-ਵਲ ਵਾਲਾ। ਤਣੇ 'ਤੇ ਪੱਤਿਆਂ ਦੇ ਛੱਲੇ ਨੁਮਾ ਦਾਗ ਜਿਹੇ ਪਏ ਹੁੰਦੇ ਹਨ। ਤਣਾ ਉਸ ਢੰਗ ਨਾਲ ਮੋਟਾ ਨਹੀਂ ਹੁੰਦਾ, ਜਿਸ ਤਰ੍ਹਾਂ ਕਿ ਅੰਬ ਦਾ ਰੁੱਖ ਹੁੰਦਾ ਹੈ, ਸਗੋਂ ਆਮ ਤੌਰ 'ਤੇ ਸਾਰਾ ਤਣਾ ਹੀ ਇਕਸਾਰ ਮੋਟਾ ਰਹਿੰਦਾ ਹੈ, 40-70 ਸੈਂਟੀਮੀਟਰ ਦੇ ਲੱਗਭਗ। ਪੱਤੇ 2-4 ਮੀਟਰ ਲੰਮੇ ਹੁੰਦੇ ਹਨ, ਵੇਖਣ ਨੂੰ ਪੰਖਾਂ ਵਰਗੇ। ਜਿਸ ਡੰਡੀ 'ਤੇ ਬਹੁਤ ਸਾਰੇ ਛੋਟੇ ਪੱਤੇ ਨਿਕਲਦੇ ਹਨ, ਉਹ ਬਹੁਤ ਹੀ ਮਜ਼ਬੂਤ ਹੁੰਦੀ ਹੈ। ਛੋਟੇ ਪੱਤੇ, ਵੱਡੇ ਪੱਤਰ ਦਾ ਹਰਿਆਵਲ ਵਾਲਾ ਹਿੱਸਾ ਬਣਾਉਂਦੇ ਹਨ। ਉਹ ਗਿਣਤੀ ਵਿਚ ਸੌ ਤੋਂ ਉੱਪਰ ਹੁੰਦੇ ਹਨ। ਉਹਨਾਂ ਵਿੱਚੋਂ ਹਰ ਇੱਕ 60-80 ਸੈਂਟੀਮੀਟਰ ਲੰਮਾ ਹੁੰਦਾ ਹੈ। ਫੁੱਲ ਇੱਕ ਬੇੜੀ-ਨੁਮਾ ਉਛਾੜ ਜਾਂ ਵਧਾਅ ਜਿਹੇ 'ਤੇ ਨਿਕਲਦੇ ਹਨ, ਜੋ 60 ਸੈਂਟੀਮੀਟਰ ਜਾਂ ਵਧੇਰੇ ਲੰਮਾ ਹੁੰਦਾ ਹੈ। ਨਰ-ਫੁੱਲ ਮਸਾਂ 12 ਮਿਲੀਮੀਟਰ ਆਕਾਰ



ਚਿੱਤਰ 14 ਸ. ਨਾਰੀਅਲ (ਕੋਕੋਸ ਨੂਸੀਫ਼ੇਰਾ (ਲਿੰਨ)

ਦੇ ਹੁੰਦੇ ਹਨ, ਮਾਦਾ-ਫੁੱਲ 25 ਕੁ ਮਿਲੀਮੀਟਰ ਲੰਮੇ ਹੁੰਦੇ ਹਨ। ਫਲ ਜਿਹਨਾਂ ਨੂੰ ਵਪਾਰਕ ਬੋਲੀ ਵਿੱਚ ਨਾਰੀਅਲ ਆਖਿਆ ਜਾਂਦਾ ਹੈ, 20-30 ਸੈਂਟੀਮੀਟਰ ਲੰਮੇ ਹੁੰਦੇ ਹਨ ਅਤੇ ਇਸ ਤੋਂ ਰਤਾ ਕੁ ਘੱਟ ਚੌੜੇ। ਉਹ ਕੁਝ-ਕੁਝ ਤਿੰਨ ਪਾਸਿਆਂ ਵਾਲੇ ਹੁੰਦੇ ਹਨ। ਫਲ ਦਾ ਸੱਭ ਤੋਂ ਬਾਹਰਲਾ ਹਿੱਸਾ ਹਰਾ ਹੁੰਦਾ ਹੈ। ਜੇ ਫਲ ਤਾਜ਼ਾ ਹੋਵੇ, ਤਾਂ ਇਹ ਹਿੱਸਾ ਚਮਕਦਾਰ ਹੁੰਦਾ ਹੈ। ਇਹ ਬਹੁਤ ਹੀ ਸਖ਼ਤ ਅਤੇ ਲੱਗਭਗ ਪੂਰੀ ਤਰ੍ਹਾਂ ਜਲ-ਅਪੋਹ ਹੁੰਦਾ ਹੈ। ਇਸ ਦੇ ਹੇਠਾਂ, ਸਖ਼ਤ ਰੇਸ਼ਿਆਂ ਦੀ ਇੱਕ ਮੋਟੀ ਪਰਤ ਹੁੰਦੀ ਹੈ। ਕਈ ਵਾਰੀ ਇਹ ਪਰਤ 25 ਮਿਲੀਮੀਟਰ ਤੋਂ ਵੀ ਵੱਧ ਹੁੰਦੀ ਹੈ। ਇਹ ਰੇਸ਼ੇ ਵਪਾਰਕ ਤੌਰ 'ਤੇ ਕੋਇਰ ਰੇਸ਼ਿਆ ਵਜੋਂ ਪ੍ਰਸਿੱਧ ਹਨ। ਫਿਰ ਇੱਕ ਸਖ਼ਤ, ਪੱਥਰ ਵਰਗੀ, ਲੱਗਭਗ 6 ਮਿਲੀਮੀਟਰ ਮੋਟੀ ਤਹਿ ਹੁੰਦੀ ਹੈ। ਇਸ ਪੱਥਰ ਜਿਹੀ ਪਰਤ ਅੰਦਰਲੇ ਪਾਸੇ, ਨਰਮ, ਦੁਧੀਆ ਚਿੱਟੇ ਗੁੱਦੇ ਦੀ ਇੱਕ ਕਾਫ਼ੀ ਮੋਟੀ ਤਹਿ ਹੁੰਦੀ ਹੈ ਅਤੇ ਗੁੱਦੇ ਦੇ ਅੰਦਰ, ਜੋ ਖੋਖਲ਼ ਜਿਹਾ ਹੁੰਦਾ ਹੈ, ਉਹ ਪਾਣੀ ਵਰਗੇ ਤਰਲ ਨਾਲ ਭਰਿਆ ਹੁੰਦਾ ਹੈ, ਜਿਸਨੂੰ ਪੱਛਮੀ ਭਾਰਤ ਦੇ ਰੇਲਵੇ ਸਟੇਸ਼ਨਾਂ 'ਤੇ ਨਾਰੀਅਲ-ਪਾਣੀ ਆਖਿਆ ਜਾਂਦਾ ਹੈ।

## ਖੇਤੀ

ਜੇ ਇੱਕ ਪੱਕੇ ਹੋਏ ਨਾਰੀਅਲ ਨੂੰ, ਉਸਦੇ ਛਿਲਕੇ ਸਮੇਤ, ਕਿਸੇ ਨਮੀਦਾਰ ਅਤੇ ਛਾਦਾਰ ਸਥਾਨ 'ਤੇ, ਪੱਤੀ ਦੀ ਖਾਦ ਵਾਲੀ ਕਿਆਰੀ ਵਿਚ ਬੀਜ ਦਿੱਤਾ ਜਾਵੇ, ਤਾਂ ਉਹ ਪੁੰਗਰ ਪੈਂਦਾ ਹੈ। ਜੇ ਨਾਰੀਅਲ ਨੂੰ ਕਿਸੇ ਖੂਹ ਵਿਚ, ਪਾਣੀ ਦੇ ਅੰਦਰ ਉਦੋਂ ਤੱਕ ਰਹਿਣ ਦਿੱਤਾ ਜਾਵੇ ਜਦੋਂ ਤੱਕ ਕਿ ਖ਼ੋਲ ਚੋਂ ਅਤੇ ਉਸ ਉਪਰਲੇ ਰੇਸ਼ਿਆਂ ਚੋਂ ਨਵੀਆਂ ਜੜ੍ਹਾਂ ਨਾ ਪੁੰਗਰ ਆਉਣ, ਤਾਂ ਅੰਕੁਰਣ ਦਾ ਇਹ ਅਮਲ ਤੇਜ਼ ਹੋ ਸਕਦਾ ਹੈ। ਪੌਦੇ 4-5 ਮੀਟਰ ਦੀ ਵਿੱਥ 'ਤੇ ਲਾਏ ਜਾਂਦੇ ਹਨ। ਪੌਦਿਆਂ ਨੂੰ ਪਹਿਲੇ ਕੁੱਝ ਵਰ੍ਹਿਆਂ ਦੇ ਦੌਰਾਨ ਕਾਫ਼ੀ ਜ਼ਿਆਦਾ ਪਾਣੀ ਦੀ ਲੋੜ ਹੁੰਦੀ ਹੈ। ਸਿਹਤਮੰਦ 'ਤੇ ਤਕੜੇ ਰੁੱਖ 5-7 ਸਾਲ ਦੇ ਅੰਦਰ ਫਲ ਦੇਣ ਲੱਗ ਪੈਂਦੇ ਹਨ। ਬਾਗ਼ਾਂ ਵਾਸਤੇ ਨਾਰੀਅਲ ਇੱਕ ਬਹੁਤ ਹੀ ਸ਼ਾਨਦਾਰ ਰੁੱਖ ਹੈ, ਜਦ ਤੱਕ ਕਿ ਇਹ ਉਚਾਈ ਵਿਚ ਏਨਾ ਜ਼ਿਆਦਾ ਵੱਡਾ ਨਹੀਂ ਹੋ ਜਾਂਦਾ ਕਿ ਬਾਗ਼ ਦੇ ਬਾਕੀ ਰੁੱਖਾਂ ਨਾਲ ਉਸ ਦਾ ਅਮੇਲ ਹੋ ਜਾਵੇ ਅਤੇ ਉਹ ਵੱਖਰਾ ਹੀ ਦਿੱਸਣ ਲੱਗ ਪਵੇ।

## ਵਰਤੋਂ

ਪ੍ਰਕਿਰਤੀ ਵਿਚ ਸ਼ਾਇਦ ਹੀ ਕੋਈ ਹੋਰ ਰੁੱਖ ਅਜਿਹਾ ਹੋਵੇ, ਜੋ ਸਾਨੂੰ ਨਾਰੀਅਲ ਦੇ ਰੁੱਖ ਜਿੰਨੀਆਂ ਉਪਯੋਗੀ ਵਸਤਾਂ ਦਿੰਦਾ ਹੋਵੇ। ਇਸ ਰੁੱਖ ਦੇ ਕਈ ਲਾਭ ਹਨ, ਜੋ ਰੁੱਖ ਦੇ ਕਈ ਅੰਗਰੇਜ਼ੀ ਤੇ ਸਥਾਨਿਕ ਨਾਵਾਂ ਅਤੇ ਉਸਦੇ ਵੱਖ-ਵੱਖ ਹਿੱਸਿਆਂ ਦੇ ਨਾਵਾਂ ਤੋਂ ਪ੍ਰਤਿਬਿੰਬਤ ਹੁੰਦੇ ਹਨ। ਏਥੇ ਉਹਨਾਂ ਨਾਵਾਂ ਵਿਚੋਂ ਕੁਝ ਦਾ ਜ਼ਿਕਰ ਕਰਨਾ ਜ਼ਰੂਰੀ ਜਾਪਦਾ ਹੈ। ਅੰਗਰੇਜ਼ੀ ਵਿਚ ਰੁੱਖ ਨੂੰ 'ਕੋਕੋਨੱਟ ਪਾਮ' ਅਤੇ ਮਰਾਠੀ ਵਿੱਚ 'ਨਾਰਾਲ' ਆਖਦੇ ਹਨ। ਇਸ ਦੀ ਲੱਕੜੀ ਨੂੰ 'ਕੋਕੋ ਵੁੱਡ' ਭਾਵ 'ਨਾਰੀਅਲ ਦੀ ਲੱਕੜੀ' ਆਖਦੇ ਹਨ। ਇਸ ਦੇ ਪੱਤਿਆਂ ਦੀਆਂ ਡੰਡੀਆਂ ਤੋਂ ਝਾੜੂ ਬਣਾਏ ਜਾਂਦੇ ਹਨ, ਜਿਹਨਾਂ ਨੂੰ 'ਗੋਆ-ਝਾੜੂ' ਆਖਿਆ ਜਾਂਦਾ ਹੈ। ਖ਼ਮੀਰੇ ਹੋਏ ਰਸ ਨੂੰ 'ਨਾਰੀਅਲ ਦੀ ਸ਼ਰਾਬ' ਜਾਂ 'ਤਾੜੀ' ਆਖਦੇ ਹਨ। ਇਸ ਦੇ ਰਸ ਤੋਂ ਚੀਨੀ ਤੇ ਰਾਬ ਬਣਦੀ ਹੈ। ਗਿਰੀਦਾਰ ਫਲ -- ਨਾਰੀਅਲ ਖਾਣ ਦੇ ਕੰਮ

ਆਉਂਦਾ ਹੈ। ਨਾਰੀਅਲ ਦੀ ਬਾਹਰਲੀ ਛਿੱਲ ਦਾ ਰੇਸ਼ਾ ਕੋਇਰ ਜਾਂ ਕੋਇਰ ਰੇਸਾ ਹੁੰਦਾ ਹੈ। ਫਲ ਦਾ ਪਾਣੀ ਜਾਂ ਫਲ ਦਾ ਦੁੱਧ, ਜਿਸ ਨੂੰ ਸਥਾਨਿਕ ਬੋਲੀ ਵਿੱਚ 'ਨਾਰੀਅਲ-ਪਾਣੀ' ਆਖਦੇ ਹਨ, ਬਹੁਤ ਤਾਜ਼ਗੀ-ਬਖ਼ਸ਼ ਹੁੰਦਾ ਹੈ। ਸੁੱਕੀ ਗੁੱਦੇਦਾਰ ਗਰੀ ਨੂੰ ਹਿੰਦੀ ਵਿਚ 'ਖੋਪਰਾ' ਆਖਦੇ ਹਨ। ਸੁੱਕੇ 'ਖੋਪਰੇ 'ਚੋਂ ਕੱਢਿਆ ਗਿਆ ਤੇਲ ਖੋਪਰੇ ਦਾ ਤੇਲ ਅਖਵਾਉਂਦਾ ਹੈ। ਏਸੇ ਤਰ੍ਹਾਂ ਖੋਪਰੇ ਦਾ ਤੇਲ ਜਾ ਖੋਪਰੇ ਦਾ ਮੱਖਣ ਅਤੇ ਹਿੰਦੀ ਵਿਚ ਨਾਰੀਅਲ ਦਾ ਤੇਲ ਆਦਿ।

ਇਸ ਰੁੱਖ ਦੇ ਕੁੱਝ ਉਤਪਾਦਨ ਵੱਖ-ਵੱਖ ਤਰ੍ਹਾਂ ਦੀ ਵਰਤੋਂ ਵਿੱਚ ਆਉਂਦੇ ਹਨ, ਜਿਹਨਾਂ ਵਿਚੋਂ ਕੁਝ ਫ਼ੈਸ਼ਨ ਬਾਰੇ ਚੇਤਨ ਪਾਠਕਾਂ ਜਾਂ ਉਹਨਾਂ ਬਜ਼ੁਰਗ ਫ਼ਿਲਾਸਫ਼ਰਾਂ, ਜੋ ਸਦਾ ਜਵਾਨ ਰਹਿਣ ਲਈ, ਅੰਮ੍ਰਿਤ ਦੀ ਤਲਾਸ਼ ਵਿਚ ਹੋਣ, ਲਈ ਦਿਲਚਸਪ ਹੋ ਸਕਦੇ ਹਨ। ਨਾਰੀਅਲ-ਪਾਣੀ ਪੀਣਾ ਸਿਹਤ ਲਈ ਬਹੁਤ ਚੰਗਾ ਹੁੰਦਾ ਹੈ। ਇਸ ਵਿਚ ਬੇਪਨਾਹ ਗੁਣ ਹੁੰਦੇ ਹਨ, ਜਿਹਨਾਂ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਇਸ ਨਾਲ ਚਿਹਰੇ ਦੀਆਂ ਸਾਰੀਆਂ ਝੁਰੜੀਆਂ ਸਾਫ਼ ਹੋ ਜਾਂਦੀਆਂ ਹਨ ਅਤੇ ਹੋਰ ਨੁਕਸ ਤੇ ਕਮਜ਼ੋਰੀਆਂ ਦੂਰ ਹੋ ਜਾਂਦੀਆਂ ਹਨ ਅਤੇ ਚਿਹਰੇ 'ਤੇ ਜਵਾਨੀ ਦੇ ਦਿਨਾਂ ਵਾਲੀ ਗੁਲਾਬੀ ਰੰਗਤ ਤੇ ਰੌਣਕ ਆ ਜਾਂਦੀ ਹੈ।

ਇਸ ਛੋਟੇ-ਜਿਹੇ ਕਾਂਡ ਦਾ ਮਨੋਰਥ ਨਾਰੀਅਲ ਦੇ ਰੁੱਖ ਦੇ ਵਪਾਰਕ-ਉਤਪਾਦਨਾਂ ਦੀ ਅਗਵਾਈ-ਪੁਸਤਿਕਾ ਬਣਨਾ ਕਦਾਚਿਤ ਨਹੀਂ, ਇਸ ਲਈ ਅਜਿਹੇ ਉਤਪਾਦਨਾਂ 'ਤੇ ਵਿਚਾਰ ਕਰਨ ਦਾ ਕੰਮ ਅਸੀਂ ਹੋਰ ਲੇਖਕਾਂ 'ਤੇ ਛੱਡ ਰਹੇ ਹਾਂ। ਸਜਾਵਟੀ ਗੁਣ ਦੇ ਨਜ਼ਰੀਏ ਤੋਂ, ਇਹ ਭਾਰਤ ਦੇ ਸਾਹਿਲੀ ਹਿੱਸਿਆਂ ਦਾ ਇੱਕ ਬੇਹੱਦ ਸ਼ਾਨਦਾਰ ਰੁੱਖ ਹੈ। ਬੰਬਈ ਦੇ ਜਜ਼ੀਰੇ ਦੇ ਉੱਤਰੀ ਹਿੱਸਿਆਂ ਵਿਚ, ਅਸੀਂ ਰਸਤਿਆਂ ਦੇ ਕਿਨਾਰੇ, ਨਾਰੀਅਲ ਦੇ ਰੁੱਖਾਂ ਦੇ ਜੋ ਝੁੰਡਾਂ ਦੇ ਝੁੰਡ ਵੇਖਦੇ ਹਾਂ, ਉਹਨਾਂ ਦੀ ਖ਼ੂਬਸੂਰਤੀ ਵਰਣਨ ਤੋਂ ਪਰ੍ਹੇ ਹੈ। ਮੈਨੂੰ ਆਸ ਹੈ ਕਿ ਨਾਰੀਅਲ ਬਾਰੇ ਮੈਂ ਜੋ ਵੀ ਥੋੜ੍ਹੀਆਂ-ਬਹੁਤ ਗੱਲਾਂ ਏਥੇ ਲਿਖੀਆਂ ਹਨ, ਉਹ ਪਾਠਕਾਂ ਦੀ, ਇਸ ਰੁੱਖ ਨੂੰ ਪਛਾਨਣ ਵਿੱਚ ਸਹਾਇਤਾ ਕਰਨਗੀਆਂ, ਜਦ ਵੀ ਉਹ ਇਸ ਰੁੱਖ ਨੂੰ ਵੇਖਣਗੇ, ਭਾਵੇਂ ਕਿ ਪਹਿਲਾਂ ਉਹ ਇਸ ਰੁੱਖ ਤੋਂ ਅਸਲੋਂ ਹੀ ਅਨਜਾਣ ਹੋਣ।

ਹਾਲ ਵਿਚ ਹੀ ਇੱਕ ਟਿੱਪਣੀ ਵਿਚ ਜੋ ਮੈਂ 'ਬੰਬਈ ਦੀ ਪ੍ਰਕਿਰਤਕ ਇਤਿਹਾਸ ਸੋਸਾਇਟੀ ਦੀ ਪਤ੍ਰਿਕਾ ਵਿਚ ਪ੍ਰਕਾਸ਼ਿਤ ਕੀਤੀ ਸੀ, ਮੈਂ ਮਿਸਟਰ ਸਟੀਫ਼ੰਸ ਦੇ ਇੱਕ ਪੱਤਰ ਦਾ ਅਨੁਵਾਦ ਦਿੱਤਾ ਸੀ। ਸਟੀਫ਼ੰਸ ਭਾਰਤ ਆਉਣ ਵਾਲਾ ਪਹਿਲਾਂ ਅੰਗਰੇਜ਼ ਯਸੂਹੀ ਸੀ। ਉਹ ਪੱਤਰ ਸਟੀਫ਼ੰਸ ਨੇ ਅਕਤੂਬਰ 1583 ਵਿੱਚ, ਪੈਰਿਸ ਵਿੱਚ ਆਪਣੇ ਭਰਾ ਨੂੰ ਲਿਖਿਆ ਸੀ। ਉਸ ਪੱਤਰ ਦੇ ਕੁਝ ਅੰਸ਼ ਏਥੇ ਦੇਣੇ ਠੀਕ ਰਹਿਣਗੇ। "ਇਸ ਦੇਸ਼ ਵਿੱਚ ਆਮ ਹੋਣ ਵਾਲਾ ਇੱਕ ਰੁੱਖ ਹੈ . . . . ਤਥਾ-ਕਥਿਤ 'ਪਾਮ-ਟ੍ਰੀ' . . . . . . ਭਾਵ 'ਨਾਰੀਅਲ ਦਾ ਰੁੱਖ।' ਨਾਰੀਅਲ ਦੇ ਇਸ ਰੁੱਖ ਤੋਂ ਤੇਲ, ਸਰਾਬ(ਤਾੜੀ), ਦੁੱਧ ਅਤੇ ਮਾਖਿਉਂ-ਮਿੱਠੀ ਚੀਨੀ ਮਿਲਦੀ ਹੈ, ਹੋਰ ਤਾਂ ਹੋਰ ਸਿਰਕਾ ਵੀ ਮਿਲਦਾ ਹੈ। ਇਸ ਤੋਂ ਇਲਾਵਾ, ਇਹ ਰੱਸੇ-ਰੱਸੀਆਂ ਬਣਾਉਣ ਦੇ ਕੰਮ ਆਉਂਦਾ ਹੈ ਅਤੇ ਇਸ ਦੇ ਪੱਤੇ, ਵਰਖਾ ਤੋਂ ਬਚਣ ਵਾਸਤੇ ਝੌਂਪੜੀਆਂ ਦੀਆਂ ਛੱਤਾਂ ਬਣਾਉਣ ਲਈ ਵਰਤੇ ਜਾਂਦੇ ਹਨ। ਇਸ ਨੂੰ ਸਾਰਾ ਸਾਲ ਹੀ ਫਲ ਲੱਗਦੇ ਹਨ, ਖਜੂਰਾਂ ਨਹੀਂ, ਸਗੋਂ ਆਦਮੀ ਦੇ ਸਿਰ ਵਰਗੇ ਗਿਰੀਦਾਰ ਫਲ। ਉਸਦੇ ਬਾਹਰਲੇ ਰੇਸ਼ੇ ਲਾਹ ਦੇਣ 'ਤੇ ਵੀ ਗਰੀ ਜਾਂ

ਖੋਪਾ ਏਨਾ ਵੱਡਾ ਹੁੰਦਾ ਹੈ, ਜਿੰਨੀਆਂ ਕਿ ਦੋ ਮੁੱਠਾਂ ਮਿਲਾ ਕੇ। ਉਸ ਦੇ ਅੰਦਰ ਇਕ ਤਰਲ ਪਦਾਰਥ ਜਾਂ ਪਾਣੀ ਹੁੰਦਾ ਹੈ, ਜੋ ਹਲਕੀ ਬੀਅਰ ਵਰਗਾ ਹੀ ਹੁੰਦਾ ਹੈ। ਉਹ ਪੀਣ ਲਈ ਚੰਗਾ ਤੇ ਤਾਜ਼ਗੀ-ਬਖ਼ਸ਼ ਹੁੰਦਾ ਹੈ। ਇਹ ਮਿਕਦਾਰ ਵਿਚ ਏਨਾ ਜ਼ਿਆਦਾ ਹੁੰਦਾ ਹੈ ਕਿ ਇੱਕ ਨਾਰੀਅਲ ਦਾ ਪਾਣੀ ਪੀਣ ਤੋਂ ਪਿੱਛੋਂ, ਤੁਸੀਂ ਸ਼ਾਇਦ ਹੀ ਦੂਸਰੇ ਦੀ ਲੋੜ ਮਹਿਸੂਸ ਕਰੋ। ਗਰੀ ਜਾਂ ਖੋਪੇ ਦੇ ਅੰਦਰਲੇ ਪਾਸੇ ਇੱਕ ਚਿੱਟੀ-ਜਿਹੀ ਚੀਜ਼ ਹੁੰਦੀ ਹੈ, ਜੋ ਖਾਣ ਨੂੰ ਬਹੁਤ ਮਜ਼ੇਦਾਰ ਹੁੰਦੀ ਹੈ। ਖੋਪੇ ਦੇ ਛਿਲਕੇ ਤੋਂ ਪਿੰਡ ਦੇ ਲੋਹਾਰ ਨੂੰ ਕੋਲਾ ਮਿਲਦਾ ਹੈ, ਜਦ ਕਿ ਸਮੁੰਦਰੀ ਸਾਹਿਲ ਦੇ ਨਾਲ-ਨਾਲ ਰਹਿਣ ਵਾਲੇ ਲੋਕ ਨਾਰੀਅਲ ਨਾਲ ਭਰੇ ਜਹਾਜ਼, ਜਿਹਨਾਂ ਵਿਚ ਬਾਦਬਾਨਾਂ, ਜਹਾਜ਼ ਦੇ ਰੱਸਿਆਂ ਅਤੇ ਹੋਰ ਸਾਜ਼-ਸਾਮਾਨ ਆਦਿ ਦੇ ਨਾਲ, ਧੁਰ ਉੱਪਰ ਤੱਕ ਨਾਰੀਅਲ ਦੇ ਉੱਚੇ-ਉੱਚੇ ਢੇਰ ਲੱਗੇ ਹੁੰਦੇ ਹਨ, ਦੂਸਰੀਆਂ ਥਾਵਾਂ ਨੂੰ ਭੇਜਦੇ ਹਨ. ਇਸ ਤੋਂ ਇਲਾਵਾ ਲੋਕ, ਇੱਕ-ਦੂਸਰੇ ਨੂੰ, ਜੋ ਖ਼ਤ-ਪੱਤਰ ਭੇਜਦੇ ਹਨ, ਉਹ ਵੀ ਲੱਗਭਗ ਹਮੇਸ਼ਾ ਹੀ ਨਾਰੀਅਲ ਦੇ ਪੱਤਿਆਂ ਉੱਤੇ ਲਿਖੇ ਹੋਏ ਹੁੰਦੇ ਹਨ। ਇਸ ਤੋਂ ਇਲਾਵਾ, ਖੇਤਾਂ ਵਿਚ ਕੰਮ ਕਰਨ ਵਾਲੇ ਮਜ਼ਦੂਰ, ਵਰਖਾ ਤੋਂ ਬਚਣ ਲਈ ਸ਼ਾਇਦ ਹੀ ਕੋਈ ਹੋਰ ਸੁਰੱਖਿਆ ਵਰਤਦੇ ਹਨ।

(ਇਸ ਕਾਂਡ ਦੇ ਨਾਲ, ਜੋ ਚਿੱਤਰ ਦਿੱਤੇ ਗਏ ਹਨ, ਉਹ ਆਕਸਫ਼ੋਰਡ ਯੂਨੀਵਰਸਿਟੀ ਪ੍ਰੈੱਸ ਵਲੋਂ ਪ੍ਰਕਾਸ਼ਿਤ, ਈ. ਬਲੈਟਰ ਦੀ ਪੁਸਤਕ "ਬਰਤਾਨਵੀ ਭਾਰਤ ਅਤੇ ਸ੍ਰੀ ਲੰਕਾ ਦੇ ਤਾੜ" ਚੋਂ ਆਗਿਆ ਸਹਿਤ ਲਏ ਗਏ ਹਨ।)

## 29. ਤਾਂਬਾ-ਫਲੀ

### *ਪੈੱਲਟੋਫ਼ੋਰਮ ਟੈਰੋਕਾਰਪਮ (ਡੀ. ਸੀ.) ਬੈਕਰ*

(ਕੁਲ : ਸੀਜ਼ਲਪਿਨੀਏਸੀ)

ਅਪ੍ਰੈਲ ਮਹੀਨੇ ਦੇ ਅਖ਼ੀਰ ਜਿਹੇ 'ਚ, ਸਾਡੇ ਸ਼ਹਿਰਾਂ ਦੀਆਂ ਬਹੁਤ ਸਾਰੀਆਂ ਗਲੀਆਂ ਅਤੇ ਸੜਕਾਂ, ਜ਼ਰਦ ਰੰਗ ਦੇ ਫੁੱਲਾਂ ਦੀ ਭਰਮਾਰ ਨਾਲ, ਟਹਿ-ਟਹਿ ਕਰ ਉੱਠਦੀਆਂ ਹਨ। ਇਹਨਾਂ ਫੁੱਲਾਂ ਨੇ ਨਾ ਸਿਰਫ਼ ਰੁੱਖਾਂ ਨੂੰ ਇੱਕ ਰੰਗੀਨ ਘੇਰਾ-ਜਿਹਾ ਬਣਾ ਕੇ ਕੱਜਿਆ ਹੁੰਦਾ ਹੈ, ਸਗੋਂ ਰੁੱਖਾਂ ਦੇ ਥੱਲੇ ਦੀ ਧਰਤੀ ਵੀ, ਫੁੱਲਾਂ ਨਾਲ ਢੱਕੀ ਹੋਈ ਹੁੰਦੀ ਹੈ, ਜਿਵੇਂ ਸ਼ੋਖ਼-ਸੁਨਹਿਰੀ ਰੰਗਾਂ ਦਾ ਇੱਕ ਜਾਦੂਮਈ ਕਾਲੀਨ ਵਿਛਿਆ ਹੋਇਆ ਹੋਵੇ। ਇਹ ਦ੍ਰਿਸ਼ ਹੋਰ ਵੀ ਵਧੇਰੇ ਦਿਲਕਸ਼ ਜਾਪਦਾ ਹੈ, ਕਿਉਂਕਿ ਉਸ ਸਮੇਂ, ਸਿਰਫ਼ ਇਹੀ ਇੱਕੋ ਇੱਕ ਰੁੱਖ ਫੁੱਲ ਫੁਲਾਕੇ 'ਚ ਹੁੰਦਾ ਹੈ।

#### ਨਾਂ

ਇਸ ਰੁੱਖ ਦਾ ਵਿਗਿਆਨਕ ਨਾਂ ਪਿਛਲੇ ਕੁਝ ਸਮੇਂ ਵਿੱਚ, ਕਈ ਵਾਰੀ ਬਦਲਿਆ ਹੈ। ਸਾਡੇ ਪੇੜ-ਪੌਦਿਆਂ ਵਿਚ, ਇਹ 'ਪੈੱਲਟੋਫ਼ੋਰਮ ਫ਼ੈਰੂਜੀਨੀਅਮ' ਵਜੋਂ ਪ੍ਰਸਿੱਧ ਹੈ। ਇਸ ਦੇ




ਚਿੱਤਰ 15. ਤਾਂਬਾ-ਫਲੀ (ਪੈੱਲਟੋਫੋਰਮ ਟੈਰੋਕਾਰਪਮ ਬੈਕਰ)

ਹੋਰ ਵੀ ਕਈ ਨਾਂ ਹਨ, ਜਿਵੇਂ ਕਿ 'ਪੈੱਲਟੋਫੋਰਮ ਇਨਰਮੇ', 'ਪੈੱਲਟੋਫੋਰਮ ਰੌਕਸਬਰਘੀ' ਜਾਂ 'ਪੈੱਲਟੋਫੋਰਮ ਟੈਰੋਕਾਰਪਮ'। ਇਹ ਸਾਰੇ ਹੀ ਨਾਂ ਇੱਕੋ ਰੁੱਖ ਦੇ ਹਨ। 'ਰੱਸਟੀ ਸ਼ੀਲਡ ਬੇਅਰਰ' ਇਸ ਰੁੱਖ ਦਾ ਆਮ ਪ੍ਰਚਲਤ ਅੰਗਰੇਜ਼ੀ ਨਾਂ ਹੈ ਜੋ ਇਸ ਦੇ ਵਿਗਿਆਨਕ ਨਾਂ ਦਾ ਅਨੁਵਾਦ ਹੈ। 'ਪੈੱਲਟੋਫੋਰਮ' ਜਾਂ 'ਸ਼ੀਲਡ-ਬੇਅਰਰ' ਭਾਵ ਢਾਲ-ਬਰਦਾਰ ਫੁੱਲਾਂ ਦੀ ਛਿੱਲ ਜਾਂ ਢਾਲ ਨੁਮਾ ਅੱਖ - ਬਿੰਦੂ ਵਲ ਸੰਕੇਤ ਕਰਦਾ ਪ੍ਰਤੀਤ ਹੁੰਦਾ ਹੈ। 'ਫੈਰੂਜੀਨੀਅਮ' ਦਾ ਅਰਥ ਹੈ, 'ਜ਼ੰਗਾਲਦਾਰ' ਜੋ ਡੋਡੀਆਂ ਅਤੇ ਫਲਾਂ ਦੇ ਜ਼ੰਗਾਲੇ ਹੋਏ ਜਾਂ ਸੁਰਖ਼ੀ-ਮਾਇਲ ਭੂਰੇ ਰੰਗ ਵਲ ਇਸ਼ਾਰਾ ਕਰਦਾ ਹੈ, ਜੋ ਕਿ ਦੋਵੇਂ ਹੀ ਰੁੱਖ 'ਤੇ ਬਹੁਤ ਉੱਘੜਵੇਂ ਹੁੰਦੇ ਹਨ। ਫਲੀਆਂ ਦੇ ਰੰਗ ਦੇ ਕਾਰਨ, ਰੁੱਖ ਨੂੰ ਕਈ ਵਾਰ ਤਾਂਬਾ-ਫਲੀ ਰੁੱਖ ਵੀ ਆਖਿਆ ਜਾਂਦਾ ਹੈ, ਕਿਉਂਕਿ ਫਲੀ ਦਾ ਰੰਗ ਜ਼ੰਗਾਲ ਵਰਗਾ ਜਾਂ ਤਾਂਬੇ ਵਰਗਾ ਹੁੰਦਾ ਹੈ। ਟੈਰੋਕਾਰਪਮ ਦਾ ਅਰਥ ਹੈ "ਪਰਦਾਰ ਫਲ ਵਾਲਾ।"

## ਮੂਲ ਘਰ

ਇਸ ਰੁੱਖ ਦਾ ਮੂਲ ਘਰ ਸ੍ਰੀਲੰਕਾ ਹੈ, ਜਿੱਥੋਂ ਅੱਗੇ ਇਹ ਦੱਖਣ ਵਲ ਅਤੇ ਪੂਰਬ ਵਲ ਮਲਾਇਆ ਵਿਚੋਂ ਦੀ ਹੁੰਦਾ ਹੋਇਆ, ਆਸਟ੍ਰੇਲੀਆ ਦੇ ਉੱਤਰੀ ਹਿੱਸਿਆਂ ਤੱਕ ਚਲਾ ਗਿਆ ਹੈ। ਮੈਂ ਇਹ ਪਤਾ ਲਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਇਸ ਰੁੱਖ ਦੀ ਖੇਤੀ ਆਮ ਕਰਕੇ ਭਾਰਤ ਵਿੱਚ ਅਤੇ ਖ਼ਾਸ ਕਰਕੇ ਬੰਬਈ ਵਿੱਚ, ਪਹਿਲੀ ਵਾਰ ਕਦੋਂ ਸ਼ੁਰੂ ਕੀਤੀ ਗਈ, ਪਰ ਮੈਂ ਇਸ ਵਿੱਚ ਕਾਮਯਬ ਨਹੀਂ ਹੋ ਸਕਿਆ। 19ਵੀਂ ਸਦੀ ਦੇ ਸ਼ੁਰੂ ਵਿਚ ਇਹ ਰੁੱਖ, ਕਲਕੱਤੇ ਦੇ ਬਨਸੱਪਤ ਵਿਗਿਆਨਕ ਬਾਗ ਵਿਚ, ਮੋਲੱਕਾਸ ਤੋਂ ਲਿਆਂਦੇ ਗਏ ਬੀਜਾ ਤੋਂ ਉਗਾਇਆ ਜਾ ਰਿਹਾ ਸੀ। ਸਪੱਸ਼ਟ ਹੈ ਕਿ 1814 ਤੱਕ ਉਸ ਰੁੱਖ ਨੂੰ ਬੀਜ ਬਣਨੇ ਸ਼ੁਰੂ ਨਹੀਂ ਸਨ ਹੋਏ। ਬੰਬਈ ਦੇ ਰੁੱਖਾਂ ਨਾਲ ਸੰਬੰਧਿਤ, 19ਵੀਂ ਸਦੀ ਵਿਚ ਛਪੀਆਂ ਪੁਸਤਕਾਂ ਵਿੱਚ, ਇਸ ਰੁੱਖ ਦਾ ਕੋਈ ਜ਼ਿਕਰ ਨਹੀਂ ਸੀ ਮਿਲਦਾ। ਗਰਾਹਮ ਦੀ "ਬੰਬਈ ਵਿੱਚ ਅਤੇ ਉਸ ਦੇ ਆਲੇ-ਦੁਆਲੇ ਹੋਣ ਵਾਲੇ ਪੌਦਿਆਂ ਦੀ ਸੂਚੀ" (1839), ਡਲਜ਼ੈੱਲ ਅਤੇ ਗਿਬਸਨ ਦੀ "ਬੰਬਈ ਦੇ ਪੇੜ-ਪੌਦੇ" (1861),ਅਤੇ ਨਾਈਰਨ ਦੀ "ਪੱਛਮੀ ਭਾਰਤ ਦੇ ਫੁੱਲਦਾਰ ਪੌਦੇ" (1894) ਇਸ ਰੁੱਖ ਨੂੰ ਨਾ ਹੀ ਬੰਬਈ ਦੇ ਮੂਲ ਰੁੱਖਾਂ ਜਾਂ ਬਾਹਰੋਂ ਲਿਆ ਕੇ, ਬੰਬਈ ਵਿੱਚ ਉਗਾਏ ਜਾਣ ਵਾਲੇ ਰੁੱਖਾਂ ਦੀ ਸੂਚੀ ਵਿਚ ਸ਼ਾਮਿਲ ਕਰਦੀਆਂ ਹਨ। ਇਹ ਗੱਲ ਵਾਕਈ ਬਹੁਤ ਅਹਿਮ ਹੈ ਕਿ ਪੰਜਾਹ ਤੋਂ ਕੁੱਝ ਵੱਧ ਵਰ੍ਹਿਆਂ ਦੇ ਅੰਦਰ-ਅੰਦਰ ਹੀ ਤਾਂਬਾ-ਫਲੀ ਦਾ ਰੁੱਖ ਪੱਛਮੀ ਭਾਰਤ ਵਿਚ ਏਨਾ ਪ੍ਰਚੱਲਤ ਹੋ ਗਿਆ ਹੈ ਅਤੇ ਏਨਾ ਜ਼ਿਆਦਾ ਫੈਲ ਗਿਆ ਹੈ।

## ਵਰਣਨ

ਇਹ ਰਸਤਿਆਂ 'ਤੇ ਲਾਉਣ ਲਈ ਇੱਕ ਚੰਗਾ ਰੁੱਖ ਹੈ। ਸੁਖਾਵੀਆਂ ਸਥਿਤੀਆਂ ਵਿੱਚ ਇਹ 10-15 ਮੀਟਰ ਉੱਚਾ ਹੋ ਜਾਂਦਾ ਹੈ। ਇਸ ਦੀਆਂ ਸ਼ਾਖ਼ਾਂ ਬਹੁਤ ਫੈਲਰਵੀਆਂ ਅਤੇ ਪੱਤੇ ਬਹੁਤ ਹੀ ਭਰਵੇਂ-ਸੰਘਣੇ ਹੁੰਦੇ ਹਨ। ਸਾਡੇ ਸ਼ਹਿਰਾਂ, ਕਸਬਿਆਂ ਦੀਆਂ ਗਲੀਆਂ ਤੇ ਸੜਕਾਂ ਦੇ ਨਾਲ-ਨਾਲ ਲੱਗੇ ਇਸ ਰੁੱਖ ਦੀ ਛਾਂ, ਸਾਲ ਦੇ ਗਰਮ ਮਹੀਨਿਆਂ 'ਚ ਬਹੁਤ ਹੀ ਸੁਆਗਤ-ਯੋਗ ਹੁੰਦੀ ਹੈ। ਇਹ ਇੱਕ ਪੱਤਝੜੀ ਰੁੱਖ ਹੈ। ਦਸੰਬਰ ਅਤੇ ਸ਼ੁਰੂ ਜਨਵਰੀ ਦੇ ਦੌਰਾਨ, ਇਸ ਦੇ ਪੱਤੇ ਝੜ ਜਾਂਦੇ ਹਨ। ਛੇਤੀ ਹੀ ਪਿਛੋਂ ਛੋਟੇ-ਛੋਟੇ ਨਵੇਂ ਪੱਤੇ ਨਿਕਲ

ਆਉਂਦੇ ਹਨ ਅਤੇ ਫ਼ਰਵਰੀ ਦੇ ਅਖ਼ੀਰ ਤੱਕ ਰੁੱਖ ਪੂਰੀ ਤਰ੍ਹਾਂ ਪੱਤਿਆਂ ਨਾਲ ਢੱਕਿਆ ਜਾਂਦਾ ਹੈ। ਪੱਤੇ ਸੰਯੁਕਤ ਹੁੰਦੇ ਹਨ, 25 ਸੈਂਟੀਮੀਟਰ ਜਾਂ ਵਧੇਰੇ ਲੰਮੇ। ਪੱਤੇ ਦੇ ਕੇਂਦਰ ਵਿਚ, ਇੱਕ ਡੰਡੀ ਹੁੰਦੀ ਹੈ, ਜਿਸ ਦੇ ਨਾਲ-ਨਾਲ, ਦੋਵਾਂ ਪਾਸਿਆਂ 'ਤੇ 5-15 ਜੋੜੀਆਂ ਛੋਟੀਆਂ ਪੱਤੀਆਂ ਜਿਹੀਆਂ ਹੁੰਦੀਆਂ ਹਨ। ਹਰੇਕ ਪੱਤੀ-ਪੰਖ ਦੀ ਇੱਕ ਛੋਟੀ ਜਿਹੀ ਡੰਡੀ ਹੁੰਦੀ ਹੈ, 10-12 ਸੈਂਟੀਮੀਟਰ ਲੰਮੀ ਅਤੇ ਉਸ ਉਤੇ ਛੋਟੀਆਂ ਪੱਤੀਆਂ ਦੇ 10-12 ਜਾਂ ਵਧੇਰੇ ਜੋੜੇ ਹੁੰਦੇ ਹਨ। ਇਹ ਪੱਤੀਆਂ ਪੁਰਾਣੀਆਂ ਹੋ ਜਾਣ 'ਤੇ ਕੁਝ ਸਖ਼ਤ ਹੋ ਜਾਂਦੀਆਂ ਹਨ। ਪਹਿਲਾਂ-ਪਹਿਲਾਂ ਉਹ ਸ਼ੋਖ਼ ਹਰੇ ਰੰਗ ਦੀਆਂ ਹੁੰਦੀਆਂ ਹਨ, ਮਗਰੋਂ ਹਰੀਆਂ ਜਾਂ ਕਾਲੀਆਂ ਹਰੀਆਂ ਹੋ ਜਾਂਦੀਆਂ ਹਨ। ਉਹ ਚੌਰਸ ਜਿਹੀਆਂ, ਗੋਲ ਜਿਹੀਆਂ ਜਾਂ ਫਿਰ ਸਿਰੇ ਤੋਂ ਦੰਦੇਦਾਰ ਹੁੰਦੀਆਂ ਹਨ ਅਤੇ ਆਪੋ-ਵਿਚ ਬਹੁਤ ਨੇੜੇ ਅਤੇ ਭਰਵੀਆਂ ਲੱਗੀਆਂ ਹੋਈਆਂ ਹੁੰਦੀਆਂ ਹਨ। ਫੁੱਲ ਫ਼ਰਵਰੀ ਦੇ ਅਖ਼ੀਰ ਵਿਚ ਨਿੱਕਲਦੇ ਹਨ। ਅਪ੍ਰੈਲ ਦੇ ਅੱਧ ਵਿੱਚ ਉਹ ਭਰ ਖੇੜੇ ਵਿਚ ਹੁੰਦੇ ਹਨ ਅਤੇ ਕਈ ਵਾਰੀ ਮੋਨਸੂਨ ਤੱਕ ਵੀ ਖਿੜਦੇ ਰਹਿੰਦੇ ਹਨ। ਪਹਿਲਾ ਨਿੱਕੀਆਂ ਨੰਗੀਆਂ ਸ਼ਾਖ਼ਾਂ 'ਤੇ ਡੋਡੀਆਂ ਨਿੱਕਲਦੀਆਂ ਹਨ, ਜ਼ਿਆਦਾਤਰ ਰੁੱਖਾਂ ਦੀਆਂ ਸ਼ਾਖ਼ਾਂ ਦੇ ਸਿਰਿਆਂ 'ਤੇ। ਫੁੱਲਾਂ ਦੇ ਵੱਡੇ-ਵੱਡੇ ਗੁੱਛੇਜਾਂ ਲੱਗਰਾਂ ਜਿਹੀਆਂ ਬਣ ਜਾਂਦੀਆਂ ਹਨ। ਡੋਡੀਆਂ ਬਾਹਰੋਂ ਜ਼ੰਗਾਲ-ਰੰਗੀਆਂ ਜਾਂ ਜ਼ੈਤੂਨੀ ਹਰੀਆਂ ਅਤੇ ਕੁੱਝ-ਕੁੱਝ ਲੂੰਦਾਰ ਹੁੰਦੀਆਂ ਹਨ। ਜਦੋਂ ਫੁੱਲ ਖਿੜਦੇ ਹਨ, ਤਾਂ ਪੁਸ਼ਪ-ਪੁੰਜ ਦੇ ਹਿੱਸੇ ਅੱਧ ਵਿਚੋਂ ਹੀ ਪਿੱਛੇ ਨੂੰ ਇਕੱਠੇ ਜਿਹੇ ਹੋ ਜਾਂਦੇ ਹਨ। ਉਸ ਵੇਲੇ ਪੁਸ਼ਪ-ਪੁੰਜ ਹਰੇ ਰੰਗ ਦਾ ਜਾਂ ਹਰਿਆਲੀ-ਮਾਇਲ ਹੁੰਦਾ ਹੈ। ਪੰਖੜੀਆਂ ਸ਼ੋਖ਼ ਜ਼ਰਦ ਹੁੰਦੀਆਂ ਹਨ, ਪੂਰੀਆਂ ਖੁੱਲ੍ਹਣ 'ਤੇ ਉਹ ਲੱਗਭਗ 25 ਮਿਲੀਮੀਟਰ ਆਕਾਰ ਦੀਆਂ ਹੁੰਦੀਆਂ ਹਨ। ਉਹਨਾਂ ਦੇ ਕਿਨਾਰੇ ਲਹਿਰਦਾਰ ਜਾਂ ਘੁੰਘਰਿਆਲੇ ਹੁੰਦੇ ਹਨ। ਉਹ ਸਿਰੇ ਤੋਂ ਚੌੜੀਆਂ ਜਾਂ ਥੋੜ੍ਹੀਆਂ ਬਹੁਤ ਗੋਲ ਜਿਹੀਆਂ ਹੁੰਦੀਆਂ ਹਨ, ਅਤੇ ਸੌੜੇ-ਪਤਲੇ ਮੁੱਢ ਵਲ ਨੂੰ ਢਾਲਵੀਆਂ ਜਾਂ ਪਤਲੀਆਂ ਹੁੰਦੀਆਂ ਜਾਂਦੀਆਂ ਹਨ। ਪੁੰਕੇਸਰ ਗਿਣਤੀ ਵਿਚ ਦਸ ਹੁੰਦੇ ਹਨ, ਪਰਾਗ-ਕੋਸ਼ ਸੰਤਰੀ ਜ਼ਰਦ ਰੰਗ ਦੇ ਹੁੰਦੇ ਹਨ। ਉਹ ਪਤਲੀਆਂ-ਪਤਲੀਆਂ ਰਜ-ਤਾਰਾਂ 'ਤੇ ਟਿਕੇ ਹੁੰਦੇ ਹਨ, ਜੋ ਮੁੱਢ ਤੋਂ ਲੂੰਦਾਰ ਹੁੰਦੀਆਂ ਹਨ। ਅੱਖ ਬਿੰਦੂ ਇੱਕ ਛੋਟੀ, ਗੋਲ-ਜਿਹੀ ਬਣਤਰ ਹੁੰਦਾ ਹੈ, ਆਮ ਤੌਰ 'ਤੇ ਹਰੇ ਰੰਗ ਦਾ, ਜੋ ਕਿ ਇੱਕ ਲੰਮੀ-ਪਤਲੀ ਸਲਾਈ-ਜਿਹੀ 'ਤੇ ਟਿਕਿਆ ਹੁੰਦਾ ਹੈ। ਅੱਖ-ਬਿੰਦੂ ਇੱਕ ਬਿਲਕੁੱਲ ਨਿੱਕੀ ਜਿਹੀ ਉਲਟੀ ਢਾਲ ਵਰਗਾ ਜਾਂ ਛਤਰੀ ਵਰਗਾ ਹੋ ਸਕਦਾ ਹੈ। ਫਲੀਆਂ 5-10 ਸੈਂਟੀਮੀਟਰ ਲੰਮੀਆਂ, 18-20 ਮਿਲੀਮੀਟਰ ਚੌੜੀਆਂ ਅਤੇ ਕੁੱਝ ਕੁੱਝ ਮੋਟੀਆਂ ਹੁੰਦੀਆਂ ਹਨ। ਉਹ ਪੁਰਾਣੇ ਤਾਂਬੇ ਦੇ ਰੰਗ ਦੀਆਂ ਜਾਂ ਜ਼ੰਗਾਲ-ਰੰਗੀਆਂ ਭੂਰੀਆਂ ਹੁੰਦੀਆਂ ਹਨ। ਫਲੀਆਂ ਰੁੱਖ 'ਤੇ ਲੱਗਭਗ ਸਾਰਾ ਸਾਲ ਹੀ ਰਹਿੰਦੀਆਂ ਹਨ, ਉਦੋਂ ਵੀ, ਜਦੋਂ ਰੁੱਖ ਪੱਤਰ ਹੀਣ ਹੁੰਦਾ ਹੈ। ਉਸ ਵੇਲੇ ਤੱਕ ਉਹ ਆਮ ਤੌਰ 'ਤੇ ਘਸਮੈਲੇ ਕਾਲੇ ਰੰਗ ਦੀਆਂ ਹੋ ਜਾਂਦੀਆਂ ਹਨ।

## ਫੁੱਲ-ਫੁਲਾਕੇ ਦਾ ਮੌਸਮ

ਜਿਵੇਂ ਕਿ ਉੱਪਰ ਆਖਿਆ ਗਿਆ ਹੈ, ਤਾਂਬਾ ਫਲੀ ਰੁੱਖ ਨੂੰ ਆਮ ਤੌਰ 'ਤੇ ਫ਼ਰਵਰੀ ਦੇ ਅੱਧ ਵਿਚ ਫੁੱਲ-ਫੁਲਾਕਾ ਪੈਣਾ ਸ਼ੁਰੂ ਹੁੰਦਾ ਹੈ ਅਤੇ ਉਹ ਜੂਨ ਤੱਕ ਜਾਰੀ ਰਹਿੰਦਾ ਹੈ। ਕੁੱਝ ਰੁੱਖਾਂ ਨੂੰ ਫੁੱਲ ਰਤਾ ਚਿਰਕੇ ਪੈਂਦੇ ਹਨ ਅਤੇ ਉਹਨਾਂ ਦੇ ਫੁੱਲ ਮੋਨਸੂਨ ਆ ਜਾਣ ਤੋਂ ਬਾਅਦ ਵੀ, ਸ਼ੋਖ਼-ਚਮਕਦਾਰ ਰਹਿੰਦੇ ਹਨ। ਬੰਬਈ ਵਿਚ ਕੁੱਝ ਰੁੱਖਾਂ ਨੂੰ ਮੋਨਸੂਨ ਆ

ਜਾਣ 'ਤੇ ਦੂਸਰੀ ਵਾਰ ਫੁੱਲ-ਫੁਲਾਕਾ ਪੈਂਦਾ ਹੈ ਅਤੇ ਫੁੱਲ ਅਕਤੂਬਰ ਅਤੇ ਨਵੰਬਰ ਵਿੱਚ ਵੀ ਨਿਕਲਦੇ ਰਹਿੰਦੇ ਹਨ।

### ਖੇਤੀ

ਇਸ ਰੁੱਖ ਦੀ ਖੇਤੀ ਦਾ ਸੱਭ ਤੋਂ ਸੌਖਾ ਤਰੀਕਾ ਹੈ, ਬੀਜ ਲਾ ਕੇ ਉਗਾਉਣਾ। ਬੀਜ ਕਾਫ਼ੀ ਬਹੁਲਤਾ ਵਿੱਚ ਪੈਦਾ ਹੁੰਦੇ ਹਨ। ਕਿਆਰੀ ਵਿੱਚ ਜਾਂ ਗਮਲਿਆਂ ਵਿੱਚ ਬੀਜ ਉਗਾ ਲਉ। ਜਦੋਂ ਪਨੀਰੀ 1-2 ਮੀਟਰ ਉੱਚੀ ਹੋ ਜਾਵੇ, ਤਾਂ ਉਸ ਨੂੰ ਪੁੱਟ ਕੇ, ਠੀਕ ਥਾਂ 'ਤੇ ਲਾ ਦਿਉ। ਜੇ ਛੋਟੇ ਪੌਦਿਆਂ ਨੂੰ ਬਾਕਾਇਦਾ ਪਾਣੀ ਦੇਣਾ ਮੁਸ਼ਕਿਲ ਜਾਂ ਨਾਮੁਮਕਿਨ ਹੋਵੇ, ਤਾਂ ਉਹਨਾਂ ਨੂੰ ਮੌਨਸੂਨ ਦੇ ਸ਼ੁਰੂ ਵਿਚ ਲਾਉਣਾ ਸਭ ਤੋਂ ਚੰਗਾ ਰਹਿੰਦਾ ਹੈ। ਤਾਂਬਾ-ਫਲੀ ਦਾ ਰੁੱਖ ਅਕਸਰ ਗੁੱਲਮੋਹਰ ਜਾਂ ਲਾਲ ਰੰਗ ਦੇ ਫੁੱਲਾਂ ਵਾਲੇ ਅਜਿਹੇ ਹੋਰ ਰੁੱਖਾਂ ਨਾਲ ਰਲਾ ਕੇ ਗਲੀਆਂ ਤੇ ਸੜਕਾਂ ਦੇ ਕਿਨਾਰੇ ਲਾਇਆ ਜਾਂਦਾ ਹੈ. ਜਿਹਨਾਂ ਨੂੰ ਫੁੱਲ-ਫੁਲਾਕਾ ਲੱਗਭਗ ਉਸੇ ਸਮੇਂ ਹੀ ਪੈਂਦਾ ਹੈ। ਸਿੱਟੇ ਵਜੋਂ, ਦ੍ਰਿਸ਼ ਬਹੁਤ ਹੀ ਸ਼ਾਨਦਾਰ ਰਹਿੰਦਾ ਹੈ, ਸ਼ੋਖ਼ ਰੰਗਾਂ ਦੇ ਫੁੱਲਾਂ ਦੀ ਭਰਮਾਰ. ਪਹਿਲਾਂ ਜ਼ਰਦ-ਪੀਲੇ ਫੁੱਲ, ਫਿਰ ਲਾਲ ਜਾਂ ਸੰਗਤਰੀ। ਉਹ ਸਾਰੇ ਮਿਲ ਕੇ. ਬਹੁਤ ਹੀ ਵਧੀਆ ਤੇ ਰੰਗੀਨ ਸੁਮੇਲ ਪੈਦਾ ਕਰਦੇ ਹਨ।

## 30. ਅਸ਼ੋਕ

*ਪੋਲੀਐਲਥੀਆ ਲੌਂਗੀਫ਼ੋਲੀਆ* (ਸੋਨ) ਥਾਅ
(ਕੁਲ : ਐਨੋਨੇਸੀ)

ਭਾਰਤੀ ਭਾਸ਼ਾਵਾਂ ਵਿਚ ਇਹ ਰੁੱਖ 'ਐਸੋਪੱਲਵ' ਜਾਂ ਸਿਰਫ਼ 'ਅਸ਼ੋਕ' ਦੇ ਨਾਂ ਨਾਲ ਪ੍ਰਸਿੱਧ ਹੈ। ਅਸ਼ੋਕ ਨਾਂ ਕੁਝ ਗੜਬੜ ਪੈਦਾ ਕਰ ਸਕਦਾ ਹੈ. ਕਿਉਂਕਿ ਇਹ ਨਾਂ ਇੱਕ ਪਵਿੱਤਰ ਰੁੱਖ "ਸਾਰਾਕਾ ਇੰਡੀਕਾ" (ਪੁਰਾਣੇ ਸਾਹਿਤ ਵਿਚ ਇਸ ਲਈ ਅਕਸਰ 'ਜੋਨੇਸ਼ੀਆ ਅਸ਼ੋਕਾ' ਵੀ ਵਰਤਿਆ ਜਾਂਦਾ ਹੈ) ਦਾ ਹੈ। ਪੋਲੀਐਲਥੀਆ ਯੂਨਾਨੀ ਸ਼ਬਦ ਤੋਂ ਬਣਿਆ ਹੈ, 'ਪੋਲੀ' ਦਾ ਅਰਥ ਹੈ, ਬਹੁਤ ਜਾਂ ਕਈ ਅਤੇ 'ਐਲਥਾਈਨੋ' ਦਾ ਮਤਲਬ ਹੈ, ਇਲਾਜ ਕਰਨਾ ਜਾਂ ਠੀਕ ਕਰਨਾ। 'ਲੌਂਗੀਫ਼ੋਲੀਆ' ਦਾ ਅਰਥ ਹੈ -- 'ਲੰਮੇ ਪੱਤਿਆਂ ਵਾਲਾ।'

### ਮੂਲ ਅਤੇ ਵਰਤੋਂ

ਅਸ਼ੋਕ ਭਾਰਤ ਦੇ ਧੁਰ-ਦੱਖਣੀ ਹਿੱਸਿਆਂ ਅਤੇ ਸ੍ਰੀ ਲੰਕਾ ਦਾ ਮੂਲ ਰੁੱਖ ਹੈ। ਬੰਬਈ ਵਿਚ ਇਹ ਘੱਟੋ-ਘੱਟ ਇੱਕ ਸਦੀ ਤੋਂ ਉਗਾਇਆ ਜਾ ਰਿਹਾ ਹੈ। ਭਾਰਤ ਦੇ ਕਈ ਹਿੱਸਿਆਂ ਵਿੱਚ, ਇਸ ਨੂੰ ਪਾਕ-ਪਵਿੱਤਰ ਰੁੱਖ ਸਮਝਿਆ ਜਾਂਦਾ ਹੈ। ਇਸ ਨੂੰ ਅਸਲੀ ਅਸ਼ੋਕ ਤੋਂ ਦੂਸਰੇ ਨੰਬਰ 'ਤੇ ਮੰਨਿਆ ਜਾਂਦਾ ਹੈ। ਇਸੇ ਕਰਕੇ, ਇਹ ਅਕਸਰ ਹਿੰਦੂ ਮੰਦਰਾਂ ਦੇ ਨੇੜੇ ਲਾਇਆ ਜਾਂਦਾ ਹੈ। ਇਸੇ ਕਾਰਨ ਹੀ ਬਹੁਤ ਸਾਰੇ ਹਿੰਦੂ, ਤਿਉਹਾਰਾਂ ਦੇ ਅਵਸਰ 'ਤੇ, ਇਸ ਰੁੱਖ ਦੇ ਪੱਤਿਆਂ ਦੇ ਹਾਰ ਬਣਾਉਂਦੇ ਹਨ ਅਤੇ ਆਪਣੇ ਦਰਵਾਜ਼ਿਆਂ 'ਤੇ, ਜਾਂ

ਘਰਾਂ ਵਿੱਚ ਲਟਕਾਉਂਦੇ ਹਨ। ਇਸ ਦੀ ਲੱਕੜੀ ਬਹੁਤ ਹਲਕੀ ਹੁੰਦੀ ਹੈ ਅਤੇ ਭਾਰਤ ਦੇ ਕੁੱਝ ਹਿੱਸਿਆਂ ਵਿੱਚ, ਢੋਲ ਦੇ ਖ਼ੋਲ ਬਣਾਉਣ ਲਈ ਵਰਤੀ ਜਾਂਦੀ ਹੈ। ਅੰਨ ਦੀ ਥੁੜ੍ਹ ਦੇ ਦਿਨਾਂ ਵਿੱਚ, ਅਸ਼ੋਕ ਦੇ ਫਲ ਮਨੁੱਖ ਵੀ ਖਾਣ ਲਈ ਵਰਤ ਲੈਂਦੇ ਹਨ। ਉਂਜ ਪੰਛੀ ਤੇ ਬਾਂਦਰ ਤਾਂ ਹਮੇਸ਼ਾ ਹੀ ਇਹ ਫਲ ਬੜੇ ਚਾਅ ਨਾਲ ਖਾਂਦੇ ਹਨ।

## ਵਰਣਨ

ਇਹ ਇੱਕ ਬਹੁਤ ਹੀ ਸ਼ਾਨਦਾਰ ਉੱਚਾ-ਲੰਮਾ ਸਦਾਬਹਾਰ ਰੁੱਖ ਹੈ। ਇਹ ਆਮ ਤੌਰ 'ਤੇ 15 ਮੀਟਰ ਤੱਕ ਅਤੇ ਚੰਗੀਆਂ ਹਾਲਤਾਂ ਵਿੱਚ ਇਸ ਤੋਂ ਵੀ ਉੱਚਾ ਚਲਾ ਜਾਂਦਾ ਹੈ। ਇਸ ਦੇ ਪੱਤੇ, ਪੁਰਾਣੇ ਹੋ ਜਾਣ ਤੇ ਕੁਝ ਸਖ਼ਤ ਹੋ ਜਾਂਦੇ ਹਨ। ਉਹ ਸ਼ਕਲ ਵਿਚ ਘੱਟ ਚੌੜੇ ਬਰਛੇ ਦੇ ਸਿਰੇ ਵਰਗੇ ਹੁੰਦੇ ਹਨ, ਲੂੰਆ ਰਹਿਤ ਅਤੇ ਦੋਵਾਂ ਪਾਸਿਆਂ ਤੋਂ ਚਮਕਦਾਰ। ਉਹ ਕਿਨਾਰਿਆਂ ਤੋਂ ਲਹਿਰੀਆ ਹੁੰਦੇ ਹਨ। ਮੁੱਢ ਤੋਂ ਧੁਰ ਸਿਰੇ ਤੱਕ ਇੱਕ ਕੇਂਦਰੀ ਮਜ਼ਬੂਤ ਰਗ ਹੁੰਦੀ ਹੈ ਅਤੇ ਪਾਸਿਆਂ 'ਤੇ, 20-30 ਪਤਲੀਆਂ ਜਿਹੀਆਂ ਟੇਢੀਆਂ ਰਗਾਂ ਹੁੰਦੀਆਂ ਹਨ। ਪੱਤਿਆਂ ਦੀ ਸ਼ਕਲ ਅਤੇ ਇਹ ਗੱਲ ਕਿ ਉਹ ਆਮ ਤੌਰ 'ਤੇ ਹੇਠਾਂ ਵਲ ਨੂੰ ਝੁਕੇ ਜਾਂ ਲਟਕੇ ਹੋਏ ਹੁੰਦੇ ਹਨ, ਇਹ ਸੰਕੇਤ ਕਰਦੀ ਹੈ ਕਿ ਅਸ਼ੋਕ ਦਾ ਮੂਲ ਸਥਾਨ ਭਾਰੀ ਵਰਖਾ ਵਾਲਾ ਖੇਤਰ ਹੈ। ਪੱਤਿਆਂ ਦੀ ਸਤਾ ਸਾਫ਼ ਤੇ ਨਰਮ ਹੋਣ ਕਾਰਨ ਅਤੇ ਉਹਨਾਂ ਦੇ ਥੱਲੇ ਨੂੰ ਲਟਕੇ ਹੋਣ ਕਰਕੇ, ਜ਼ੋਰ ਦੀ ਵਰਖਾ ਪੈਣ 'ਤੇ, ਰੁੱਖ ਵਾਧੂ ਪਾਣੀ ਸਹਿਜੇ ਹੀ ਹੇਠਾਂ ਝਾੜ ਦਿੰਦਾ ਹੈ। ਫੁੱਲ ਗੁੱਛਿਆਂ ਵਿੱਚ ਜਾ ਪੰਜ-ਪੰਜ ਛੇ-ਛੇ ਦੇ ਸਮੂਹਾਂ ਵਿਚ ਲੱਗਦੇ ਹਨ। ਹਰੇਕ ਫੁੱਲ 2-5 ਸੈਂਟੀਮੀਟਰ ਲੰਮੀ, ਪਤਲੀ ਜਿਹੀ ਡੰਡੀ 'ਤੇ ਟਿਕਿਆ ਹੁੰਦਾ ਹੈ। ਬਾਹਰਲੀਆਂ ਪੰਖੜੀਆਂ (ਸੈਪਲ) ਫੈਲਰਵੀਆਂ ਅਤੇ ਸ਼ਕਲ ਵਿਚ ਤ੍ਰਿਕੋਣੀਆਂ ਹੁੰਦੀਆਂ ਹਨ ਅਤੇ ਫੁੱਲ-ਪੱਤੀਆਂ ਨਾਲੋਂ ਬਹੁਤ ਛੋਟੀਆਂ ਹੁੰਦੀਆਂ ਹਨ, ਅਕਸਰ ਮਸਾਂ ਛੇ ਮਿਲੀਮੀਟਰ ਲੰਮੀਆਂ। ਪੰਖੜੀਆਂ ਹਰੀਆਂ ਜਾਂ ਹਰਿਆਲੀ-ਮਾਇਲ ਹੁੰਦੀਆਂ ਹਨ, ਫੈਲਰਵੀਆਂ 2.5 ਸੈਂਟੀਮੀਟਰ ਜਾਂ ਵੱਧ ਲੰਮੀਆਂ, ਕੇਂਦਰ 'ਚੋਂ ਲੱਗਭਗ ਛੇ ਮਿਲੀਮੀਟਰ ਚੌੜੀਆਂ। ਫਲ ਪਹਿਲਾਂ ਹਰੇ ਹੁੰਦੇ ਹਨ, 18 ਮਿਲੀਮੀਟਰ ਲੰਮੇ, 12 ਮਿਲੀਮੀਟਰ ਵਿਆਸ ਦੇ ਅਤੇ ਉਹ ਇਕ ਬਹੁਤ ਹੀ ਗੱਠਵੇਂ ਜਿਹੇ ਗੁੱਛੇ ਵਿਚ ਇਕੱਠੇ ਹੋਏ ਹੁੰਦੇ ਹਨ। ਪੱਕ ਜਾਣ 'ਤੇ ਫਲ ਕਾਫ਼ੀ ਗੂੜ੍ਹੇ ਵੈਂਗਣੀ ਹੋ ਜਾਂਦੇ ਹਨ। ਰੁੱਖਾਂ ਨੂੰ ਫੁੱਲ-ਫੁਲਾਕਾ ਫ਼ਰਵਰੀ ਵਿੱਚ ਪੈਂਦਾ ਹੈ ਅਤੇ ਫਲ ਅਗਸਤ-ਸਤੰਬਰ ਵਿਚ ਪੱਕਦੇ ਹਨ।

## ਖੇਤੀ

ਅਸ਼ੋਕ ਦੀ ਖੇਤੀ ਨਿਰੋਲ ਇਸ ਦੇ ਪੱਤਿਆਂ ਲਈ ਕੀਤੀ ਜਾਂਦੀ ਹੈ। ਇਸ ਦੇ ਘਣੇ ਸੰਘਣੇ ਪੱਤੇ ਇਸ ਨੂੰ ਇੱਕ ਚੰਗਾ ਛਾਂਦਾਰ ਰੁੱਖ ਜਾਂ ਰਸਤਿਆਂ 'ਤੇ ਲਾਇਆ ਜਾਣ ਵਾਲਾ ਰੁੱਖ ਬਣਾਉਂਦੇ ਹਨ। ਨਾ ਹੀ ਇਸ ਦੇ ਫੁੱਲ ਅਤੇ ਨਾ ਹੀ ਫਲ, ਰੰਗ ਅਤੇ ਆਕਾਰ ਕਰਕੇ ਉੱਘੜਵੇਂ ਹੁੰਦੇ ਹਨ। ਇਸ ਰੁੱਖ ਦਾ ਵਾਧਾ-ਵਿਕਾਸ ਬਹੁਤ ਹੌਲੀ-ਹੌਲੀ ਹੁੰਦਾ ਹੈ। ਇਸ ਦਾ ਭਾਵ ਇਹ ਹੈ ਕਿ ਇਸ ਦੀ ਲੱਕੜੀ ਕਾਫ਼ੀ ਸਖ਼ਤ ਹੁੰਦੀ ਹੈ ਅਤੇ ਤਿੱਖੀਆਂ ਤੇਜ਼ ਹਵਾਵਾਂ ਅਤੇ ਮੌਨਸੂਨ ਦੀ ਵਰਖਾ ਦੇ ਥਪੇੜੇ ਸਹਿ ਸਕਦੀ ਹੈ। ਬੀਜ ਆਪਣੀ ਸ਼ਕਤੀ ਬਹੁਤ ਚਿਰ ਤੱਕ ਕਾਇਮ ਨਹੀਂ ਰੱਖ ਸਕਦੇ। ਇਸ ਲਈ ਉਹਨਾਂ ਨੂੰ ਆਮ ਤੌਰ 'ਤੇ ਪੱਕ ਜਾਣ ਤੋਂ ਛੇਤੀ ਪਿਛੋਂ, ਬੀਜ ਦੇਣਾ, ਜ਼ਰੂਰੀ ਹੋ ਜਾਂਦਾ ਹੈ। ਦੂਸਰੇ, ਰੁੱਖ ਨੂੰ ਇੱਕ ਥਾਂ ਤੋਂ ਪੁੱਟ ਕੇ ਦੂਸਰੀ

ਥਾਂ 'ਤੇ ਲਾਉਣਾ ਸੌਖਾ ਨਹੀਂ। ਇਸ ਲਈ ਵਧੀਆ ਨਤੀਜੇ ਪ੍ਰਾਪਤ ਕਰਨ ਲਈ, ਰੁੱਖ ਨੂੰ ਸਿੱਧਾ ਉਥੇ ਹੀ ਬੀਅ ਬੀਜ ਕੇ ਉਗਾਉਣਾ ਠੀਕ ਰਹਿੰਦਾ ਹੈ, ਜਿੱਥੇ ਕਿ ਰੁੱਖ ਲਾਉਣਾ ਹੋਵੇ। ਜਾਂ ਫਿਰ ਥੋੜ੍ਹੀ ਜਿਹੀ ਸਾਵਧਾਨੀ ਨਾਲ, ਉਹ ਟੋਕਰੀਆਂ ਵਿਚ ਉਗਾਏ ਜਾ ਸਕਦੇ ਹਨ ਅਤੇ ਪੌਦੇ ਦੀਆਂ ਨਰਮ ਨਾਜ਼ੁਕ ਜੜ੍ਹਾਂ ਨੂੰ ਨੁਕਸਾਨ ਪਹੁੰਚਾਏ ਬਗੈਰ, ਬੜੇ ਧਿਆਨ ਨਾਲ ਪੁੱਟ ਕੇ, ਠੀਕ ਥਾਂ 'ਤੇ ਲਾਏ ਜਾ ਸਕਦੇ ਹਨ।

**ਟਿੱਪਣੀ** — ਇਸ ਰੁੱਖ ਦੀ ਇਕ ਕਿਸਮ ਪਿਛਲੇ ਕੁੱਝ ਸਮੇਂ ਤੋਂ ਸੜਕਾਂ ਦੇ ਕਿਨਾਰਿਆਂ 'ਤੇ ਲਾਏ ਜਾਣ ਵਾਲੇ ਰੁੱਖ ਵਜੋਂ, ਬਹੁਤ ਹਰਮਨ-ਪਿਆਰੀ ਹੋ ਗਈ ਹੈ। ਇਸ ਕਿਸਮ ਦੇ ਰੁੱਖ ਦੀਆਂ ਸ਼ਾਖ਼ਾਂ ਬਾਹਰ ਵਲ ਨੂੰ ਬਹੁਤੀਆਂ ਨਹੀਂ ਫੈਲਦੀਆਂ, ਸਗੋਂ ਮੁੱਖ ਤਣੇ ਦੇ ਕੋਲ-ਕੋਲ ਹੀ ਰਹਿੰਦੀਆਂ ਹਨ ਅਤੇ ਰੁੱਖ ਵੇਖਣ ਨੂੰ ਬਹੁਤ ਹੀ ਸ਼ਾਨਦਾਰ, ਮੀਨਾਰ-ਜਿਹਾ ਜਾਪਦਾ ਹੈ। ਇਹ ਰੁੱਖ ਬਾਗ਼-ਬਗ਼ੀਚਿਆਂ ਵਿਚ, ਘਾਹ ਦੇ ਮੈਦਾਨ ਦੇ ਸਿਰਿਆਂ 'ਤੇ ਜਾਂ ਰਸਤਿਆਂ-ਰਵਿਸ਼ਾਂ ਦੇ ਨਾਲ ਨਾਲ ਲਾਇਆ ਜਾਂਦਾ ਹੈ। ਇਸ ਕਿਸਮ ਦਾ ਰੁੱਖ, ਆਪਣੀ ਖ਼ੁਸ਼ਨੁਮਾ ਰੂਪ-ਰੇਖਾ ਦੇ ਪੱਖੋਂ ਦੱਖਣੀ ਯੂਰਪ ਦੇ ਸਦਾ-ਬਹਾਰ ਸਰੂ ਨਾਲ ਮਿਲਦਾ ਹੈ ਪਰ ਇਸ ਦੇ ਲੰਮੇ-ਚਮਕੀਲੇ ਪੱਤੇ, ਇਸ ਨੂੰ ਸਰੂ ਨਾਲੋਂ ਵੀ ਵਧੇਰੇ ਸੁੰਦਰ ਬਣਾਉਂਦੇ ਹਨ।

## 31. ਕਰੰਜ

*ਪੋਂਗੈਮੀਆ ਪਿੰਨਾਟਾ ਲਿੰਨ*

(ਕੁਲ : ਪੈਪੀਲੀਉਨੇਸੀ)

ਹਿੰਦੀ, ਬੰਗਾਲੀ, ਮਰਾਠੀ - ਕਰੰਜ, ਤਾਮਿਲ - ਪੋਂਗਮ, ਪੁੰਕੂ

ਇਸ ਰੁੱਖ ਦਾ ਵਿਗਿਆਨਕ ਨਾਂ 'ਪੋਂਗੈਮੀਆ', ਇਸ ਦੇ ਮੂਲ ਤਾਮਿਲ ਨਾਂ 'ਪੋਂਗਮ' ਤੋਂ ਬਣਿਆ ਹੈ। ਪੱਛਮੀ ਭਾਰਤ ਵਿਚ ਇਹ ਰੁੱਖ 'ਕਰੰਜ' ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਸੰਭਵ ਤੌਰ 'ਤੇ ਅਜਿਹੇ ਰੁੱਖਾਂ ਦੀ ਭਰਮਾਰ ਕਰਕੇ ਹੀ, ਬੰਬਈ ਦੇ ਨੇੜੇ, ਇੱਕ ਜਜ਼ੀਰੇ ਦਾ ਨਾਂ 'ਕਰੰਜੀਆ' ਪਿਆ ਹੈ। ਇਹ ਰੁੱਖ ਕਦੇ-ਕਦੇ ਟਾਪੂਹਾਰ ਭਾਰਤ ਵਿਚ ਗਲੀਆਂ ਅਤੇ ਸੜਕਾਂ ਦੇ ਨਾਲ ਨਾਲ ਵੇਖਣ ਨੂੰ ਮਿਲਦਾ ਹੈ। ਇਹ ਸਾਰੇ ਹੀ ਭਾਰਤ ਵਿਚ, ਹਿਮਾਲਾ ਦੀਆਂ ਨੀਵੀਆਂ ਪਹਾੜੀਆਂ ਤੋਂ ਲੈ ਕੇ, ਟਾਪੂਹਾਰ ਭਾਰਤ ਦੇ ਧੁਰ ਦੱਖਣ ਤੱਕ ਮੂਲ ਰੁੱਖ ਵਜੋਂ ਹੁੰਦਾ ਹੈ, ਖ਼ਾਸ ਤੌਰ ਤੇ ਸਮੁੰਦਰੀ ਸਾਹਿਲ ਤੋਂ ਬਹੁਤੀ ਦੂਰ ਨਹੀਂ। ਇਹ ਹੋਰ ਥਾਵਾਂ 'ਤੇ ਵੀ ਲਾਇਆ ਜਾਂਦਾ ਹੈ। ਇਹ ਵਿਸ਼ੇਸ਼ ਤੌਰ 'ਤੇ ਦਰਿਆਵਾਂ ਦੇ ਕੰਢੇ, ਨਦੀਆਂ-ਨਾਲਿਆਂ ਦੇ ਕਿਨਾਰੇ ਬਹੁਤ ਆਮ ਹੁੰਦਾ ਹੈ। ਕਈ ਵਾਰੀ ਇਹ ਘਣੇ ਜੰਗਲਾਂ ਵਿਚ ਵੀ ਹੁੰਦਾ ਹੈ, ਜਿੱਥੇ ਕਿ ਲੇਖਕ ਨੇ, ਹਕੀਕਤ ਵਿੱਚ, 30 ਮੀਟਰ ਤੋਂ ਵੀ ਉੱਚੇ ਰੁੱਖ ਮਾਪ ਕੇ ਵੇਖੇ ਹਨ।

ਕਰੰਜ ਦਾ ਰੁੱਖ ਆਮ ਤੌਰ 'ਤੇ 10-20 ਮੀਟਰ ਉੱਚਾ ਹੁੰਦਾ ਹੈ। ਇਸ ਦੀਆਂ ਸ਼ਾਖ਼ਾਂ ਫੈਲਰਵੀਆਂ ਹੁੰਦੀਆਂ ਹਨ ਅਤੇ ਛਿੱਲ ਪੀਲੀ। ਪੱਤੇ ਸੰਯੁਕਤ ਹੁੰਦੇ ਹਨ। ਹਰ ਇੱਕ ਪੱਤੇ ਵਿੱਚ 5-9 ਪੱਤੀਆਂ ਹੁੰਦੀਆਂ ਹਨ। ਉਹ ਇੱਕ-ਦੂਸਰੀ ਦੇ ਸਾਹਮਣੇ ਜੋੜੀਆਂ ਵਿੱਚ



ਚਿੱਤਰ 16. ਕਰੰਜ (ਪੋਂਗੈਮੀਆ ਪਿਨਾਟਾ ਲਿੰਨ)

ਨਿੱਕਲਦੀਆਂ ਹਨ। ਉਹ ਹਰੀਆਂ, ਸ਼ਕਲ ਵਿੱਚ ਆਂਡੇ ਵਰਗੀਆਂ ਅਤੇ 4-10 ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ। ਕਈ ਵਾਰੀ ਸਿਰੇ 'ਤੇ, ਇੱਕ ਲੰਮੀ-ਜਿਹੀ ਨੋਕ ਹੁੰਦੀ ਹੈ। ਅਕਸਰ ਪੱਤੀਆਂ 'ਤੇ ਇੱਕ ਕਰੂਪ ਨਹਿਰ ਜਿਹੀ ਜਾਂ ਰਗ ਦੀ ਇੱਕ ਲਕੀਰ ਜਿਹੀ ਦੇ ਨਿਸ਼ਾਨ ਹੁੰਦੇ ਹਨ, ਜੋ ਇੱਕ ਗੋਲ ਕੀੜੇ ਦੇ ਕਾਰਨ ਪਏ ਹੁੰਦੇ ਹਨ। ਪੱਤੇ ਸਿਆਲ ਵਿਚ, ਮਗਰੋਂ ਜਿਹੇ ਝੜ ਜਾਂਦੇ ਹਨ। ਫੁੱਲ ਪੱਤਿਆਂ ਦੇ ਮੁੱਢ, ਲੱਗਰਾਂ ਦੇ ਰੂਪ 'ਚ ਨਿਕਲਦੇ ਹਨ। ਫੁੱਲ-ਲੱਗਰਾਂ 20 ਕੁ ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ। ਦਲ-ਪੁੰਜ 3-4 ਮਿਲੀਮੀਟਰ ਲੰਮਾ, ਊਦੇ ਜਿਹੇ ਰੰਗ ਦਾ ਹੁੰਦਾ ਹੈ। ਦਲ-ਪੁੰਜ ਪਿਆਲੇ ਵਰਗਾ ਹੁੰਦਾ ਹੈ ਅਤੇ ਉਸ ਦਾ ਕਿਨਾਰਾ ਸਾਫ਼ ਕੂਲਾ ਜਾਂ ਪੇਤਲੇ ਤੌਰ 'ਤੇ ਦੰਦੇਦਾਰ ਹੁੰਦਾ ਹੈ। ਪੁਸ਼ਪ-ਪੁੰਜ 12 ਕੁ ਮਿਲੀਮੀਟਰ ਲੰਮਾ ਹੁੰਦਾ ਹੈ। ਫੁੱਲਾਂ ਦਾ ਰੰਗ ਸਮੁੱਚੇ ਤੌਰ 'ਤੇ ਊਦਾ ਜਾਂ ਹਲਕਾ ਜਾਮਣੀ ਜਿਹਾ ਹੁੰਦਾ ਹੈ। ਪਰ ਖੇਤਾਂ ਵਿਚ ਲੱਗੇ ਰੁੱਖਾਂ ਦੇ ਫੁੱਲਾਂ ਦੇ ਰੰਗਾਂ ਵਿਚ ਕਾਫ਼ੀ ਵੰਨ-ਸੁਵੰਨਤਾ ਵੇਖਣ ਵਿਚ ਆਈ। ਕਈ ਫੁੱਲ ਤਾਂ ਬਿਲਕੁਲ ਸਫ਼ੈਦ ਸਨ, ਪੰਖੜੀਆਂ ਸਫ਼ੈਦ ਅਤੇ ਪਰਾਂ ਉੱਤੇ ਹਲਕੀ-ਗੁਲਾਬੀ ਭਾਹ, ਮਿਆਰੀ ਵੈਂਗਣੀ, ਪਰ ਚਿੱਟੇ, ਸਾਰੀਆਂ ਪੰਖੜੀਆਂ ਗੂੜ੍ਹੇ ਜਾਮਣੀ ਰੰਗ ਦੀਆਂ। ਰੰਗਾਂ ਦੀ ਇਹ ਵੰਨ-ਸੁਵੰਨਤਾ ਵੱਖ-ਵੱਖ ਰੁੱਖਾਂ ਵਿੱਚ ਵੇਖੀ ਗਈ। ਫੁੱਲ-ਫੁਲਾਕਾ ਅਪ੍ਰੈਲ-ਜੂਨ ਵਿੱਚ ਪੈਂਦਾ ਹੈ, ਜਦੋਂ ਰੁੱਖ ਪੂਰੀ ਤਰ੍ਹਾਂ ਜਾਂ ਲੱਗਭਗ ਪੱਤਰ-ਹੀਣ ਹੁੰਦਾ ਹੈ ਅਤੇ ਫਲਸਰੂਪ ਧਿਆਨ ਖਿੱਚਦਾ ਹੈ। ਫਲ ਜ਼ਰਾ ਹੌਲੀ-ਹੌਲੀ ਵੱਡੇ ਹੁੰਦੇ ਹਨ ਅਤੇ ਉਹ ਆਮ ਤੌਰ 'ਤੇ ਅਗਲੇ ਵਰ੍ਹੇ ਦੀ ਮੌਨਸੂਨ ਸ਼ੁਰੂ ਹੋਣ 'ਤੇ ਪੱਕਦੇ ਹਨ। ਫਲੀਆਂ 4-6 ਸੈਂਟੀਮੀਟਰ ਲੰਮੀਆਂ, ਲੱਗਭਗ 2-2.5 ਸੈਂਟੀਮੀਟਰ ਚੌੜੀਆਂ, ਕੁੱਝ ਕੁੱਝ ਮੋਟੀਆਂ ਹੁੰਦੀਆਂ ਹਨ, ਭਾਵੇਂ ਕਿ ਉਹ ਦੱਬੀਆਂ ਹੋਈਆਂ ਹੁੰਦੀਆਂ ਹਨ, ਮੁੱਢ ਅਤੇ ਸਿਰੇ ਵਲ ਉਹ ਘੱਟ ਚੌੜੀਆਂ ਹੁੰਦੀਆਂ ਹਨ।

## ਖੇਤੀ

ਬੀਜ, ਮੌਨਸੂਨ ਦੇ ਸ਼ੁਰੂ ਵਿੱਚ, ਛੇਤੀ ਹੀ ਅੰਕੁਰਿਤ ਹੋ ਜਾਂਦੇ ਹਨ। ਕਈਆਂ ਮੌਕਿਆਂ 'ਤੇ ਮੈਂ ਕਰੰਜ ਦੇ ਰੁੱਖਾਂ ਹੇਠਲੀ ਜ਼ਮੀਨ ਨੂੰ ਵੇਖਿਆ ਹੈ, ਜਿਵੇਂ ਛੋਟੇ ਪੌਦਿਆਂ ਦਾ ਵਣ-ਜਿਹਾ ਹੋਵੇ। ਸੱਚਮੁਚ ਹਜ਼ਾਰਾਂ ਦੀ ਗਿਣਤੀ ਵਿੱਚ ਉੱਗੇ ਪੌਦੇ ਇੰਜ ਜਾਪਦੇ ਹਨ, ਜਿਵੇਂ ਹਰੇ ਕਾਲੀਨ ਨੇ ਧਰਤੀ ਨੂੰ ਕੱਜਿਆ ਹੋਇਆ ਹੋਵੇ। ਅਜਿਹੇ ਪੌਦਿਆਂ ਨੂੰ ਪੁੱਟ ਕੇ, ਦੂਸਰੀ ਥਾਂ 'ਤੇ ਲਾਉਣਾ, ਬਹੁਤ ਸੌਖਾ ਹੁੰਦਾ ਹੈ। ਆਮ ਤੌਰ 'ਤੇ ਇਹ ਰੁੱਖ, ਰੇਤਲੀ ਜ਼ਮੀਨ ਵਿਚ ਖ਼ਾਸ ਤੌਰ 'ਤੇ ਨਦੀਆਂ ਦੇ ਨੇੜੇ-ਤੇੜੇ ਚੰਗਾ ਹੋ ਜਾਂਦਾ ਹੈ।

## ਘਰੇਲੂ ਵਰਤੋਂ

ਇਸ ਰੁੱਖ ਦੀ ਲੱਕੜੀ ਹੰਢਣਸਾਰ ਨਹੀਂ ਹੁੰਦੀ ਅਤੇ ਜ਼ਿਆਦਾਤਰ ਜਲਾਉਣ ਵਾਲੀ ਲੱਕੜੀ ਵਜੋਂ ਹੀ ਵਰਤੀ ਜਾਂਦੀ ਹੈ। ਹਵਾ ਲੱਗਣ 'ਤੇ ਇਸ ਦਾ ਰੰਗ ਸੁਖਾਵੀਂ ਪੀਲੀ ਭਾਹ ਮਾਰਨ ਲੱਗ ਪੈਂਦਾ ਹੈ। ਬੀਜਾਂ ਵਿਚੋਂ ਨਿਕਲਣ ਵਾਲਾ ਤੇਲ ਜਲਾਉਣ ਦੇ ਕੰਮ ਆਉਂਦਾ ਹੈ ਅਤੇ ਪ੍ਰਚੱਲਤ ਚਿਕਿਤਸਾ ਵਿੱਚ, ਇਹ ਤੇਲ ਚਮੜੀ ਦੇ ਰੋਗਾਂ ਅਤੇ ਜੋੜਾਂ ਦੀਆਂ ਦਰਦਾਂ ਨੂੰ ਠੀਕ ਕਰਨ ਵਾਸਤੇ ਵਰਤਿਆ ਜਾਂਦਾ ਹੈ।

# 32. ਪੁੱਤਰੰਜੀਵਾ

## ਪੁੱਤਰੰਜੀਵਾ ਰੌਕਸਬਰਗਾਈ ਵਾਲ
(ਕੁਲ : ਯੂਫ਼ੋਰਬੀਏਸੀ)

ਅੰਗਰੇਜ਼ੀ – ਦਾ ਲਕੀ ਬੀਨ ਟ੍ਰੀ; ਹਿੰਦੀ ਅਤੇ ਬੰਗਾਲੀ – ਪੁਤਰੰਜੀਵਾ, ਜੀਉਆਏਸੁਤਾ; ਮਰਾਠੀ – ਪੱਤਰਾਵੰਤੀ, ਜੀਵਪੁੱਤਰਕ

ਰੌਕਸਬਰਗ "ਭਾਰਤ ਦੇ ਪੇੜ – ਪੌਦੇ", ਜਿਲਦ 3, ਸਫ਼ਾ 767, 1832 ਵਿਚ ਇਸ ਰੁੱਖ ਦੇ ਨਾਂ ਦੀ ਵਿਆਖਿਆ ਇਉਂ ਕਰਦਾ ਹੈ : 'ਪੁੱਤਰੰਜੀਵਾ' ਸੰਸਕ੍ਰਿਤ ਨਾਂ 'ਪੁੱਤਰਾ' ਪੁੱਤ ਦਾ ਚਿੰਨ੍ਹ ਹੈ ਅਤੇ ਜੀਵਾ -- ਜੀਵਨ ਦਾ। ਮਦਰਾਸ ਦੇ ਡਾਕਟਰ ਬੇਰੀ ਨੇ ਮੈਨੂੰ ਦੱਸਿਆ ਸੀ ਕਿ "ਗਿਰੀਦਾਰ ਫਲ, ਇਸ ਥਾਂ ਤੇ ਬਾਜ਼ਾਰ ਵਿੱਚ ਏਸੇ ਨਾਂ ਨਾਲ ਜਾਣੇ ਅਤੇ ਵੇਚੇ ਜਾਂਦੇ ਹਨ, ਉਹਨੇ ਇਹ ਵੀ ਵੇਖਿਆ ਕਿ ਮਾਤਾ-ਪਿਤਾ ਫਲਾਂ ਦੀ ਮਾਲਾ ਪਰੋ ਕੇ, ਆਪਣੇ ਬੱਚਿਆਂ ਦੇ ਗਲਾਂ ਵਿੱਚ ਪਾਉਂਦੇ ਹਨ, ਤਾਂ ਜੋ ਉਹਨਾਂ ਦੀ ਸਿਹਤ ਦੀ ਸੁਰੱਖਿਆ ਹੋ ਸਕੇ।" ਰੌਕਸਬਰਗਾਈ ਕਲਕੱਤੇ ਦੇ ਬਨੱਸਪਤ ਵਿਗਿਆਨਕ ਬਾਗ਼ ਦੇ ਬਾਨੀ, ਰਾਬੱਰਟ ਕਿੱਡ ਤੋਂ ਮਗਰੋਂ ਹੋਏ ਪਹਿਲੇ ਸੁਪਰਡੈਂਟ ਵਲ ਸੰਕੇਤ ਹੈ।

### ਵੰਡ

ਇਹ ਰੁੱਖ ਸਾਰੇ ਹੀ ਭਾਰਤ ਵਿਚ ਉਪ-ਹਿਮਾਲਾਈ ਖੰਡਾਂ ਤੋਂ ਲੈ ਕੇ, ਟਾਪੂਹਾਰ ਭਾਰਤ ਵਿੱਚੋਂ ਦੀ ਹੁੰਦਾ ਹੋਇਆ ਧੁਰ ਸ੍ਰੀ ਲੰਕਾ ਤੱਕ ਹੁੰਦਾ ਹੈ। ਪੱਛਮੀ ਘਾਟ ਦੇ ਕੁੱਝ ਹਿੱਸਿਆਂ ਵਿਚ ਇਹ ਬਹੁਤ ਆਮ ਹੁੰਦਾ ਹੈ ਪਰ ਕਿਧਰੇ ਵੀ ਬਹੁਤਾਤ ਵਿੱਚ ਨਹੀਂ ਹੁੰਦਾ। ਭਾਰਤ ਦੇ ਕਈ ਹਿੱਸਿਆ ਵਿੱਚ, ਇਹ ਅਕਸਰ ਰਸਤਿਆਂ 'ਤੇ ਲਾਇਆ ਜਾਂਦਾ ਹੈ। ਕਲਕੱਤੇ ਦੇ ਭਾਰਤੀ ਬਨਸੱਪਤ ਵਿਗਿਆਨਕ ਬਾਗ਼ ਵਿੱਚ, ਸੱਭ ਤੋਂ ਵਧੀਆ ਕਤਾਰਾਂ 'ਚੋਂ ਇੱਕ ਕਤਾਰ ਪੁੱਤਰੰਜੀਵ ਦੇ ਰੁੱਖਾਂ ਦੀ ਹੈ।

### ਵਰਣਨ

ਸੁਖਾਵੀਆਂ ਸਥਿਤੀਆਂ ਵਿਚ ਇਹ ਰੁੱਖ 25 ਮੀਟਰ ਤੱਕ ਉੱਚਾ ਹੋ ਜਾਂਦਾ ਹੈ। ਇਸ ਦਾ ਤਣਾ ਸਿੱਧਾ-ਸਤੋਰ ਹੁੰਦਾ ਹੈ ਅਤੇ ਉੱਪਰ ਟੀਸੀ 'ਤੇ ਇੱਕ ਬਹੁਤ ਵੱਡਾ ਫੈਲਰਵਾਂ ਛਾਂਦਾਰ ਛਤਰ ਹੁੰਦਾ ਹੈ, ਜਿਸ ਵਿੱਚ ਬੇਸ਼ੁਮਾਰ ਏਧਰ-ਓਧਰ ਪੱਸਰੀਆਂ ਸ਼ਾਖ਼ਾਂ ਹੁੰਦੀਆਂ ਹਨ। ਨਵੀਆਂ ਲੱਗਰਾਂ ਤੇ ਪ੍ਰਸੁਏ ਬਹੁਤ ਹੱਦ ਤੱਕ ਲੂੰਦਾਰ ਹੁੰਦੇ ਹਨ। ਬਾਕੀ ਦਾ ਸਾਰਾ ਰੁੱਖ ਨਰਮ-ਸਾਫ਼ ਅਤੇ ਰੋਮ-ਰਹਿਤ ਹੁੰਦਾ ਹੈ। ਪੱਤੇ ਚਮੜੇਹਾਰ ਤੇ ਚਮਕਦਾਰ ਹੁੰਦੇ ਹਨ। ਸ਼ਕਲ ਵਿੱਚ ਉਹ ਬਰਛੀ ਦੇ ਸਿਰੇ ਵਰਗੇ ਹੁੰਦੇ ਹਨ। ਉਹ ਕਿਨਾਰਿਆਂ ਤੋਂ ਆਮ ਤੌਰ ਤੇ ਲਹਿਰਦਾਰ ਹੁੰਦੇ ਹਨ। ਨਵੇਂ ਨਿੱਕਲੇ ਪੱਤੇ ਬਹੁਤ ਹੀ ਖ਼ੂਬਸੂਰਤ, ਹਲਕੇ ਹਰੇ ਰੰਗ ਦੇ ਹੁੰਦੇ ਹਨ। ਪੁਰਾਣੇ ਪੱਤੇ ਵਧੇਰੇ ਗੂੜ੍ਹੇ ਅਤੇ ਵਧੇਰੇ ਚਮਕੀਲੇ ਹੋ ਜਾਂਦੇ ਹਨ। ਫੁੱਲ ਬਹੁਤ

ਉੱਘੜਵੇਂ ਨਹੀਂ ਹੁੰਦੇ। ਉਹ ਇੱਕਲਿੰਗੀ ਹੁੰਦੇ ਹਨ, ਕਹਿਣ ਦਾ ਮਤਲਬ ਇਹ ਹੈ ਕਿ ਦੋਵਾਂ ਲਿੰਗਾਂ ਦੇ ਫੁੱਲ ਵੱਖਰੇ ਵੱਖਰੇ ਰੁੱਖਾਂ 'ਤੇ ਲੱਗਦੇ ਹਨ। ਉਹਨਾਂ ਦਾ ਰੰਗ ਜ਼ਰਦ ਜਾਂ ਜ਼ਰਦੀ ਮਾਇਲ ਹੁੰਦਾ ਹੈ, ਪਰ ਆਕਾਰ ਵਿੱਚ ਬਹੁਤ ਛੋਟੇ ਹੋਣ ਕਰਕੇ, ਉਹ ਸ਼ਾਇਦ ਹੀ ਧਿਆਨ ਵਿੱਚ ਆਉਂਦੇ ਹਨ। ਫਲ ਗਿਟ੍ਰਕਦਾਰ ਹੁੰਦਾ ਹੈ, 15-20 ਮਿਲੀਮੀਟਰ ਲੰਮਾ, ਆਂਡੇ ਦੀ ਸ਼ਕਲ ਦਾ, ਗੁੱਦੇਦਾਰ। ਗੁੱਦੇ ਦੇ ਅੰਦਰ ਇੱਕ ਬਹੁਤ ਹੀ ਖੁਰਦਰੀ ਸਤ੍ਹਾ ਵਾਲੀ ਬਹੁਤ ਸਖ਼ਤ ਗਿਟ੍ਰਕ ਹੁੰਦੀ ਹੈ। ਲੱਕੜੀ ਕਾਫ਼ੀ ਸਖ਼ਤ ਹੁੰਦੀ ਹੈ ਅਤੇ ਜਲਾਉਣ ਦੇ ਕੰਮ ਆਉਂਦੀ ਹੈ।

### ਵਰਤੋਂ

ਇਹ ਰੁੱਖ ਸਾਰੇ ਭਾਰਤ ਵਿਚ ਅਤੇ ਹੋਰ ਤਪਤ-ਖੰਡੀ ਦੇਸ਼ਾਂ ਵਿੱਚ, ਰਸਤਿਆਂ 'ਤੇ ਲਾਉਣ ਲਈ ਚੰਗਾ ਮੰਨਿਆ ਗਿਆ ਹੈ। ਇਹ ਬੜੀ ਸੰਘਣੀ ਤੇ ਸੁਖਾਵੀਂ ਛਾਂ ਦਿੰਦਾ ਹੈ। ਦੇਸ਼ ਦੇ ਕੁਝ ਹਿੱਸਿਆਂ ਵਿੱਚ, ਇਸ ਦੇ ਪੱਤੇ ਸਰਦੀ-ਜ਼ੁਕਾਮ ਦੇ ਇਲਾਜ ਲਈ ਦਵਾਈ ਵਜੋਂ ਵਰਤੇ ਜਾਂਦੇ ਹਨ। ਇਸਦੇ ਬੀਜ ਦਾ ਤੇਲ, ਕਈ ਵਾਰੀ ਜਲਾਉਣ ਲਈ ਵਰਤਿਆ ਜਾਂਦਾ ਹੈ। ਕਦੇ ਕਦੇ ਪੱਤੇ ਪਸ਼ੂਆਂ ਦੇ ਚਾਰੇ ਦੇ ਤੌਰ 'ਤੇ ਵਰਤੇ ਜਾਂਦੇ ਹਨ।

ਬੁਰੀ ਨਜ਼ਰ ਤੋਂ ਬਚਣ ਲਈ,ਆਮ ਵਿਸ਼ਵਾਸ ਅਨੁਸਾਰ ਇਸ ਰੁੱਖ ਦਾ ਬੜਾ ਨਾਮਣਾ ਹੈ, ਖ਼ਾਸ ਤੌਰ 'ਤੇ ਬੱਚਿਆਂ ਦੀ ਹਾਲਤ ਵਿੱਚ। ਗਿਰੀਦਾਰ ਫਲ ਦੀਆਂ ਬਣੀਆਂ ਮਾਲਾਵਾਂ ਅਤੇ ਲੜੀਆਂ ਅਕਸਰ ਪੀਰ-ਫ਼ਕੀਰ ਅਤੇ ਧਰਮਾਤਮਾ ਪੁਰਸ਼, ਬਦ-ਰੂਹਾਂ ਤੋਂ ਬਚਾਅ ਲਈ ਵਰਤਦੇ ਹਨ।

ਬਦ-ਰੂਹਾਂ ਤੋਂ ਬਚਣ ਲਈ, ਰੁੱਖ ਦੀ ਕਾਰਗਰਤਾ ਭਾਵੇਂ ਕਿੰਨੀ ਵੀ ਕਿਉਂ ਨਾ ਹੋਵੇ, ਯਕੀਨਨ ਇਹ ਇੱਕ ਬਹੁਤ ਹੀ ਸ਼ਾਨਦਾਰ ਰੁੱਖ ਹੈ, ਜੋ ਸਾਡੇ ਸ਼ਹਿਰਾਂ, ਕਸਬਿਆਂ ਵਿੱਚ, ਸੜਕਾਂ ਦੇ ਕਿਨਾਰੇ, ਹੁਨਾਲ ਦੀ ਲੂੰਹਦੀ ਧੁੱਪ ਤੋਂ ਬਚਣ ਲਈ, ਬਹੁਤ ਵਧੀਆ ਸੁਰੱਖਿਆ ਪਰਦਾਨ ਕਰਦਾ ਹੈ।

## 33. ਕੁਸਮ

*ਸ਼ਲਾਈਕੇਰਾ ਓਲੀਓਸਾ (ਲਓਰ) ਓਕੈੱਨ*

(*ਕੁਲ* : ਸੈਪਿਨਡੇਸੀ)

ਅੰਗਰੇਜ਼ੀ - ਲੈਕ ਟ੍ਰੀ, ਗਮ ਲੈਕ ਟ੍ਰੀ, ਹਿੰਦੀ - ਕੋਸਮ, ਕੁਸਿਮ, ਮਰਾਠੀ - ਕੁਸਿਮ, ਤਾਮਿਲ - ਪੋਵਾ, ਪੂ, ਪੂਲੋਛੀ

ਜਾਤੀਗਤ ਨਾਂ ਇੱਕ ਸਵਿਸ ਬਨਸੱਪਤ-ਵਿਗਿਆਨੀ, ਜੇ. ਸੀ. ਸ਼ਲਾਈਕਰ ਦੇ ਨਾਂ 'ਤੇ ਪਿਆ ਹੈ, 'ਓਲੀਓਸਾ' ਦਾ ਅਰਥ ਹੈ, 'ਤੇਲ' ਜਾਂ 'ਤੇਲ ਨਾਲ ਭਰਪੂਰ' , ਜੋ ਇਸ ਰੁੱਖ ਦੇ ਬੀਜਾਂ ਵਿਚਲੇ ਤੇਲ ਵਲ ਸੰਕੇਤ ਕਰਦਾ ਹੈ। ਕੁਝ ਪੁਰਾਣੀਆਂ ਪੁਸਤਕਾਂ ਵਿੱਚ ਇਹ ਰੁੱਖ "ਸ਼ਲਾਈਕੇਰਾ ਟ੍ਰਾਈਜੁਗਾ ਵਿੱਲਡ" ਵਜੋਂ ਦਿੱਤਾ ਗਿਆ ਹੈ। 'ਟ੍ਰਾਈਜੁਗਾ' ਦਾ ਅਰਥ




ਚਿਤਰ 17. **ਕੁਸਮ** (ਸ਼ਲਾਈਕੇਰਾ ਓਲੀਓਸਾ ਓਕੌਨ)

ਹੈ, ਤਿੰਨ ਜੋੜਿਆਂ ਵਾਲਾ" ਜਾਂ 'ਤਿੰਨ ਜੋੜੀਆਂ ਅਤੇ ਇਹ ਇੱਕ ਪੱਤੇ 'ਚ, ਛੋਟੀਆਂ ਪੱਤੀਆਂ ਦੀਆਂ ਜੋੜੀਆਂ ਵਲ ਸੰਕੇਤ ਕਰਦਾ ਹੈ।

## ਵੰਡ

ਇਹ ਰੁੱਖ ਹਿਮਾਲਾ ਦੀਆਂ ਪਹਾੜੀਆਂ ਤੋਂ ਲੈ ਕੇ, ਦੱਖਣ ਵਲ ਨੂੰ ਸ੍ਰੀਲੰਕਾ ਤੱਕ ਹੁੰਦਾ ਹੈ। ਪੱਛਮੀ ਘਾਟ ਅਤੇ ਕੇਂਦਰੀ ਭਾਰਤ ਵਿਚ ਇਹ ਮਿਲੇ-ਜੁਲੇ ਪੱਤਝੜੀ ਵਣਾਂ ਵਿੱਚ ਅਤੇ ਫਿਰ ਉਥੋਂ ਬਰਮ੍ਹਾ ਵਿਚੋਂ ਦੀ ਹੁੰਦਾ ਹੋਇਆ, ਪੂਰਬ ਵਲ ਨੂੰ ਜਾਵਾ ਅਤੇ ਤੀਮੋਰ ਤੱਕ ਕਾਫ਼ੀ ਜ਼ਿਆਦਾ ਹੁੰਦਾ ਹੈ। ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਕੁਸਮ ਦਾ ਰੁੱਖ, ਵਣਾਂ-ਜੰਗਲਾਂ ਦਾ ਇੱਕ ਅਹਿਮ ਅਤੇ ਉਘਾ ਅੰਗ ਹੈ। ਇਸ ਦੇ ਨਵੇਂ -ਨਿੱਕਲੇ ਪੱਤੇ ਸ਼ੋਖ਼ ਲਾਲ ਰੰਗ ਦੇ ਹੁੰਦੇ ਹਨ ਅਤੇ ਕਿਸੇ ਵੀ ਵਣ ਵਿੱਚ ਖਲੋਤਾ, ਇਸ ਦਾ ਰੁਖ ਬਹੁਤ ਵੱਖਰਾ ਅਤੇ ਸ਼ਾਨਦਾਰ ਵਿਖਾਈ ਦਿੰਦਾ ਹੈ। ਪੁਰਾਣੇ ਪੱਤੇ ਊਦੇ ਰੰਗ ਦੇ ਹੋ ਜਾਂਦੇ ਹਨ ਅਤੇ ਫਿਰ ਇਕਸਾਰ ਹਰੇ। ਦਸੰਬਰ ਵਿਚ ਪੱਤੇ ਪੀਲੇ ਪੈ ਕੇ ਝੜ ਜਾਂਦੇ ਹਨ। ਇਹ ਰੁੱਖ ਸੜਕਾਂ ਦੇ ਕਿਨਾਰੇ, ਆਮ ਲਾਇਆ ਜਾਂਦਾ ਹੈ, ਖ਼ਾਸ ਤੌਰ 'ਤੇ ਕੇਂਦਰੀ ਭਾਰਤ ਵਿਚ।

## ਵਰਣਨ

ਇਹ ਇਕ ਉੱਚਾ-ਲੰਮਾ ਪੱਤਝੜੀ ਰੁੱਖ ਹੈ। ਇਸ ਦੀ ਉਚਾਈ 10-15 ਮੀਟਰ ਜਾਂ ਵਧੇਰੇ ਹੁੰਦੀ ਹੈ। ਪੱਤੇ ਸੰਯੁਕਤ ਹੁੰਦੇ ਹਨ। ਇੱਕ ਮਜ਼ਬੂਤ ਡੰਡੀ 'ਤੇ 2-4 ਜੋੜੇ ਪੱਤੀਆਂ ਨਿਕਲਦੀਆਂ ਹਨ। ਪੱਤੀਆਂ ਲੰਮੀਆਂ ਜਿਹੀਆਂ ਹੁੰਦੀਆਂ ਹਨ, ਪੱਤੀਆਂ ਦਾ ਹੇਠਲਾ ਜੋੜਾ ਛੋਟਾ ਹੁੰਦਾ ਹੈ, ਉੱਪਰਲਾ ਜੋੜਾ ਉਹਨਾਂ ਨਾਲੋਂ ਦੋ-ਤਿੰਨ ਗੁਣਾ ਲੰਮਾ ਹੁੰਦਾ ਹੈ। ਫੁੱਲ ਜ਼ਰਦ-ਜਿਹੇ ਹੁੰਦੇ ਹਨ ਅਤੇ ਪੱਤਿਆਂ ਦੇ ਮੁੱਢ ਤੋਂ, ਸ਼ਾਖ਼ਾਂ ਦੇ ਸਿਰਿਆਂ ਵਲ ਬੇਸ਼ੁਮਾਰ ਲੱਗਰਾਂ ਵਿੱਚ ਨਿਕਲਦੇ ਹਨ। ਫਲ ਲੰਮਾ ਜਿਹਾ ਹੁੰਦਾ ਹੈ ਅਤੇ ਉਸ ਉੱਤੇ ਸਖ਼ਤ ਖੁੰਢੇ ਜਿਹੇ ਕੰਢੇ ਹੁੰਦੇ ਹਨ। ਬੀਜ 1-2 ਹੁੰਦੇ ਹਨ ਅਤੇ ਉਹ ਇੱਕ ਗੁੱਦੇਦਾਰ ਚਿੱਟੇ ਪਰਦੇ ਨਾਲ ਢੱਕੇ ਹੋਏ ਹੁੰਦੇ ਹਨ।

## ਵਰਤੋਂ

ਭਾਰਤ ਵਿਚ, ਇਸ ਨੂੰ ਲਾਖ ਦੇਣ ਵਾਲਾ ਸਭ ਤੋਂ ਮਹੱਤਵਪੂਰਨ ਰੁੱਖ ਆਖਿਆ ਜਾਂਦਾ ਹੈ। ਇਸ ਉੱਤੇ ਲੱਗਣ ਵਾਲੀ ਲਾਖ, ਸਭ ਤੋਂ ਵਧੀਆ ਕੁਆਲਿਟੀ ਦੀ ਹੁੰਦੀ ਹੈ। ਇਸਦੀ ਲੱਕੜੀ ਸਖ਼ਤ ਅਤੇ ਪਾਇਦਾਰ ਹੁੰਦੀ ਹੈ ਅਤੇ ਤੇਲ ਅਤੇ ਖੰਡ ਦੀਆਂ ਮਿੱਲਾਂ ਵਿਚ ਅਤੇ ਹਮਾਮ-ਦਸਤੇ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਦੇ ਬੀਜਾਂ 'ਚੋਂ ਨਿੱਕਲਣ ਵਾਲਾ ਤੇਲ ਮੁੱਲਵਾਨ ਹੁੰਦਾ ਹੈ। ਉਹ ਖਾਣ ਦੇ ਤੇਲ ਵਜੋਂ ਅਤੇ ਸਾਬਣ ਤੇ ਖ਼ੁਸ਼ਬੋ ਦੀਆਂ ਸਨਅਤਾਂ ਵਿੱਚ ਵਰਤਿਆ ਜਾਂਦਾ ਹੈ। ਕਈ ਲੋਕ ਇਸ ਨੂੰ ਵਾਲਾਂ ਦੇ ਸ਼ਿੰਗਾਰ ਵਿੱਚ ਵਰਤਿਆ ਜਾਣ ਵਾਲਾ 'ਮਕੱਸਰ' ਤੇਲ ਸਮਝਦੇ ਹਨ। ਛੋਟੇ-ਛੋਟੇ ਫਲਾਂ ਦਾ ਅਚਾਰ ਪਾਇਆ ਜਾਂਦਾ ਹੈ। ਬੀਜ ਦੇ ਦੁਆਲੇ ਦਾ ਚਿੱਟਾ ਜਿਹਾ ਗੁੱਦਾ, ਸੁਖਾਵੇਂ ਜਿਹੇ ਤੇਜ਼ਾਬੀ ਸੁਆਦ ਦਾ ਹੁੰਦਾ ਹੈ ਅਤੇ ਗਰਮੀ ਦੇ ਮੌਸਮ ਵਿਚ, ਠੰਡ ਤੇ ਤਾਜ਼ਗੀ ਦੇਣ ਲਈ ਖਾਧਾ ਜਾਂਦਾ ਹੈ। ਫੁੱਲ ਗਰਮੀ ਦਾ ਮੌਸਮ ਸ਼ੁਰੂ ਹੋਣ 'ਤੇ ਨਵੇਂ ਪੱਤੇ ਨਿੱਕਲਣ ਦੇ ਨਾਲ ਹੀ ਨਜ਼ਰ ਆਉਣ ਲੱਗ ਪੈਂਦੇ ਹਨ। ਜਦੋਂ ਇਸ ਰੁੱਖ ਨੂੰ ਫੁੱਲ ਖਿੜਦੇ ਹਨ, ਤਾਂ ਕਈ ਸਾਰੇ ਕੀੜੇ-ਮਕੌੜੇ, ਖ਼ਾਸ ਤੌਰ

'ਤੇ ਸ਼ਹਿਦ ਦੀਆਂ ਮੱਖੀਆਂ ਇਸ 'ਤੇ ਮੰਡਲਾਉਣ ਲੱਗ ਪੈਂਦੀਆਂ ਹਨ। ਫਲ ਦੇ ਤਥਾ-ਕਥਿਤ ਕੰਡੇ, ਕੀੜੇ-ਮਕੌੜਿਆਂ ਦੇ ਅਮਲ ਦਾ ਨਤੀਜਾ ਹੋ ਸਕਦੇ ਹਨ। ਮੈਂ ਜੰਗਲ ਵਿਚ, ਫਲਾਂ ਅਤੇ ਕੰਡਿਆਂ ਦੀ ਜਾਂਚ-ਪਰਖ ਕੀਤੀ ਹੈ ਅਤੇ ਅਕਸਰ ਵੇਖਿਆ ਹੈ ਕਿ ਫਲ ਖ਼ਾਲੀ ਸੀ। ਕੀੜੇ-ਮਕੌੜਿਆਂ ਨੇ ਵਧ-ਵਿਗਸ ਰਹੇ ਬੀਜ ਨਸ਼ਟ ਕਰ ਦਿੱਤੇ ਸਨ। ਫ਼ਰਵਰੀ ਅਤੇ ਮਾਰਚ ਵਿੱਚ, ਕੁਸਮ ਦਾ ਰੁੱਖ, ਸਿੰਮਲ ਦੇ ਦਰੱਖ਼ਤ ਜਿੰਨਾ ਹੀ ਰਾਂਗਲਾ ਹੁੰਦਾ ਹੈ, ਪਰ ਕੁਸਮ ਦਾ ਇਹ ਰੰਗ, ਨਵੇਂ ਨਿਕਲੇ ਪੱਤਿਆਂ ਕਰਕੇ ਹੁੰਦਾ ਹੈ ਅਤੇ ਸਿੰਮਲ ਦਾ ਰੰਗ ਫੁੱਲਾ ਕਰਕੇ।

# 34. ਬਣ-ਕਪਾਸੀ

## *ਸਪੈਥੋਡੀਆ ਕੰਪੈਨਿਊਲੇਟਾ ਬਿਯੂ*

ਬਣ-ਕਪਾਸੀ ਦੇ ਅੰਗਰੇਜ਼ੀ ਵਿਚ ਕਈ ਨਾਂ ਪ੍ਰਚੱਲਤ ਹਨ, ਜਿਵੇਂ ਕਿ 'ਸਕਾਰਲੈਟ-ਬੈੱਲ', 'ਫ਼ਾਊਂਟੇਨ ਟ੍ਰੀ', ਜਾਂ ਸਕੁਇਰਟ ਟ੍ਰੀ।' ਕਈ ਵਾਰੀ ਇਸ ਨੂੰ 'ਟੂਲਿਪ ਟ੍ਰੀ' ਵੀ ਆਖਿਆ ਜਾਂਦਾ ਹੈ। ਇਹ ਸਾਰੇ ਹੀ ਨਾਂ ਬਹੁਤ ਦਿਲਚਸਪ ਹਨ ਅਤੇ ਰੁੱਖ ਦੇ ਕੁੱਝ ਵਧੇਰੇ ਉੱਘੜਵੇਂ ਗੁਣਾਂ ਦੇ ਦਰਸਾਇਕ ਹਨ। 'ਸਕਾਰਲੈੱਟ ਬੈੱਲ (ਗੁਲਨਾਰੀ-ਘੰਟੀ) ਨਾਂ ਇਸ ਰੁੱਖ ਦੇ ਵੱਡੇ ਵੱਡੇ ਅਤੇ ਸ਼ੋਖ਼-ਗੁਲਨਾਰੀ, ਘੰਟੀ ਦੀ ਸ਼ਕਲ ਦੇ ਫੁੱਲਾਂ ਵਲ ਸੰਕੇਤ ਕਰਦਾ ਹੈ। ਫ਼ਾਊਂਟੇਨ ਜਾ ਸਕੁਇਰਟ ਇਸ ਗੱਲ ਵਲ ਇਸ਼ਾਰਾ ਕਰਦਾ ਹੈ ਕਿ ਜਦੋਂ ਡੋਡੀਆਂ ਨੂੰ ਘੁੱਟਿਆ ਨਚੋੜਿਆ ਜਾਵੇ, ਤਾਂ ਉਹਨਾਂ ਵਿਚੋਂ ਕਾਫ਼ੀ ਮਿਕਦਾਰ ਵਿਚ ਪਾਣੀ ਵਗਦਾ ਹੈ, ਤਤੀਹਰੀ ਦੀ ਤਰ੍ਹਾਂ। ਅਖ਼ੀਰ ਵਿੱਚ 'ਟੂਲਿਪ ਟ੍ਰੀ' ਨਾਂ, ਇਸ ਗੱਲ ਵਲ ਇਸ਼ਾਰਾ ਕਰਦਾ ਹੈ ਕਿ ਇਸ ਰੁੱਖ ਦੇ ਫੁੱਲਾਂ ਅਤੇ 'ਟੂਲਿਪ ਟ੍ਰੀ' ਦੇ ਫੁੱਲਾਂ ਵਿੱਚ ਬਹੁਤ ਸਮਾਨਤਾ ਹੁੰਦੀ ਹੈ, ਇੱਕ ਅਜਿਹੀ ਸਮਾਨਤਾ, ਜਿਸ ਵਿਚ ਘੱਟੋ-ਘੱਟ ਇਹ ਵੇਖਣ ਲਈ ਕਲਪਨਾ ਦੀ ਲੋੜ ਨਹੀਂ ਕਿ ਇਸ ਰੁੱਖ ਦੇ ਫੁੱਲ ਨਿਸ਼ਚੇ ਹੀ ਬੇਕਾਇਦਾ ਜਾਂ ਅਸਮ-ਮਾਪੀ ਹੁੰਦੇ ਹਨ, ਘੱਟੋ-ਘੱਟ ਮੁੱਢ ਦੇ ਨੇੜੇ।

ਵਿਗਿਆਨਕ ਨਾਂ 'ਸਪੈਥੋਡੀਆ' ਦਲ-ਪੁੰਜ ਦੀ ਕੜਛੀ ਵਰਗੀ ਬਣਤਣ ਵਲ ਇਸ਼ਾਰਾ ਕਰਦਾ ਹੈ ਅਤੇ ਕੰਪੈਨਿਊਲੇਟਾ ਦਾ ਅਰਥ ਹੈ - ਘੰਟੀ ਨੁਮਾ।

ਪਹਿਲੀ ਵਾਰ ਰੁੱਖ ਭਾਰਤ ਵਿਚ ਕਦੋਂ ਆਇਆ, ਇਸ ਦਾ ਕੋਈ ਰਿਕਾਰਡ ਨਹੀਂ ਮਿਲਦਾ। ਇਸ ਰੁੱਖ ਅੰਗੋਲਾ (ਅਫ਼ਰੀਕਾ) ਤੋਂ 1873 ਵਿੱਚ, ਸ੍ਰੀਲੰਕਾ ਵਿੱਚ ਲਿਆਂਦਾ ਗਿਆ ਸੀ ਅਤੇ ਇਹ ਐਨ ਸੰਭਵ ਪ੍ਰਤੀਤ ਹੁੰਦਾ ਹੈ ਕਿ ਉਸ ਤੋਂ ਇੱਕਦਮ ਮਗਰੋਂ ਇਹ ਭਾਰਤ ਵਿੱਚ ਆਇਆ ਹੋਵੇ। ਇਸ ਦਰੱਖ਼ਤ ਦਾ ਮੂਲ ਦੇਸ਼ ਤਪਤ-ਖੰਡੀ ਅਫ਼ਰੀਕਾ ਹੈ, ਪਰ ਹੁਣ ਇਸ ਦੀ ਕਾਸ਼ਤ ਸਾਰੀ ਦੁਨੀਆ ਦੇ ਤਪਤ-ਖੰਡੀ ਇਲਾਕਿਆਂ ਵਿਚ ਹੋਣ ਲੱਗ ਪਈ ਹੈ।

ਇਹ ਉਹਨਾਂ ਰੁੱਖਾਂ ਨਾਲੋਂ ਵਧੇਰੇ ਛਬ-ਸ਼ਾਨ ਵਾਲਾ ਰੁੱਖ ਹੈ ਜਿਹਨਾਂ ਦੀ ਖੇਤੀ ਪਿਛਲੀ ਸਦੀ ਵਿਚ ਭਾਰਤ ਵਿੱਚ ਆਰੰਭ ਹੋਈ ਸੀ। ਇਸ ਦਾ ਸੰਬੰਧ

'ਬਿਗਨੋਨੀਏਸੀ' ਕੁਲ ਨਾਲ ਹੈ, ਜੋ ਕਿ ਬਹੁਤ ਸ਼ਾਨਦਾਰ ਰੁੱਖਾਂ ਅਤੇ ਵੇਲ-ਨੁਮਾ ਪੌਦਿਆਂ ਦੀ ਬਹੁਤ ਜ਼ਿਆਦਾ ਗਿਣਤੀ ਲਈ ਉੱਘੀ ਹੈ। ਬੰਬਈ ਅਤੇ ਭਾਰਤ ਦੇ ਹੋਰ ਸਾਹਿਲੀ ਸ਼ਹਿਰਾਂ ਵਿੱਚ, ਇਸ ਰੁੱਖ ਨੂੰ ਬਾਕਾਇਦਾ ਫੁੱਲ ਨਿਕਲਦੇ ਹਨ, ਪਰ ਕਦੇ ਵੀ ਓਨੀ ਭਰਮਾਰ ਵਿੱਚ ਨਹੀਂ, ਜਿੰਨੀ ਭਰਮਾਰ ਨਾਲ ਇਹ ਪੂਨੇ, ਬੰਗਲੌਰ ਜਾਂ ਦੇਸ਼ ਦੇ ਵਧੇਰੇ ਖ਼ੁਸ਼ਕ ਹਿੱਸਿਆਂ ਦੇ ਸ਼ਹਿਰਾਂ 'ਚ ਨਿਕਲਦੇ ਹਨ। ਅਜਿਹੇ ਸ਼ਹਿਰਾਂ ਤੇ ਕਸਬਿਆਂ ਵਿੱਚ, ਇਹ ਰੁੱਖ ਬਹੁਤ ਸਾਰੇ ਰਸਤਿਆਂ ਦੇ ਨਾਲ-ਨਾਲ ਲਾਇਆ ਗਿਆ ਹੈ ਅਤੇ ਇਹ ਬਹੁਤ ਹੀ ਖ਼ੂਬਸੂਰਤ ਰੁੱਖਾਂ ਵਿਚੋਂ ਇੱਕ ਹੈ। ਇਸ ਦਾ ਤਣਾ ਸਿੱਧਾ-ਸਤੋਰ ਹੁੰਦਾ ਹੈ ਅਤੇ ਫੁੱਲਾਂ ਦੀ ਇੱਕ ਢਾਲ ਜਿਹੀ, ਰੁੱਖ ਦੀ ਟੀਸੀ ਨੂੰ ਢੱਕ ਲੈਂਦੀ ਹੈ, ਜੋ ਕਈ ਮਹੀਨਿਆਂ ਤੱਕ ਕਾਇਮ ਰਹਿੰਦੀ ਹੈ।

## ਵਰਣਨ

ਬੰਬਈ ਵਿਚ ਇਹ ਰੁੱਖ ਸਦਾ-ਬਹਾਰ ਰੁੱਖਾਂ ਵਰਗਾ ਹੀ ਹੁੰਦਾ ਹੈ। ਦੇਸ਼ ਦੇ ਵਧੇਰੇ ਖ਼ੁਸ਼ਕ ਹਿੱਸਿਆਂ ਵਿੱਚ, ਗਰਮੀ ਦੇ ਮੌਸਮ ਦੇ ਦੌਰਾਨ, ਥੋੜ੍ਹੇ ਸਮੇਂ ਲਈ, ਇਸ ਦੇ ਸਾਰੇ ਪੱਤੇ ਝੜ ਸਕਦੇ ਹਨ। ਇਸ ਦੀ ਲੱਕੜੀ ਨਰਮ ਹੁੰਦੀ ਹੈ, ਇਹੀ ਵਜ੍ਹਾ ਹੈ ਕਿ ਜ਼ੋਰਦਾਰ ਹਵਾਵਾਂ ਨਾਲ ਇਸ ਰੁੱਖ ਨੂੰ ਬਹੁਤ ਨੁਕਸਾਨ ਪੁੱਜ ਸਕਦਾ ਹੈ। ਪੱਤੇ ਜੁੜਤ ਹੁੰਦੇ ਹਨ। ਕਹਿਣ ਦਾ ਮਤਲਬ ਹੈ ਕਿ ਉਹਨਾਂ ਵਿਚ ਕਈ ਪੱਤੀਆਂ ਹੁੰਦੀਆਂ ਹਨ, ਜੋ ਆਪਣੇ-ਆਪ ਵਿੱਚ ਅਸਲ ਪੱਤਿਆਂ ਵਰਗੀਆਂ ਹੀ ਦਿੱਸਦੀਆਂ ਹਨ। ਉਹਨਾਂ ਦਾ ਰੰਗ ਕੁਝ-ਕੁਝ ਗੂੜ੍ਹਾ ਹਰਾ ਹੁੰਦਾ ਹੈ ਅਤੇ ਜਦੋਂ ਰੁੱਖ ਨੂੰ ਫੁੱਲ-ਫੁਲਾਕਾ ਨਾ ਪਿਆ ਹੋਵੇ, ਤਾਂ ਇਹ ਕੁਝ ਬੇਰੌਣਕ ਅਤੇ ਉਦਾਸ ਜਿਹਾ ਜਾਪਦਾ ਹੈ। ਹਰ ਇੱਕ ਪੱਤੇ ਵਿੱਚ 4 ਤੋਂ 8 ਜੋੜੇ, ਛੋਟੀਆਂ ਪੱਤੀਆਂ ਦੇ ਹੁੰਦੇ ਹਨ ਅਤੇ ਇੱਕ ਸਿਰੇ ਦੀ ਪੱਤੀ ਹੁੰਦੀ ਹੈ। ਉਹ ਇੱਕ-ਦੂਸਰੀ ਦੇ ਆਹਮਣੇ-ਸਾਹਮਣੇ ਨਿਕਲਦੀਆਂ ਹਨ ਅਤੇ ਛੋਟੀ ਡੰਡੀ ਦੇ ਮੁੱਢ 'ਤੇ, ਉਹਨਾਂ ਤੇ ਗਿੱਲ੍ਹਟੀਆਂ ਵੀ ਹੋ ਸਕਦੀਆਂ ਹਨ। ਫੁੱਲ-ਡੋਡੀਆਂ ਠੰਡ ਦੇ ਮੌਸਮ ਦੇ ਅਖ਼ੀਰ 'ਤੇ ਨਿਕਲਦੀਆਂ ਹਨ। ਉਹਨਾਂ ਦਾ ਰੰਗ ਬੜਾ ਉੱਘੜਵਾਂ ਹੁੰਦਾ ਹੈ। ਉਹ ਖ਼ੂਬਸੂਰਤ ਜ਼ੈਤੂਨੀ ਹਰੇ ਰੰਗ ਦੀਆਂ ਹੁੰਦੀਆਂ ਹਨ ਅਤੇ ਬਣਤਰ ਵਿੱਚ ਮਖ਼ਮਲੀ। ਡੋਡੀਆਂ ਸ਼ਾਖ਼ਾਂ ਦੇ ਸਿਰਿਆਂ 'ਤੇ ਨੇੜੇ-ਨੇੜੇ ਗੁੱਛਿਆਂ ਵਿਚ ਲਗਦੀਆਂ ਹਨ ਅਤੇ ਉਹ ਆਮ ਤੌਰ ਤੇ ਬਹੁਤ ਜ਼ਿਆਦਾ ਗਿਣਤੀ ਵਿੱਚ ਹੁੰਦੀਆਂ ਹਨ ਅਤੇ ਵਾਧੇ-ਵਿਕਾਸ ਦੇ ਵੱਖ-ਵੱਖ ਪੜਾਵਾਂ 'ਤੇ। ਗੁੱਛੇ ਦੀ ਸਭ ਤੋਂ ਬਾਹਰਲੀ ਡੋਡੀ, ਸਭ ਤੋਂ ਅੰਦਰਲੀ ਡੋਡੀ ਨਾਲੋਂ ਵਧੇਰੇ ਵਿਕਸਿਤ ਹੁੰਦੀ ਹੈ।

ਲੱਗਭਗ ਹਰ ਇੱਕ ਸ਼ਾਖ਼ ਦੇ ਸਿਰੇ 'ਤੇ, ਡੋਡੀਆਂ ਦੀ ਬਹੁਤ ਜ਼ਿਆਦਾ ਭਰਮਾਰ ਇਹ ਯਕੀਨੀ ਬਣਾਉਂਦੀ ਹੈ ਕਿ ਰੁੱਖ ਉੱਤੇ ਫੁੱਲ ਵਧੇਰੇ ਸਮੇਂ ਲਈ ਰਹਿੰਦੇ ਹਨ। ਦਲ-ਪੁੰਜ ਕਿਸ਼ਤੀ-ਨੁਮਾ, ਜ਼ੈਤੂਨੀ ਹਰੇ ਰੰਗ ਦਾ ਹੁੰਦਾ ਹੈ। ਬਾਹਰਲੇ ਦਲ ਦੀ ਪਛਾਣ ਉਹਨਾਂ ਦੇ ਸਿਰਿਆਂ ਅਤੇ ਕੇਂਦਰੀ ਲਕੀਰਾਂ ਨੂੰ ਦਰਸਾਉਣ ਵਾਲੀਆਂ ਮੋਟੀਆਂ ਰੇਖਾਵਾਂ ਤੋਂ ਹੀ ਕੀਤੀ ਜਾ ਸਕਦੀ ਹੈ।

ਪੁਸ਼ਪ-ਪੁੰਜ ਇੱਕ ਛੋਟੀ ਜਿਹੀ ਨਲੀ ਦਾ ਬਣਿਆ ਹੁੰਦਾ ਹੈ, ਜੋ ਅਚਾਨਕ ਫੈਲ ਕੇ ਇੱਕ ਚੌੜੀ-ਜਿਹੀ ਘੰਟੀ ਨੁਮਾ ਬਨਾਵਟ ਬਣ ਜਾਂਦਾ ਹੈ। ਘੰਟੀ ਦਾ ਹੱਥਾ ਥੋੜ੍ਹਾ ਜਿਹਾ ਉੱਚਾ-ਨੀਵਾਂ ਹੁੰਦਾ ਹੈ। ਫੁੱਲ-ਪੱਤੀਆਂ ਆਪੋ-ਵਿਚ ਇੱਕਮਿੱਕ-ਅਭੇਦ ਜੁੜੀਆਂ ਹੁੰਦੀਆਂ

ਹਨ, ਸਿਵਾਏ ਐਨ ਸਿਰੇ 'ਤੇਂ। ਉਹ ਪੂਰੇ ਪਿਆਲੇ ਦੀ ਸ਼ਕਲ ਬਣਾਉਂਦੀਆਂ ਹਨ। ਪਿਆਲੇ ਦਾ ਉਪਰਲਾ ਕੰਢਾ ਸਾਫ਼ ਵੀ ਹੋ ਸਕਦਾ ਹੈ ਅਤੇ ਕਿਨਾਰੀਦਾਰ ਵੀ।

ਫੁੱਲਾਂ ਦਾ ਰੰਗ ਸਮੁੱਚੇ ਤੌਰ 'ਤੇ ਸ਼ੋਖ਼-ਗੁਲਨਾਰੀ ਹੁੰਦਾ ਹੈ। ਮੁੱਢ ਹਲਕਾ ਸੰਗਤਰੀ ਹੁੰਦਾ ਹੈ, ਧੜ ਸ਼ੋਖ਼ ਕਿਰਮਚੀ ਜਾਂ ਗੁਲਨਾਰੀ ਅਤੇ ਕਿਨਾਰੇ 'ਤੇ ਹਲਕੀ ਜ਼ਰਦ ਭਾਹ ਹੋ ਸਕਦੀ ਹੈ। ਮਜ਼ਬੂਤ ਰਜ-ਤਾਰਾਂ ਉਤੇ ਚਾਰ ਪੁੰਕੇਸਰ ਹੁੰਦੇ ਹਨ, ਜੋ ਕਿ ਪੁਸ਼ਪ-ਪੁੰਜ ਦੇ ਕੰਢੇ ਤੋਂ ਬਾਹਰ ਨਿਕਲਦੇ ਹਨ। ਡੰਡੀ ਵੀ ਮਜ਼ਬੂਤ ਹੁੰਦੀ ਹੈ ਅਤੇ ਪੁਸ਼ਪ-ਪੁੰਜ ਨਾਲੋਂ ਥੋੜ੍ਹੀ ਜਿਹੀ ਲੰਮੀ ਹੁੰਦੀ ਹੈ।

ਆਪਣੇ ਮੂਲ ਦੇਸ਼ ਵਿਚ ਅਤੇ ਭਾਰਤ ਦੇ ਵਧੇਰੇ ਗਰਮ ਹਿੱਸਿਆਂ ਵਿਚ, ਇਸ ਰੁੱਖ ਨੂੰ ਫਲ ਬਹੁਤ ਛੇਤੀ ਲੱਗਣ ਲੱਗ ਪੈਂਦੇ ਹਨ। ਉਹ ਲੰਮੇ, ਨੋਕਦਾਰ ਅਤੇ ਕਾਠਹਾਰ ਹੁੰਦੇ ਹਨ ਅਤੇ ਉਹਨਾਂ ਵਿੱਚ ਬਹੁਤ ਸਾਰੇ ਪਰਦਾਰ ਬੀਅ ਹੁੰਦੇ ਹਨ। ਬੰਬਈ ਵਿੱਚ ਮੈਂ ਕਦੇ ਵੀ ਫਲ ਨਹੀਂ ਵੇਖੇ ਅਤੇ ਨਾ ਹੀ ਸਪੱਸ਼ਟ ਤੌਰ 'ਤੇ ਕਿਸੇ ਕੁਲੈੱਕਟਰ ਨੇ, ਜੋ ਬਲੈਟਰ ਬਨੱਸਪਤੀ ਸੰਗ੍ਰਹਿਆਲੇ ਵਿਚ ਆਪਣੇ ਨਮੂਨੇ ਛੱਡ ਗਏ ਹਨ। ਫਲਾਂ ਦੀ ਇਹ ਗ਼ੈਰ-ਮੌਜੂਦਗੀ, ਰੁੱਖ ਦੇ ਮੁੜ-ਉਤਪਾਦਨ ਵਿਚ ਕੁੱਝ ਜਟਿਲਤਾਵਾਂ ਪੈਦਾ ਕਰਦੀ ਹੈ। ਬੰਬਈ ਵਿਚ, ਆਮ ਤੌਰ 'ਤੇ ਇਸ ਰੁੱਖ ਦਾ ਨਸਲ-ਵਾਧਾ, ਜੜ੍ਹ-ਪੁੰਗਰੇ ਲਾ ਕੇ ਕੀਤਾ ਜਾਂਦਾ ਹੈ, ਜੋ ਅਕਸਰ ਕਾਫ਼ੀ ਬਹੁਲਤਾ ਵਿੱਚ ਹੁੰਦੇ ਹਨ।

ਫੁੱਲ-ਫੁਲਾਕੇ ਦਾ ਸਮਾਂ

ਤਪਤ-ਖੰਡੀ ਅਫ਼ਰੀਕਾ ਵਿੱਚ ਇਸ ਰੁੱਖ ਨੂੰ, ਸਤੰਬਰ ਤੋਂ ਮਈ ਤੱਕ ਫੁੱਲ-ਫੁਲਾਕਾ ਪੈਂਦਾ ਹੈ। ਬੰਬਈ ਵਿਚ ਇਸ ਨੂੰ ਸਾਰਾ ਸਿਆਲ ਹੀ ਅਤੇ ਗਰਮੀਆਂ ਦੇ ਸ਼ੁਰੂ ਦੇ ਹਿੱਸੇ ਵਿਚ ਫੁੱਲ ਨਿਕਲਦੇ ਰਹਿੰਦੇ ਹਨ, ਜੋ ਅਕਸਰ ਮੌਨਸੂਨ ਦੇ ਮਹੀਨਿਆਂ ਤੱਕ ਵੀ ਚੱਲਦੇ ਰਹਿੰਦੇ ਹਨ।

ਇਹ ਰਸਤਿਆਂ 'ਤੇ ਲਾਏ ਜਾਣ ਵਾਲਾ ਇੱਕ ਬਹੁਤ ਹੀ ਵਧੀਆ ਰੁੱਖ ਹੈ। ਪਰ ਇਸ ਤੋਂ ਵਧੀਆ ਨਤੀਜੇ ਪ੍ਰਾਪਤ ਕਰਨ ਲਈ, ਚੰਗੇ ਜਲ-ਨਿਕਾਸ ਵਾਲੀ ਜ਼ਮੀਨ 'ਚ ਲਾਇਆ ਜਾਣਾ ਚਾਹੀਦਾ ਹੈ। ਇਹ 1500 ਮੀਟਰ ਦੀ ਉਚਾਈ ਤੱਕ ਚੰਗਾ ਹੋ ਜਾਂਦਾ ਹੈ, ਪਰ ਇਹ ਸਮੁੰਦਰ ਦੀ ਸਤ੍ਹਾ 'ਤੇ ਵੀ ਖ਼ੂਬ ਹੋ ਜਾਂਦਾ ਹੈ।

## 35. ਜਾਮਣ ਦਾ ਰੁੱਖ

### *ਸਿਜ਼ੀਜੀਅਮ ਕਿਊਮਿਨਾਈ* (ਲਿੰਨ) ਸਕੀਲਜ਼
### (ਕੁਲ : ਮਿਰਟੇਸੀ)

ਅੰਗਰੇਜ਼ੀ – ਜਾਵਾ ਪਲੰਮ, ਬੰਗਾਲੀ – ਕਾਲਾ ਜਾਮ, ਮਰਾਠੀ – ਜੰਮਭੁੱਲ, ਹਿੰਦੀ- ਜਾਮਨ, ਤਾਮਿਲ – ਨਵਲ

ਪੁਰਾਣੇ ਬਨੱਸਪਤ-ਵਿਗਿਆਨਕ ਸਾਹਿਤ ਵਿੱਚ, ਜਾਮਣ ਦੇ ਰੁੱਖ ਨੂੰ 'ਯੂਜੀਨੀਆ

ਜੰਬੋਲਾਨਾ' ਦੀ ਸੂਚੀ ਹੇਠ ਰੱਖਿਆ ਗਿਆ ਹੈ। ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ, ਇਹ ਰੁੱਖ ਜੰਗਲੀ ਰੂਪ ਵਿਚ ਜਾਂ ਖੇਤੀ ਅਧੀਨ ਮਿਲਦਾ ਹੈ। ਭਾਵੇਂ ਕਿ ਇਹ ਦੱਖਣ ਦੇ ਸੱਭ ਤੋਂ ਗਰਮ ਇਲਕਿਆਂ ਵਿਚ, ਬਹੁਤ ਦੁਰਲਪਭ ਹੈ, ਪਰ ਇਹ ਦੱਖਣੀ ਭਾਰਤ ਵਿਚ ਖ਼ਾਸ ਤੌਰ 'ਤੇ ਕਾਫ਼ੀ ਬਹੁਲਤਾ ਵਿੱਚ ਹੁੰਦਾ ਹੈ, ਜਿੱਥੇ ਕਿ ਵਣਾਂ ਵਿਚ ਇਹ ਬਹੁਤ ਵੱਡੇ ਆਕਾਰ ਦਾ ਹੋ ਜਾਂਦਾ ਹੈ। ਦੱਖਣੀ ਭਾਰਤ ਤੋਂ ਇਹ ਰੁੱਖ ਪੂਰਬ ਵਲ ਬਰਮ੍ਹਾ, ਮਲਾਇਆ, ਇੰਡੋਨੇਸ਼ੀਆ ਆਦਿ ਤੱਕ ਚਲਿਆ ਗਿਆ ਹੈ। ਇਹ ਹਿੰਦ-ਮਲਾਇਆ ਦੇ ਪੇੜ-ਪੌਦਿਆਂ ਦਾ ਇੱਕ ਵਿਸ਼ੇਸ਼ ਅੰਗ ਹੈ।

## ਵਰਣਨ

ਇਹ ਦਰਮਿਆਨੇ ਆਕਾਰ ਦਾ, 10-15 ਮੀਟਰ ਉੱਚਾ ਰੁੱਖ ਹੁੰਦਾ ਹੈ, ਜੋ ਸੰਘਣੇ ਜੰਗਲਾਂ ਵਿਚ ਕਿਤੇ ਵਡੇਰੇ ਆਕਾਰ ਦਾ ਹੋ ਜਾਂਦਾ ਹੈ। ਇਸ ਦੀ ਛਿੱਲ ਖੁਰਦਰੀ, ਪੱਤੇ ਚਮੜੇਹਾਰ ਚਮਕੀਲੇ, ਆਂਡਲ ਤੋਂ ਲੈ ਕੇ ਤਿੱਖੀ ਬਰਛੀ ਦੀ ਸ਼ਕਲ ਦੇ ਹੁੰਦੇ ਹਨ, ਜੋ ਮੁੱਢ ਅਤੇ ਸਿਰੇ ਤੋਂ ਮੁਕਾਬਲਤਨ ਘੱਟ ਚੌੜੇ ਹੁੰਦੇ ਹਨ, ਰਗਾਂ ਬਹੁਤ ਹੀ ਜ਼ਿਆਦਾ ਹੁੰਦੀਆਂ ਹਨ, ਲੱਗਭਗ ਸਮਾਨੰਤਰ, ਜੋ ਪੱਤਿਆਂ ਦੇ ਕਿਨਾਰਿਆਂ ਦੇ ਨਾਲ-ਨਾਲ ਇੱਕ ਮਜ਼ਬੂਤ ਰਗ ਨਾਲ ਜਾ ਮਿਲਦੀਆਂ ਹਨ। ਜੇ ਤੁਸੀਂ ਇੱਕ ਪੱਤਾ ਲਉ, ਉਸਨੂੰ ਉਤਾਂਹ ਚੁੱਕੋ ਅਤੇ ਸੂਰਜ ਵਲ ਨੂੰ ਮੂੰਹ ਕਰਕੇ ਆਪਣੀਆਂ ਅੱਖਾਂ ਦੇ ਅੱਗੇ ਰੱਖੋ, ਤਾਂ ਤੁਹਾਨੂੰ ਅਨੇਕਾਂ ਹੀ ਨਿੱਕੇ-ਨਿੱਕੇ ਬਿੰਦੂ ਜਾਂ ਦਾਣੇ-ਜਿਹੇ ਦਿਖਾਈ ਦੇਣਗੇ, ਜੋ ਕਿ ਪਾਰਦੀਪਤ ਹੁੰਦੇ ਹਨ। ਪਾਠ-ਪੁਸਤਕਾਂ ਵਿੱਚ ਅਜਿਹੇ ਪੱਤਿਆਂ ਨੂੰ "ਪਾਰਦਰਸ਼ੀ ਦਾਣੇਦਾਰ" ਆਖਿਆ ਜਾਂਦਾ ਹੈ ਅਤੇ ਅਜਿਹੇ ਦਾਣੇ 'ਮਿਰਟਲ' ਕੁੱਲ ਦੀ ਵਿਸ਼ੇਸ਼ਤਾ ਹੁੰਦੇ ਹਨ, ਜਿਸ ਕੁੱਲ ਨਾਲ ਕਿ ਇਹ ਪੌਦਾ ਸੰਬੰਧਿਤ ਹੈ। ਫੁੱਲ ਸਫ਼ੈਦ ਜਾਂ ਘਸਮੈਲੇ-ਸਫ਼ੈਦ ਹੁੰਦੇ ਹਨ। ਉਹਨਾ ਵਿੱਚ ਮੱਠੀ-ਮੱਠੀ ਸੁਗੰਧ ਹੁੰਦੀ ਹੈ। ਉਹ ਡੰਡੀਆਂ 'ਤੇ ਬਹੁਤ ਸਾਰੇ ਇੱਕਠੇ ਹੀ ਲੱਗੇ ਹੋਏ ਹੁੰਦੇ ਹਨ। ਡੰਡੀਆਂ ਪੱਤਿਆਂ ਦੇ ਹੇਠਾਂ ਨਿਕਲਦੀਆਂ ਹਨ। ਦਲ-ਪੁੰਜ ਲੱਗਭਗ 5 ਮਿਲੀਮੀਟਰ ਲੰਮਾ ਹੁੰਦਾ ਹੈ, ਬਾਹਰੋਂ ਜ਼ਰਦ ਜਿਹੇ ਰੰਗ ਦਾ ਅਤੇ ਅੰਦਰੋਂ ਸਾਫ਼-ਕੂਲਾ। ਪਿਆਲੇ ਦੇ ਕਿਨਾਰੇ ਸਾਫ਼ ਜਿਹੇ ਹੁੰਦੇ ਹਨ ਜਾਂ ਉਹਨਾਂ 'ਤੇ ਨਿੱਕੇ-ਨਿੱਕੇ ਦੰਦੇ ਹੁੰਦੇ ਹਨ। ਪੰਖੜੀਆਂ ਚਿੱਟੀਆਂ ਹੁੰਦੀਆ ਹਨ ਅਤੇ ਛੇਤੀ ਹੀ ਝੜ ਜਾਂਦੀਆਂ ਹਨ। ਪੁੰਕੇਸਰ ਬਹੁਤ ਸਾਰੇ ਹੁੰਦੇ ਹਨ, ਕੁੱਝ-ਕੁੱਝ ਪਰਗਟ-ਜਿਹੇ, ਚਿੱਟੇ। 'ਫਲ ਰਸੀਲਾ ਹੁੰਦਾ ਹੈ, ਜਿਸ ਵਿਚ ਇੱਕ ਗਿਟ੍ਰਕ ਹੁੰਦੀ ਹੈ। ਛਿੱਲ ਤੇ ਗੁੱਦਾ ਪਹਿਲਾਂ ਹਰਾ ਹੁੰਦਾ ਹੈ। ਉਦੋਂ ਉਹ ਬਹੁਤ ਹੀ ਕਸੈਲਾ ਹੁੰਦਾ ਹੈ। ਬਾਅਦ ਵਿਚ ਉਹ ਊਦਾ ਜਿਹਾ ਅਤੇ ਅਖ਼ੀਰ ਵਿੱਚ ਗੂੜ੍ਹਾ ਜਾਮਣੀ ਜਾਂ ਲਾਲ, ਜਾਂ ਫਿਰ ਲੱਗਭਗ ਕਾਲਾ ਹੋ ਜਾਂਦਾ ਹੈ। ਜੰਗਲੀ ਫਲ ਸ਼ਾਇਦ ਹੀ 15 ਮਿਲੀਮੀਟਰ ਤੋਂ ਲੰਮਾ ਹੁੰਦਾ ਹੈ, ਉਹ 10 ਮਿਲੀਮੀਟਰ ਚੌੜਾ ਹੁੰਦਾ ਹੈ। ਖੇਤੀਬਾੜੀ ਹੇਠਲੀਆਂ ਕਿਸਮਾਂ ਦੇ ਫਲ 3 ਸੈਂਟੀਮੀਟਰ ਤੋਂ ਵੱਧ ਲੰਮੇ ਅਤੇ 2 ਸੈਂਟੀਮੀਟਰ ਚੌੜੇ ਹੁੰਦੇ ਹਨ। ਜਾਮਣ ਦਾ ਫਲ ਬਹੁਤ ਸੁਆਦਲਾ ਹੁੰਦਾ ਹੈ। ਉਸ ਵਿਚ ਥੋੜ੍ਹਾ ਜਿਹਾ ਖੱਟਾਪਨ ਹੁੰਦਾ ਹੈ, ਪਰ ਸਾਰੇ ਹੀ ਦੇਸ਼ ਵਿਚ, ਬੱਚੇ ਇਸ ਨੂੰ ਬਹੁਤ ਚਾਅ ਨਾਲ ਖਾਂਦੇ ਹਨ ਅਤੇ ਖਾਂਦੇ-ਖਾਂਦੇ ਆਪਣੇ ਮੂੰਹ 'ਤੇ ਚਿਹਰੇ, ਜਾਮਣ ਦੇ ਗੂੜ੍ਹੇ ਜਾਮਣੀ ਰੰਗ ਨਾਲ ਰੰਗ ਲੈਂਦੇ ਹਨ।



ਚਿੱਤਰ 18. ਜਾਮਣ ਦਾ ਰੁੱਖ (ਸਿਜ਼ੀਜੀਅਮ ਕਿਊਮਿਨਾਈ (ਲਿੰਨ) ਸਕੀਲਜ਼)

### ਵਰਤੋਂ

ਪੱਕੀਆਂ ਜਾਮਣਾਂ ਖਾਣ ਦੇ ਕੰਮ ਆਉਂਦੀਆਂ ਹਨ। ਉਹਨਾਂ ਦਾ ਜੈਮ ਵੀ ਬਣਦਾ ਹੈ, ਜੋ ਥੋੜ੍ਹਾ-ਜਿਹਾ ਖੱਟਾ, ਪਰ ਸੁਆਦਲਾ ਹੁੰਦਾ ਹੈ। ਲੱਕੜੀ ਕਾਫ਼ੀ ਪਾਇਦਾਰ ਹੁੰਦੀ ਹੈ, ਪਰ ਉਸ ਨੂੰ ਬਹੁਤੀ ਅਹਿਮੀਅਤ ਨਹੀਂ ਦਿੱਤੀ ਜਾਂਦੀ। ਰੁੱਖ ਦੀ ਛਿੱਲ ਅਤੇ ਕੱਚੇ ਫਲ ਬਹੁਤ ਤਲਖ਼, ਕਸੈਲੇ ਅਤੇ ਕਬਜ਼ ਕਰਨ ਵਾਲੇ ਹੁੰਦੇ ਹਨ। ਇਸ ਲਈ ਪੇਚਿਸ਼ ਨੂੰ ਠੀਕ ਕਰਨ ਲਈ ਵਰਤੇ ਜਾਂਦੇ ਹਨ। ਛਿੱਲ ਦੀ ਵਰਤੋਂ, ਮੱਛੀਆਂ ਫੜਨ ਵਾਲੇ ਜਾਲ ਰੰਗਣ ਲਈ ਕੀਤੀ ਜਾਂਦੀ ਹੈ। ਕੱਚੀਆਂ ਜਾਮਣਾਂ ਤੋਂ ਤਿਆਰ ਕੀਤਾ ਗਿਆ ਸਿਰਕਾ, ਪੇਟ ਦੀ ਗੈਸ ਦੂਰ ਕਰਨ ਵਾਲਾ ਅਤੇ ਪਾਚਕ ਆਖਿਆ ਜਾਂਦਾ ਹੈ।

"ਆਖਿਆ ਜਾਂਦਾ ਹੈ ਕਿ ਮੇਘ ਦੇਵਤਾ ਦਾ ਰੂਪ-ਪਰਿਵਰਤਨ ਕਰਕੇ, ਉਸਨੂੰ ਜਾਮਣ ਦਾ ਰੁੱਖ ਬਣਾ ਦਿੱਤਾ ਗਿਆ ਸੀ। ਫਲ ਦਾ ਰੰਗ ਕ੍ਰਿਸ਼ਨ ਜੀ ਮਹਾਰਾਜ ਦੇ ਰੰਗ ਵਰਗਾ ਸਾਉਲਾ ਹੋਣ ਕਰਕੇ, ਇਹ ਰੁੱਖ ਉਹਨਾਂ ਨੂੰ ਬਹੁਤ ਪਿਆਰਾ ਸੀ। ਇਸ ਲਈ ਇਸ ਰੁੱਖ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਬ੍ਰਾਹਮਣਾਂ ਨੂੰ ਇਸ ਦੇ ਹੇਠਾਂ ਭੋਜਨ ਛਕਾਇਆ ਜਾਂਦਾ ਹੈ। ਇਸਦੇ ਪੱਤੇ, ਡੂਨੇ ਤੇ ਪੱਤਲਾਂ ਬਣਾਉਣ ਲਈ ਅਤੇ ਅਰਘ ਚੜ੍ਹਾਉਣ ਲਈ ਵਰਤੇ ਜਾਂਦੇ ਹਨ।" (ਲਿਸਬੋਆ, "ਬੰਬਈ ਦੇ ਉਪਯੋਗੀ ਪੇੜ-ਪੌਦੇ", ਸਫ਼ਾ 284)।

## 36. ਇਮਲੀ ਦਾ ਰੁੱਖ

*ਟੈਮਾਰਿੰਡਸ ਇੰਡੀਕਾ ਲਿੰਨ*
(ਕੁਲ : ਸੀਜ਼ਲਪਿਨੀਏਸੀ)

ਅੰਗਰੇਜ਼ੀ - ਟੈਮਾਰਿੰਡ ਟ੍ਰੀ; ਹਿੰਦੀ ਅਤੇ ਬੰਗਾਲੀ - ਇਮਲੀ, ਅੰਬਲੀ; ਮਰਾਠੀ - ਚਿੰਚ; ਤਾਮਿਲ - ਪੁਲੀ; ਤੈਲਗੂ - ਚਿੰਤਾ

ਇਸ ਰੁੱਖ ਦਾ ਅੰਗਰੇਜ਼ੀ ਨਾਂ 'ਟੈਮਾਰਿੰਡ' ਫ਼ਾਰਸੀ ਬੋਲੀ ਦੇ ਸ਼ਬਦ "ਤਮਰ-ਇ-ਹਿੰਦ" ਤੋਂ ਪਿਆ ਹੈ, ਜਿਸ ਦਾ ਅਰਥ ਹੈ — 'ਹਿੰਦ ਦੀ ਖਜੂਰ'। ਵਿਸ਼ੇਸ਼ ਨਾਂ 'ਇੰਡੀਕਾ' ਇਸ ਗੱਲ ਵਲ ਸੰਕੇਤ ਕਰਦਾ ਹੈ ਕਿ ਇਹ ਰੁੱਖ ਹਿੰਦੁਸਤਾਨੀ ਮੂਲ ਦਾ ਕਿਆਸਿਆ ਜਾਂਦਾ ਹੈ। ਹੁਣ ਇਹ ਵਿਚਾਰ ਆਮ ਪ੍ਰਚੱਲਤ ਹੈ ਕਿ ਇਹ ਰੁੱਖ ਅਫ਼ਰੀਕੀ ਮੂਲ ਦਾ ਹੈ, ਪਰ ਇਸ ਦੀ ਕਾਸ਼ਤ ਜ਼ਿਆਦਾਤਰ ਤਪਤ-ਖੰਡੀ ਮੁਲਕਾਂ ਵਿਚ ਕੀਤੀ ਜਾਂਦੀ ਹੈ।

### ਵਰਣਨ

ਇਮਲੀ ਦਾ ਰੁੱਖ ਇਕ ਖ਼ੁਸ਼ਨਮਾ ਸਦਾ-ਬਹਾਰ ਰੁੱਖ ਹੁੰਦਾ ਹੈ ਅਤੇ ਇਹ ਆਕਾਰ ਵਿੱਚ ਬਹੁਤ ਵੱਡਾ ਹੋ ਜਾਂਦਾ ਹੈ। ਛੋਟੇ ਰੁੱਖਾਂ ਦਾ ਤਣਾ ਸਿੱਧਾ ਤੇ ਸੁਡੌਲ ਹੁੰਦਾ ਹੈ। ਪੁਰਾਣੇ ਰੁੱਖਾਂ ਦਾ ਤਣਾ, ਅਸਾਧਾਰਨ ਅਤੇ ਅਨਿਯਮਿਤ ਤੌਰ 'ਤੇ ਮੋਟਾ ਹੋ ਜਾਂਦਾ ਹੈ, ਖ਼ਾਸ ਤੌਰ 'ਤੇ,

ਜੇ ਰੁੱਖ ਨਾਲ ਭੈੜਾ ਵਰਤਾਅ ਕੀਤਾ ਗਿਆ ਹੋਵੇ, ਜਿਵੇਂ ਕਿ ਅਕਸਰ ਹੁੰਦਾ ਹੀ ਹੈ। ਪੱਤੇ ਸੰਯੁਕਤ ਹੁੰਦੇ ਹਨ, ਜੋ ਕਈ ਛੋਟੀਆਂ-ਛੋਟੀਆਂ ਪੱਤੀਆਂ ਤੋਂ ਮਿਲ ਕੇ ਬਣੇ ਹੁੰਦੇ ਹਨ। ਰੁੱਖ ਉੱਤੇ ਪੱਤੇ ਏਨੇ ਸੰਘਣੇ ਹੁੰਦੇ ਹਨ ਕਿ ਧਰਤੀ ਤੇ ਉਹਨਾਂ ਦੀ ਛਾਂ ਭਰਵੀਂ, ਇਕਸਾਰ ਤੇ ਸੁਖਾਵੀਂ ਪੈਂਦੀ ਹੈ। ਨਵੇਂ-ਨਿਕਲੇ ਪੱਤੇ ਹਲਕੇ ਹਰੇ ਹੁੰਦੇ ਹਨ। ਪੁਰਾਣੇ ਪੱਤਿਆਂ ਦੀ ਚਮਕ-ਦਮਕ ਜਾਂਦੀ ਰਹਿੰਦੀ ਹੈ, ਪਰ ਉਹ ਫਿਰ ਵੀ ਚੰਗੇ ਹਰੇ ਰਹਿੰਦੇ ਹਨ। ਫੁੱਲ ਬਹੁਤ ਛੋਟੇ-ਛੋਟੇ ਹੁੰਦੇ ਹਨ ਅਤੇ ਪੱਤਿਆਂ ਵਿੱਚ ਛੋਟੇ-ਛੋਟੇ ਢਿੱਲੇ-ਜਿਹੇ ਗੁੱਛਿਆਂ ਵਿੱਚ ਲੱਗਦੇ ਹਨ। ਪੰਖੜੀਆਂ ਰੰਗ-ਬਰੰਗੀਆਂ ਜ਼ਰਦ ਤੇ ਲਾਲ ਹੁੰਦੀਆਂ ਹਨ। ਉਹਨਾਂ ਵਿਚੋਂ ਤਿੰਨ ਤਾਂ ਆਮ ਆਕਾਰ ਦੀਆਂ ਹੁੰਦੀਆਂ ਹਨ, ਦੋ ਬੱਸ ਛੋਟੀਆਂ ਐਵੇਂ ਛਿਲਕਾ ਜਿਹਾ ਹੀ ਹੁੰਦੀਆਂ ਹਨ। ਫੁੱਲ ਬਹੁਤ ਜ਼ਿਆਦਾ ਲੱਗਦੇ ਹਨ। ਏਥੋਂ ਤੱਕ ਕਿ ਫੁੱਲ ਖਿੜਨ ਦੇ ਸਮੇਂ, ਇਮਲੀ ਦੇ ਦਰੱਖ਼ਤ ਹੇਠਲੀ ਜ਼ਮੀਨ ਫੁੱਲ-ਪੱਤੀਆਂ ਦੇ ਸੰਘਣੇ ਅਤੇ ਰੰਗ-ਬਰੰਗੇ ਕਾਲੀਨ ਨਾਲ ਕੱਜੀ ਜਾਂਦੀ ਹੈ। ਫਲੀ ਟੇਢੀ-ਮੇਢੀ ਅਤੇ ਬੇਕਾਇਦਗੀ ਨਾਲ ਫੁੱਲੀ ਹੋਈ, ਭੂਰੇ ਰੰਗ ਦੀ ਹੁੰਦੀ ਹੈ ਅਤੇ ਉਸ ਵਿਚ ਰੇਸ਼ੇਦਾਰ ਗੁੱਦੇ ਵਿਚ ਵਲੇਟੇ, ਕਈ ਬੀਜ ਹੁੰਦੇ ਹਨ।

### ਵੰਡ ਅਤੇ ਵਰਤੋਂ

ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਮਲੀ ਦੇ ਰੁੱਖ ਦਾ ਮੂਲ ਸਥਾਨ ਐਬੀਸੀਨੀਆ ਅਤੇ ਕੇਂਦਰੀ ਅਫ਼ਰੀਕਾ ਹੈ, ਜਿੱਥੋਂ ਕਿ ਇਹ ਭਾਰਤ ਵਿਚ ਆਇਆ ਸੀ। ਪਰ ਇਸ ਦੀ ਭਾਰਤ ਵਿੱਚ ਇਹ ਆਮਦ, ਏਨਾ ਸਮਾਂ ਪਹਿਲਾਂ ਹੋਈ ਹੋਵੇਗੀ ਕਿ ਇਸ ਦਾ ਉੱਕਾ ਹੀ ਕੋਈ ਰਿਕਾਰਡ ਨਹੀਂ ਮਿਲਦਾ। ਇਮਲੀ ਦਾ ਰੁੱਖ ਗਲੀਆਂ ਅਤੇ ਸੜਕਾਂ ਦੇ ਨਾਲ-ਨਾਲ ਲਾਇਆ ਜਾਂਦਾ ਹੈ। ਜੰਗਲ ਵਿਚ ਇਹ ਛੋਟੇ-ਛੋਟੇ ਝੁੰਡਾਂ ਵਿਚ ਮਿਲਦਾ ਹੈ, ਪਰ ਅਜਿਹੇ ਝੁੰਡ ਇਹ ਨਹੀਂ ਦਰਸਾਉਂਦੇ ਕਿ ਇਹ ਭਾਰਤ ਦਾ ਆਪਣਾ ਹੀ ਰੁੱਖ ਹੈ। ਉਹ ਤਾਂ ਕੇਵਲ ਛੱਡ-ਛਡਾ ਦਿੱਤੇ ਗਏ ਅਤੇ ਉੱਜੜੇ ਹੋਏ ਪਿੰਡਾਂ ਦੇ ਸਥਾਨਾਂ ਦਾ ਹੀ ਪਤਾ ਦਿੰਦੇ ਹਨ। ਇਮਲੀ ਦਾ ਦਰੱਖ਼ਤ ਸਾਰੇ ਭਾਰਤ ਵਿੱਚ ਹੀ ਹੋ ਜਾਂਦਾ ਹੈ, ਪਰ ਉਹ ਪੰਜਾਬ ਅਤੇ ਮੁਲਕ ਦੇ ਹੋਰ ਉੱਤਰੀ ਹਿੱਸਿਆਂ ਵਿੱਚ ਫੁੱਲ ਅਤੇ ਫਲ ਨਹੀਂ ਦਿੰਦਾ।

ਭਾਰਤ ਦੇ ਕੁੱਝ ਹਿੱਸਿਆਂ ਵਿਚ ਇਮਲੀ ਨੂੰ ਇੱਕ ਬਦ-ਸ਼ਗਨਾ ਰੁੱਖ ਸਮਝਿਆ ਜਾਂਦਾ ਹੈ ਅਤੇ ਲੋਕੀਂ ਇਸ ਬਾਰੇ ਕਈ ਵਹਿਮਾਂ-ਭਰਮਾਂ ਦਾ ਸ਼ਿਕਾਰ ਹਨ। ਆਖਿਆ ਜਾਂਦਾ ਹੈ ਕਿ ਇਸ ਰੁੱਖ ਵਿਚ ਬਦ-ਰੂਹਾਂ ਰਹਿੰਦੀਆਂ ਹਨ, ਜਿਹਨਾਂ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜੋ ਵੀ ਆਦਮੀ ਇਸ ਰੁੱਖ ਦੀ ਛਾਂ ਹੇਠ ਜਾ ਕੇ ਸੌਂਦਾ ਹੈ, ਉਹ ਉਸ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ। ਸ਼ਾਇਦ ਇਮਲੀ ਦੇ ਪੱਤਿਆਂ ਵਿਚ ਤੇਜ਼ਾਬ ਹੋਣ ਕਰਕੇ, ਹੋਰ ਬਹੁਤ ਸਾਰੇ ਰੁੱਖ-ਬੂਟੇ, ਇਸ ਦੀ ਛਾਂ ਹੇਠ ਨਹੀਂ ਹੁੰਦੇ। ਇਸੇ ਗੱਲ ਨੇ ਇਸ ਰੁੱਖ ਦੀ ਛਾਂ ਹੇਠ ਸੌਣ ਦੇ ਖ਼ਤਰੇ ਬਾਰੇ ਆਮ ਧਾਰਨਾ ਪੈਦਾ ਕੀਤੀ ਹੋਵੇਗੀ।

ਇਮਲੀ ਸੜਕਾਂ ਦੇ ਕੰਢੇ ਲਾਉਣ ਲਈ ਇਕ ਬਹੁਤ ਹੀ ਖ਼ੂਬਸੂਰਤ ਰੁੱਖ ਹੈ। ਸਾਰੇ ਹੀ ਮਦਰਾਸ ਰਾਜ ਵਿਚ, ਖ਼ਾਸ ਕਰਕੇ ਕੋਇੰਬਤੂਰ ਦੇ ਨੇੜੇ-ਤੇੜੇ, ਕਈ ਅਜਿਹੀਆਂ ਸੜਕਾਂ ਦੇ ਲੰਮੇ-ਲੰਮੇ ਟੋਟੇ ਵੇਖੇ ਜਾ ਸਕਦੇ ਹਨ, ਜਿਹਨਾਂ 'ਤੇ ਇਮਲੀ ਦੇ ਸੁੰਦਰ ਰੁੱਖ ਲੱਗੇ ਹੋਏ ਹਨ। ਇਸ ਦੀ ਲੱਕੜੀ ਬਹੁਤ ਕਰੜੀ ਹੁੰਦੀ ਹੈ ਅਤੇ ਉਸ ਦੀ ਘੜਾਈ-ਛਲਾਈ ਬਹੁਤ ਔਖੀ ਹੈ। ਇਸ ਲਈ ਉਹ ਸਿਰਫ਼ ਮੁਗਦਰ ਜਾਂ ਧਾਨ ਕੁੱਟਣ ਵਾਲੀ ਮੁੰਗਲੀਆਂ ਜਾਂ ਉਹਨਾਂ

ਵਰਗੀਆਂ ਹੀ ਹੋਰ ਵਸਤਾਂ ਬਣਾਉਣ ਲਈ ਵਰਤੀ ਜਾਂਦੀ ਹੈ। ਫਲ ਇੱਕ ਬਹੁਤ ਹੀ ਅਹਿਮ ਵਪਾਰਕ ਵਸਤ ਹੈ, ਦੇਸ਼ ਦੇ ਅੰਦਰ ਖਪਤ ਲਈ ਵੀ ਅਤੇ ਬਾਹਰਲੇ ਮੁਲਕਾਂ ਨੂੰ ਭੇਜਣ ਲਈ ਵੀ। ਫਲ ਦਾ ਗੁੱਦਾ ਬਹੁਤ ਤੇਜ਼ਾਬੀ ਹੁੰਦਾ ਹੈ ਅਤੇ ਭਾਰਤ ਵਿਚ ਕਈ ਕਿਸਮ ਦੀਆਂ ਕੜ੍ਹੀਆਂ ਆਦਿ ਬਣਾਉਣ ਲਈ ਇੱਕ ਮਨ-ਪਸੰਦ ਸਮੱਗਰੀ ਹੈ। ਥੁੜ੍ਹ ਦੇ ਸਮੇਂ, ਬੀਜ ਖਾਣ ਦੇ ਕੰਮ ਆਉਂਦੇ ਹਨ। ਪੀਹ ਕੇ ਚੂਰਨ ਬਣਾਏ ਬੀਜ ਅਤੇ ਉਹਨਾਂ ਨੂੰ ਗੂੰਦ ਨਾਲ ਉਬਾਲਣ 'ਤੇ ਇਕ ਗੂੰਦ ਜਿਹਾ ਬਣਦਾ ਹੈ, ਜਿਸ ਬਾਰੇ ਆਖਿਆ ਜਾਂਦਾ ਹੈ ਕਿ ਉਹ ਬਹੁਤ ਹੀ ਮਜ਼ਬੂਤ ਤੇ ਪੱਕਾ ਹੁੰਦਾ ਹੈ। ਰੁੱਖ ਦੇ ਕੁਝ ਹਿੱਸੇ, ਦਵਾ-ਦਰਮਲੀ ਦ੍ਰਿਸ਼ਟੀ ਤੋਂ, ਬਹੁਤ ਹੀ ਤਾਕਤ ਬਖ਼ਸ਼ ਅਤੇ ਦਸਤ ਆਦਿ ਦੂਰ ਕਰਨ ਵਾਲੇ ਆਖੇ ਜਾਂਦੇ ਹਨ।

ਆਪਣੀ ਭਰ ਜਵਾਨੀ ਦੀ ਉਮਰ ਵਿੱਚ, ਭਾਰਤ ਵਿਚ ਪਹੁੰਚਣ ਤੋਂ ਛੇਤੀ ਹੀ ਪਿੱਛੋਂ ਮੇਰੇ ਬਹੁਤ ਹੀ ਸਾਫ਼-ਸਪੱਸ਼ਟ ਅਨੁਭਵਾਂ ਵਿੱਚੋਂ ਇੱਕ ਦਾ ਸੰਬੰਧ ਇਮਲੀ ਦੇ ਗੁੱਦੇ ਨਾਲ ਹੈ। ਮੈਂ ਪਿੱਤਲ ਦੇ ਬਣੇ ਕੁੱਝ ਸੰਗੀਤ-ਸਾਜ਼ ਸਾਫ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਸਾਂ। ਮੈਂ ਆਪਣੇ ਇੱਕ ਦੋਸਤ ਨੂੰ ਪੁੱਛਿਆ ਕਿ ਸਾਜ਼ਾਂ ਨੂੰ ਕਿਵੇਂ ਸਾਫ਼ ਕੀਤਾ ਜਾਵੇ। ਉਹਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਆਪਣੇ ਰਸੋਈਏ ਨੂੰ ਇਮਲੀ ਦਾ ਗੁੱਦਾ ਦੇਣ ਲਈ ਆਖਾਂ, ਪਰ ਉਹਨੇ ਮੈਨੂੰ ਖ਼ਬਰਦਾਰ ਕੀਤਾ ਕਿ ਪਿੱਤਲ ਦੇ ਸਾਜ਼ਾਂ ਨੂੰ ਇਮਲੀ ਦੇ ਗੁੱਦੇ ਨਾਲ ਰਗੜਨ ਤੋਂ ਬਾਅਦ, ਮੈਂ ਉਹਨਾਂ ਨੂੰ ਪਾਣੀ ਨਾਲ ਖ਼ੂਬ ਚੰਗੀ ਤਰ੍ਹਾਂ ਧੋ ਕੇ ਸੁਕਾ ਲਵਾਂ। ਨਤੀਜਾ ਸਾਹਮਣੇ ਸੀ, ਪਿੱਤਲ ਦੇ ਸਾਜ਼ਾਂ 'ਤੇ ਚਮਕਦਾਰ ਪਾਲਿਸ਼ ਹੋ ਗਿਆ ਸੀ। ਉਹ ਲਿਸ਼-ਲਿਸ਼ ਕਰਨ ਲੱਗ ਪਏ ਸਨ। ਪਰ ਫਿਰ ਮੈਂ ਆਪਣੇ ਮਿੱਤਰ ਨੂੰ ਪੁੱਛਿਆ ਕਿ ਰਸੋਈਏ ਦਾ, ਪਾਲਿਸ਼ ਕਰਨ ਵਾਲੀਆਂ ਅਜਿਹੀਆਂ ਚੀਜ਼ਾਂ ਨਾਲ ਕੀ ਮਤਲਬ ? ਮੈਨੂੰ ਪਤਾ ਲੱਗਾ ਕਿ ਇਮਲੀ ਦਾ ਗੁੱਦਾ ਕੜ੍ਹੀ-ਸਾਲਨ ਆਦਿ 'ਚ ਵਰਤਿਆ ਜਾਂਦਾ ਹੈ ਅਤੇ ਮੈਂ 'ਮੂੰਹ ਦੀ ਸਫ਼ਾਈ' ਬਾਰੇ ਅਤੇ ਇਮਲੀ ਦੀ ਕੜ੍ਹੀ ਖਾਣ ਵਾਲੇ ਕਿਸੇ ਵੀ ਬੰਦੇ ਦੇ ਹਾਜ਼ਮੇ ਸੰਬੰਧੀ ਸੋਚ ਕੇ ਮਨ ਹੀ ਮਨ ਵਿਚ ਮੁਸਕਰਾ ਪਿਆ। ਇਸੇ ਸਮੇਂ ਦੇ ਦੌਰਾਨ, ਮੈਨੂੰ ਇਮਲੀ ਦੇ ਫਲ ਦੀ ਬਣੀ ਕੜ੍ਹੀ ਚੰਗੀ ਲੱਗਣ ਲੱਗ ਪਈ ਸੀ।

ਅੱਗੇ ਜੋ ਪੈਰਾ ਦਿੱਤਾ ਜਾ ਰਿਹਾ ਹੈ, ਉਹ 1658 ਵਿੱਚ ਪ੍ਰਕਾਸ਼ਿਤ ਹੋਈ ਜੈਕਬ ਬੋਨਟੀਅਸ ਦੀ ਜਾਵਾ ਦੇ ਪੇੜ-ਪੌਦਿਆਂ ਦੇ ਪ੍ਰਕਿਰਤਕ ਅਤੇ ਔਸ਼ਧੀ ਇਤਿਹਾਸ ਸੰਬੰਧੀ ਪੁਸਤਕ ਕਾਂਡ 6, ਸਫ਼ਾ 93 ਉੱਤੇ ਦਰਜ ਹੈ ਅਤੇ ਏਥੇ ਉਸਦਾ ਖੁੱਲ੍ਹਾ ਅਨੁਵਾਦ ਦਿੱਤਾ ਜਾ ਰਿਹਾ ਹੈ। ਜੈਕਬ ਇਮਲੀ ਦੇ ਲਾਭਾਂ ਵਿੱਚੋਂ ਇੱਕ ਬਾਰੇ ਲਿਖਦਾ ਹੈ : "ਮੈਂ ਇਸ ਗੱਲ ਬਾਰੇ ਐਵੇਂ ਚੁੱਪ ਨਹੀਂ ਰਹਿ ਸਕਦਾ ਕਿ ਅਸੀਂ ਚੀਨੀ ਅਤੇ ਇਮਲੀ ਤੋਂ ਆਪਣਾ ਰੋਜ਼ ਦਾ ਪੀਣ ਵਾਲਾ ਸ਼ਰਬਤ ਕਿਸ ਤਰੀਕੇ ਨਾਲ ਤਿਆਰ ਕਰਦੇ ਹਾਂ। ਇੱਕ ਭਾਂਡਾ, ਜੋ ਲੋਹ-ਪੱਟੀਆਂ ਨਾਲ ਚੰਗੀ ਤਰ੍ਹਾਂ ਕੱਸਿਆ ਹੋਇਆ ਹੁੰਦਾ ਹੈ, ਦਰਿਆ ਦੇ ਪਾਣੀ ਦੇ ਤੀਹ ਕੁ ਜੱਗ ਪਾ ਕੇ ਭਰ ਲਿਆ ਜਾਂਦਾ ਹੈ। ਉਸ ਵਿੱਚ ਜਾਵਾ ਦੀ ਦੋ ਕੁ ਪੌਂਡ ਕਾਲੀ ਚੀਨੀ, ਦੋ ਕੁ ਆਊਂਸ ਇਮਲੀ ਪਾ ਕੇ ਦੋ ਤਾਜ਼ੇ ਕੱਟੇ ਨਿੰਬੂ ਨਚੋੜ ਦਿੱਤੇ ਜਾਂਦੇ ਹਨ। ਇਹਨਾ ਸਾਰੀਆਂ ਚੀਜ਼ਾਂ ਨੂੰ ਖ਼ੂਬ ਚੰਗੀ ਤਰ੍ਹਾਂ ਫੇਹ-ਮਸਲ ਕੇ, ਮਿਲਾ ਲਿਆ ਜਾਂਦਾ ਹੈ ਅਤੇ ਫਿਰ ਭਾਂਡੇ ਨੂੰ, ਚੌਵ੍ਹੀ ਘੰਟੇ ਲਈ ਕਿਸੇ ਛਾਂਦਾਰ ਥਾਂ 'ਤੇ ਰੱਖ ਦਿੱਤਾ ਜਾਂਦਾ ਹੈ। ਇਹ ਬੜੀ ਅਲੋਕਾਰ ਗੱਲ ਹੈ ਕਿ ਇਹਨਾਂ ਚੀਜ਼ਾਂ ਦਾ ਆਪੋ-ਵਿਚ ਮਿਲ ਕੇ, ਕਿਵੇਂ ਖ਼ਮੀਰ ਉੱਠ ਜਾਂਦਾ ਹੈ ਅਤੇ




ਚਿੱਤਰ 19. ਇਮਲੀ ਦਾ ਰੁੱਖ (ਟੈਮਾਰਿੰਡਸ ਇੰਡੀਕਾ ਲਿੰਨ)

ਉਹ ਵੀ ਅੱਗ ਤੋਂ ਬਗੈਰ, ਬੁੜ੍ਹ-ਬੁੜ੍ਹ ਦੇ ਸ਼ੋਰ ਤੋਂ ਬਗੈਰ, ਜਿਸ ਤਰ੍ਹਾਂ ਕਿ ਹਾਲੈਂਡ ਵਿਚ ਬੀਅਰ ਦੇ ਵੱਡੇ ਵੱਡੇ ਕੁੰਡ ਕਰਦੇ ਹਨ। ਜੇ ਉਸ ਭਾਂਡੇ ਦੇ ਥੱਲੇ ਚੰਗੀ ਅੱਗ ਰੱਖ ਦਿਤੀ ਜਾਵੇ, ਤਾਂ ਭਾਂਡਾ ਉਬਲਣ ਲੱਗ ਪਏਗਾ ਅਤੇ ਸਾਰੀ ਮੈਲ-ਕੁਚੈਲ ਤੇ ਗੰਦ-ਮੰਦ ਉੱਪਰ ਸਤ੍ਹਾ 'ਤੇ ਆ ਜਾਵੇਗਾ। ਇਹ ਜਾਵਾ ਦੇ ਲੋਕਾਂ ਅਤੇ ਸਾਡੇ ਲੋਕਾਂ ਲਈ ਬੀਅਰ ਵਰਗੀ ਚੀਜ਼ ਹੀ ਹੁੰਦੀ ਹੈ, ਜਿਸ ਦਾ ਸੁਆਦ ਬਹੁਤ ਵਧੀਆ ਹੁੰਦਾ ਹੈ ਅਤੇ ਇਹ ਡੱਚ ਲੋਕਾਂ ਦੀ ਬੀਅਰ ਨਾਲੋਂ ਕਿਸੇ ਤਰ੍ਹਾਂ ਵੀ ਘਟੀਆ ਨਹੀਂ ਹੁੰਦੀ, ਸਗੋਂ ਗਰਮ ਪੌਣ-ਪਾਣੀ ਵਿੱਚ ਕਿਤੇ ਵਧੇਰੇ ਤਾਕਤ-ਬਖ਼ਸ਼ ਹੁੰਦੀ ਹੈ ਅਤੇ ਸੱਚ ਪੁੱਛੋ ਤਾਂ ਜੇ ਮੈਨੂੰ ਇਹਨਾਂ ਦੋਵਾ ਵਿਚੋਂ ਕਿਸੇ ਇੱਕ ਦੀ ਚੋਣ ਕਰਨ ਲਈ ਆਖਿਆ ਜਾਵੇ, ਤਾਂ ਮੈਂ ਜਾਵਾ ਦੇ ਇਸ ਪੀਣ ਵਾਲੇ ਮਸਾਲੇਦਾਰ ਪਦਾਰਥ ਨਾਲ, ਵਧੇਰੇ ਪ੍ਰਸੰਨ ਹੋਵਾਂਗਾ . . . . . ।"

## 37. ਸਾਗਵਾਨ ਦਾ ਰੁੱਖ

*ਟੈੱਕਟੋਨਾ ਗਰੈਂਡਿਸ* ਲਿੰਨ. ਐਫ.

(ਕੁਲ : ਵਰਬੀਨੇਸੀ)

ਅੰਗਰੇਜ਼ੀ – ਟੀਕ ਟ੍ਰੀ, ਹਿੰਦੀ – ਸਾਗੂਨ, ਮਰਾਠੀ – ਸਾਗ, ਸਾਗਵਾਨ, ਬੰਗਾਲੀ – ਸਾਗੁਨਾ, ਤਾਮਿਲ – ਟੈਕੂ

ਸਾਗਵਾਨ ਦਾ ਬਨਸੱਪਤ-ਵਿਗਿਆਨਕ ਨਾਂ 'ਟੈੱਕਟੋਨਾ', ਬੈਂਨਥਾਲ ਦੁਆਰਾ ਯੂਨਾਨੀ ਸ਼ਬਦ "ਟੈੱਕਟੋਨ" ਤੋਂ ਬਣਾਇਆ ਗਿਆ ਹੈ, ਜਿਸ ਦਾ ਅਰਥ ਹੈ 'ਤਰਖਾਣ'। ਗਰੈਂਡਿਸ ਦਾ ਮਤਲਬ ਹੈ 'ਵੱਡਾ', ਜੋ ਇਸ ਰੁੱਖ ਦੇ ਆਕਾਰ ਵਲ ਸੰਕੇਤ ਕਰਦਾ ਹੈ।

### ਵੰਡ

ਸਾਗਵਾਨ ਭਾਰਤੀ ਮੂਲ ਦਾ ਰੁੱਖ ਹੈ। ਇਹ ਰੁੱਖ ਬਰਮ੍ਹਾ ਅਤੇ ਪੂਰਬ ਵਲ ਜਾਵਾ ਤੱਕ ਹੁੰਦਾ ਹੈ। ਭਾਰਤ ਵਿਚ ਇਸ ਦੀ ਇੱਕ ਕੁਦਰਤੀ ਉੱਤਰੀ ਸੀਮਾ ਹੈ, ਰਾਜਸਥਾਨ ਵਿਚ ਅਰਾਵਲੀ ਪਰਬਤ ਤੋਂ, ਪੂਰਬ ਵਲ ਝਾਂਸੀ ਜ਼ਿਲ੍ਹੇ ਤੱਕ, ਅਤੇ ਫਿਰ ਦੱਖਣ-ਪੂਰਬ ਵਲ ਮਹਾਨਦੀ ਤੱਕ ਖਿੱਚੀ ਲਕੀਰ ਦੁਆਰਾ ਬਣੀ। ਇਹ ਰੁੱਖ ਸ੍ਰੀ ਲੰਕਾ ਵਿੱਚ ਪਹਿਲੀ ਵਾਰ 1680 ਵਿਚ ਲਾਇਆ ਗਿਆ। ਸੌਰਾਸ਼ਟਰਾ ਦੇ ਗਿਰ ਵਣ ਵਿੱਚ, ਇਸ ਰੁੱਖ ਦੀ ਖੇਤੀ ਕਾਫ਼ੀ ਲੰਮੇ ਸਮੇਂ ਤੋਂ ਹੁੰਦੀ ਆ ਰਹੀ ਹੈ। ਬਰਮ੍ਹਾ ਸਭ ਤੋਂ ਵਧੀਆ ਕੁਆਲਿਟੀ ਦੇ ਸਾਗਵਾਨ ਦਾ ਘਰ ਹੈ। ਭਾਰਤ ਵਿਚ, ਉੱਤਰੀ ਕਨਾਰਾ ਅਤੇ ਡਾਂਗਾ ਵਣ ਬਹੁਤ ਵਧੀਆ ਕੁਆਲਿਟੀ ਦਾ ਸਾਗਵਾਨ ਪੈਦਾ ਕਰਦੇ ਹਨ। ਭਾਰਤ ਵਿਚ, ਸਾਗਵਾਨ ਦਾ ਰੁੱਖ, ਸੜਕ ਕਿਨਾਰੇ ਦੇ ਰੁੱਖ ਵਜੋਂ ਕਦੇ-ਕਦਾਈਂ ਹੀ ਮਿਲਦਾ ਹੈ, ਪਰ ਇਹ ਬਹੁਤਾ ਪਸੰਦ ਨਹੀਂ ਕੀਤਾ ਜਾਂਦਾ, ਬਹੁਤਾ ਇਸ ਕਰਕੇ ਕਿ ਗਰਮੀ ਦੇ ਮਹੀਨਿਆਂ ਵਿੱਚ, ਜਦੋਂ ਰੁੱਖ ਪੱਤਰ-ਹੀਣ ਹੁੰਦਾ ਹੈ, ਤਾਂ ਉਸ ਦੀ ਦਿੱਖ ਨੰਗੀ ਤੇ ਜਾਂਗਲੀ ਜਿਹੀ ਜਾਪਦੀ ਹੈ।

## ਵਰਣਨ

ਇਹ ਇੱਕ ਪੱਤਝੜੀ ਰੁੱਖ ਹੈ, ਜੋ ਬਹੁਤ ਵੱਡੇ ਆਕਾਰ ਦਾ ਹੋ ਜਾਂਦਾ ਹੈ। ਡਾਂਗਾ ਅਤੇ ਉੱਤਰੀ ਕਨਾਰਾ ਵਿੱਚ, ਮੈਂ ਅਕਸਰ 30 ਮੀਟਰ ਤੋਂ ਵਧ ਉੱਚੇ ਰੁੱਖ ਵੇਖੇ ਹਨ। ਭਾਰਤ ਦੇ ਹੋਰ ਹਿੱਸਿਆਂ ਅਤੇ ਬਰਮ੍ਹਾ ਤੋਂ ਪ੍ਰਾਪਤ ਰਿਕਾਰਡਾਂ ਵਿੱਚ, 60 ਮੀਟਰ ਜਾਂ ਉਸ ਤੋਂ ਵੀ ਉੱਚੇ ਦਰੱਖ਼ਤਾਂ ਦਾ ਜ਼ਿਕਰ ਹੈ। ਨਵੀਆਂ-ਨਿੱਕਲੀਆਂ ਸ਼ਾਖ਼ਾਂ ਚੁਕੋਰ, ਕੂਲੀਆਂ ਜਾਂ ਲੂੰਦਾਰ ਹੁੰਦੀਆਂ ਹਨ। ਪੱਤੇ ਸ਼ਾਖ਼ਾਂ 'ਤੇ ਆਹਮਣੇ-ਸਾਹਮਣੇ ਨਿੱਕਲਦੇ ਹਨ, 30-60 ਸੈਂਟੀਮੀਟਰ ਲੰਮੇ ਅਤੇ 15-30 ਸੈਂਟੀਮੀਟਰ ਚੌੜੇ। ਛੋਟੀ ਉਮਰ ਦੇ ਪੌਦਿਆਂ ਵਿੱਚ, ਪੱਤੇ ਕਿਤੇ ਵੱਡੇ ਹੁੰਦੇ ਹਨ, ਇੱਕ ਛੋਟੀ ਛਤਰੀ ਦੇ ਆਕਾਰ ਦੇ। ਪੱਤੇ ਉਪਰਲੇ ਪਾਸਿਉਂ ਖ਼ੁਰਦਰੇ ਪਰ ਲੂੰ-ਹੀਣ ਹੁੰਦੇ ਹਨ, ਹੇਠਲੇ ਪਾਸੇ ਤੋਂ ਉਹ ਲਾਲ-ਲਾਲ ਲੂੰਆਂ ਨਾਲ ਸੰਘਣੀ ਤਰ੍ਹਾਂ ਢੱਕੇ ਹੋਏ ਹੁੰਦੇ ਹਨ। ਫੁੱਲ, ਸ਼ਾਖ਼ਾਂ ਦੇ ਸਿਰਿਆਂ 'ਤੇ, ਬਹੁਤ ਵੱਡੀ ਗਿਣਤੀ ਵਿੱਚ, ਢਿੱਲੇ-ਢਿੱਲੇ ਗੁੱਛਿਆਂ ਵਿੱਚ ਲੱਗਦੇ ਹਨ। ਉਹ ਚਿੱਟੇ ਰੰਗ ਦੇ, ਕਾਫ਼ੀ ਛੋਟੇ-ਛੋਟੇ (ਲੱਗਭਗ 6 ਮਿਲੀਮੀਟਰ ਆਕਾਰ ਦੇ) ਹੁੰਦੇ ਹਨ। ਫਲ ਲੱਗਭਗ 15 ਮਿਲੀਮੀਟਰ ਆਕਾਰ ਦਾ, ਮੁਸਾਮਦਾਰ ਹੁੰਦਾ ਹੈ, ਜੋ ਸਥਾਈ ਦਲ-ਪੁੰਜ ਵਿਚ ਲਿਪਟਿਆ ਹੋਇਆ ਹੁੰਦਾ ਹੈ। ਫੁੱਲ ਮੌਨਸੂਨ ਵਿੱਚ ਨਿੱਕਲਦੇ ਹਨ। ਫਲ ਸਿਆਲ ਵਿਚ ਪੱਕਦਾ ਹੈ। ਪੱਤੇ ਨਵੰਬਰ ਤੋਂ ਜਨਵਰੀ ਤੱਕ ਝੜਦੇ ਹਨ ਅਤੇ ਗਰਮੀ ਦਾ ਸਾਰਾ ਮੌਸਮ ਰੁੱਖ ਪੱਤਰ-ਹੀਣ ਰਹਿੰਦਾ ਹੈ। ਨਵੇਂ ਪੱਤੇ ਫੁੱਲਾਂ ਦੇ ਨਾਲ ਹੀ ਫੁੱਟਦੇ ਹਨ। ਮੌਨਸੂਨ ਦੇ ਮਹੀਨਿਆਂ ਵਿੱਚ ਸਾਗਵਾਨ ਦਾ ਰੁੱਖ ਬਹੁਤ ਹੀ ਉੱਘਾ ਤੇ ਛਬ-ਸ਼ਾਨ ਵਾਲਾ ਜਾਪਦਾ ਹੈ, ਚਿੱਟੇ-ਚਿੱਟੇ ਫੁੱਲਾਂ ਦੇ ਵੱਡੇ-ਵੱਡੇ ਗੁੱਛਿਆਂ ਕਰਕੇ। ਪੱਤੇ ਝੜਨ ਤੋਂ ਇਕਦਮ ਪਹਿਲਾਂ, ਸਾਗਵਾਨ ਦਾ ਰੁੱਖ ਖਰਵਾ ਤੇ ਜਾਂਗਲੀ ਜਿਹਾ ਜਾਪਦਾ ਹੈ।

## ਵਰਤੋਂ

ਸਾਗਵਾਨ ਦੀ ਖੇਤੀ ਇਸ ਦੀ ਲੱਕੜੀ ਲਈ ਕੀਤੀ ਜਾਂਦੀ ਹੈ। "ਸਾਗਵਾਨ ਭਾਰਤ ਦਾ, ਇਮਾਰਤੀ ਲੱਕੜੀ ਵਾਲਾ ਸੱਭ ਤੋਂ ਅਹਿਮ ਰੁੱਖ ਹੈ। ਸਮੁੰਦਰੀ ਜਹਾਜ਼-ਸਾਜ਼ੀ ਲਈ, ਇਸ ਦੀ ਲੱਕੜੀ ਉੱਚ-ਕੋਟੀ ਦੀ ਮੰਨੀ ਗਈ ਹੈ ਅਤੇ ਇਸ ਪੱਖੋਂ ਇਹ ਸੰਸਾਰ ਭਰ ਵਿੱਚ ਪ੍ਰਸਿੱਧ ਹੈ। ਮਕਾਨ-ਉਸਾਰੀ ਵਿਚ ਵੀ ਇਸ ਦੀ ਵਰਤੋਂ ਵਿਸ਼ਾਲ ਪੈਮਾਨੇ 'ਤੇ ਕੀਤੀ ਜਾਂਦੀ ਹੈ। ਪੁਲ ਅਤੇ ਜਹਾਜ਼-ਘਾਟ ਉਸਾਰੀ, ਬੱਲੀਆਂ-ਪੁਸ਼ਤੇ, ਮੇਜ਼-ਕੁਰਸੀਆਂ ਅਤੇ ਅਲਮਾਰੀਆਂ ਆਦਿ ਬਣਾਉਣ, ਰੇਲ ਦੇ ਡੱਬੇ ਤੇ ਵੈਗਨ, ਉੱਕਰਾਈ ਤੇ ਅਸਲ੍ਹਾ-ਖ਼ਾਨੇ ਦੇ ਕੰਮ, ਪੱਹੀਆਂ ਦੀਆਂ ਛੜਾਂ-ਅੜਾਂ ਅਤੇ ਲੜ੍ਹਾਂ ਬਣਾਉਣ, ਆਮ ਤਰਖਾਣੇ ਕੰਮ ਅਤੇ ਅਨੇਕਾਂ ਹੋਰ ਮਨੋਰਥਾਂ ਲਈ, ਇਸ ਦਾ ਇਸਤੇਮਾਲ ਕੀਤਾ ਜਾਂਦਾ ਹੈ।" (ਟਰੁੱਪ, ਸਿਲਵ, ਇੰਡੀਆ, ਟੀ ਆਰ, 2 : 698, 1921) ਸਾਗਵਾਨ ਆਪਣੀ ਪਾਇਦਾਰੀ ਲਈ, ਨਿਆਈਂ ਤੌਰ 'ਤੇ ਪ੍ਰਸਿੱਧ ਹੈ। ਮਹਾਰਾਸ਼ਟਰ ਵਿੱਚ ਲੋਨਾਵਲਾ ਦੇ ਨੇੜੇ ਕਾਰਲਾ .ਗਾਰਾਂ 'ਚ, ਮੁੱਖ ਗੁਫ਼ਾ ਦੀ ਛੱਤ 'ਤੇ ਕੁੱਝ ਅਜਿਹੀਆਂ ਸ਼ਤੀਰੀਆਂ ਤੇ ਕੜੀਆਂ ਪਈਆਂ ਹੋਈਆਂ ਹਨ, ਜੋ ਦੋ ਹਜ਼ਾਰ ਸਾਲ ਤੋਂ ਵੀ ਵੱਧ ਪੁਰਾਣੀਆਂ ਹਨ ਅਤੇ ਹੁਣ ਤੱਕ ਵੀ, ਹਰ ਲਿਹਾਜ਼ ਨਾਲ ਠੀਕ-ਠਾਕ ਹਨ। ਸਾਗਵਾਨ ਦੀ ਲੱਕੜੀ ਨੂੰ, ਬਹੁਤ ਜ਼ਿਆਦਾ ਮਿਕਦਾਰ ਵਿਚ ਲੇਸਦਾਰ ਜਾਂ ਰਾਲਦਾਰ ਪਦਾਰਥ ਨਾਲ ਕੁੱਝ ਇਸ ਤਰ੍ਹਾਂ ਵਾਂਗਿਆ-ਭਰਿਆ ਜਾਂਦਾ ਹੈ, ਜਿਸ ਨਾਲ ਲੱਕੜੀ ਦਾ




ਚਿੱਤਰ 20. ਸਾਗਵਾਨ ਦਾ ਰੁੱਖ (ਟੈੱਕਟੋਨਾ ਗਰੈਂਡਿਸ ਲਿੰਨ. ਐਫ.)

ਹਰੇਕ ਛੇਕ ਜਾਂ ਮੁਸਾਮ ਪੂਰੀ ਤਰ੍ਹਾਂ ਬੰਦ ਹੋ ਜਾਂਦਾ ਹੈ, ਜਿਸ ਕਾਰਨ ਉਸ 'ਤੇ ਪਾਣੀ ਦਾ ਅਸਰ ਨਹੀਂ ਹੁੰਦਾ ਅਤੇ ਨਾਲ ਹੀ ਇਸ ਉੱਤੇ ਸਿਉਂਕ ਦਾ ਹੱਲਾ ਵੀ ਨਹੀਂ ਹੁੰਦਾ।

### ਖੇਤੀ

ਖੇਤੀ ਲਈ ਬੀਜ ਕਿਆਰੀਆਂ ਵਿੱਚ ਬੀਜੋ। ਜ਼ਮੀਨ ਚੰਗੀ ਹੋਵੇ ਅਤੇ ਉਸ ਵਿਚ ਜਲ-ਨਿਕਾਸ ਦਾ ਪ੍ਰਬੰਧ ਵੀ ਚੰਗਾ ਹੋਵੇ। ਸਾਲ ਬਾਅਦ, ਮੌਨਸੂਨ ਦੇ ਸ਼ੁਰੂ 'ਚ, ਪਨੀਰੀ ਪੁੱਟ ਕੇ ਠੀਕ ਥਾਂ 'ਤੇ ਲਾ ਦਿਉ। ਪੌਦੇ ਖੁੱਲ੍ਹੀ ਥਾਂ 'ਤੇ ਲਾਉਣੇ ਚਾਹੀਦੇ ਹਨ, ਕਿਉਂਕਿ ਉਹ ਛਾਂ ਵਿੱਚ ਨਹੀਂ ਹੁੰਦੇ। ਨਿੱਜੀ ਜ਼ਮੀਨਾਂ ਵਿਚ ਇਸ ਰੁੱਖ ਦੀ ਖੇਤੀ ਵਿੱਚ ਉਸ ਕਾਨੂੰਨ ਕਰਕੇ ਕਾਫ਼ੀ ਰੁਕਾਵਟ ਪੈਂਦੀ ਰਹੀ ਹੈ, ਜਿਸ ਦੇ ਤਹਿਤ ਨਿੱਜੀ ਮਾਲਕਾਂ ਦੀਆਂ ਆਪਣੀਆਂ ਜ਼ਮੀਨਾਂ 'ਤੇ ਉਗਾਏ ਰੁੱਖਾਂ ਨੂੰ ਵੀ, 'ਸਰਕਾਰੀ ਸੰਪਤੀ' ਬਣਾ ਦਿੱਤਾ ਗਿਆ ਹੈ।

## 38. ਪਹਾੜੀ ਪਿੱਪਲ

*ਥੈੱਸਪੇਸ਼ੀਆ ਪੋਪਲਨੀ ਸੋਲੈਂਡ*

(*ਕੁਲ* : ਮਾਲਵੇਸੀ)

ਇਹ ਸਾਡੇ ਦੇਸ਼ ਦੇ ਮੂਲ ਰੁੱਖਾਂ 'ਚੋਂ ਇੱਕ ਬਹੁਤ ਹੀ ਵਧੀਆ ਰੁੱਖ ਹੈ। ਇਹ ਕੋਂਕਨ ਤੋਂ ਦੱਖਣ ਵਲ ਨੂੰ, ਸਮੁੰਦਰੀ ਸਾਹਿਲ ਦੇ ਨਾਲ-ਨਾਲ ਧੁਰ ਬਰਮ੍ਹਾ ਤੱਕ ਅਤੇ ਸ਼ਾਂਤ ਮਹਾਸਾਗਰ ਦੇ ਜਜ਼ੀਰਿਆਂ ਅਤੇ ਪੱਛਮ ਵਲ ਪੂਰਬੀ ਅਫ਼ਰੀਕਾ ਤੱਕ, ਜੰਗਲੀ ਰੂਪ ਵਿੱਚ ਹੁੰਦਾ ਹੈ। ਹਿੰਦੀ ਅਤੇ ਹੋਰ ਭਾਸ਼ਾਵਾਂ ਵਿੱਚ, ਇਹ ਰੁੱਖ 'ਭੇਂਡੀ' ਦੇ ਨਾਂ ਨਾਲ ਪ੍ਰਸਿੱਧ ਹੈ। ਅੰਗਰੇਜ਼ੀ ਵਿਚ, ਇਸ ਦੇ ਕਈ ਨਾਂ ਪ੍ਰਚੱਲਤ ਹਨ, ਜਿਵੇਂ ਕਿ 'ਪੋਰਸ਼ੀਆ ਟ੍ਰੀ', 'ਭੇਂਡੀ ਟ੍ਰੀ', 'ਟ੍ਰਲਿਪ ਟ੍ਰੀ' ਜਾਂ 'ਅੰਬਰੇਲਾ ਟ੍ਰੀ।' ਵਿਗਿਅੰਨਕ ਨਾਂ ਥੈੱਸਪੇਸ਼ੀਆ' ਯੂਨਾਨੀ ਮੂਲ ਦਾ ਹੈ, ਜਿਸ ਦਾ ਅਰਥ ਹੈ — 'ਦੈਵੀ'। ਇਹ ਇਸ ਤੱਥ ਵਲ ਸੰਕੇਤ ਕਰਦਾ ਹੈ ਕਿ ਇਸ ਰੁੱਖ ਨੂੰ ਸੱਭ ਤੋਂ ਪਹਿਲਾਂ ਕੈਂਪਟਨ ਕੁੱਕ ਨੇ ਤਾਹੀਟੀ 'ਚ ਮੰਦਰਾਂ ਦੇ ਨੇੜੇ-ਤੇੜੇ ਤੱਕਿਆ ਸੀ 'ਪੋਪਲਨੀਅ' ਦਾ ਅਰਥ ਹੈ -- 'ਪੋਪਲਰ-ਨੁਮਾ' ਅਤੇ ਉਹ ਪੱਤਿਆਂ ਦੀ ਸ਼ਕਲ ਵਲ ਇਸ਼ਾਰਾ ਕਰਦਾ ਹੈ, ਜੋ ਯੂਰਪੀ ਪੋਪਲਰ ਦੇ ਪੱਤਿਆਂ ਵਰਗੇ ਹੁੰਦੇ ਹਨ।

### ਵਰਣਨ

ਇਹ ਛੋਟੇ ਤੋਂ ਦਰਮਿਆਨੇ ਆਕਾਰ ਦਾ ਰੁੱਖ ਹੁੰਦਾ ਹੈ। ਇਸ ਦਾ ਤਣਾ ਸਿੱਧਾ ਤੇ ਭੂਸਲੇ ਰੰਗ ਦਾ ਹੁੰਦਾ ਹੈ। ਸ਼ਾਖ਼ਾਂ ਬਹੁਤ ਨੇੜੇ-ਨੇੜੇ ਨਿਕਲਦੀਆਂ ਹਨ ਅਤੇ ਬੜਾ ਸੰਘਣਾ ਛਤਰ ਬਣਾਉਂਦੀਆਂ ਹਨ। ਸ਼ਾਇਦ ਏਸੇ ਲਈ ਅੰਗਰੇਜ਼ੀ ਵਿਚ ਇਸ ਰੁੱਖ ਦਾ ਨਾਂ 'ਅੰਬਰੇਲਾ ਟ੍ਰੀ' (ਛਤਰੀ-ਰੁੱਖ) ਪਿਆ ਹੈ। ਪੱਤੇ ਮੋਟੇ ਤੌਰ 'ਤੇ, ਦਿਲ ਦੀ ਸ਼ਕਲ ਦੇ ਹੁੰਦੇ ਹਨ, ਕੁਝ ਕੁਝ ਸਖ਼ਤ, 7-14 ਸੈਂਟੀਮੀਟਰ ਲੰਮੇ ਅਤੇ ਉਹ ਸ਼ਾਖ਼ਾਂ ਦੇ ਦੋਵਾਂ ਪਾਸਿਆਂ 'ਤੇ, ਅੱਗੇ-ਪਿੱਛੇ ਨਿਕਲਦੇ ਹਨ। ਪੱਤੇ ਦਾ ਸਿਰਾ ਪਤਲਾ ਹੁੰਦਾ ਹੁੰਦਾ ਤਿੱਖੀ ਨੋਕ ਜਿਹੀ ਬਣ ਜਾਂਦਾ ਹੈ ਅਤੇ ਪੱਤਾ ਬਹੁਤ ਹੱਦ ਤੱਕ, ਪਿੱਪਲ ਦੇ ਪੱਤੇ ਵਰਗਾ ਹੀ ਹੁੰਦਾ ਹੈ, ਭਾਵੇਂ ਕਿ 'ਪੂਛ'

ਓਨੀ ਸਾਫ਼ ਨਹੀਂ ਹੁੰਦੀ, ਜਿੰਨੀ ਕਿ ਪਿੱਪਲ ਦੇ ਪੱਤੇ ਦੀ। ਇਸੇ ਲਈ ਇਸਨੂੰ ਪਹਾੜੀ 'ਪਿੱਪਲ' ਆਖਿਆ ਜਾਂਦਾ ਹੈ। ਪਹਾੜੀ ਪਿੱਪਲ ਜਾਂ 'ਭੇਂਡੀ' ਇੱਕ ਸਦਾ-ਬਹਾਰ ਰੁੱਖ ਹੈ। ਪੱਤੇ ਝੜਦੇ ਜ਼ਰੂਰ ਹਨ, ਪਰ ਉਹ ਸਾਰੇ ਇੱਕੋ ਵਾਰ ਹੀ ਨਹੀਂ ਝੜ ਜਾਂਦੇ। ਫ਼ਰਵਰੀ ਦੇ ਆਸ-ਪਾਸ ਜ਼ਿਆਦਾਤਰ ਪੱਤੇ ਪੀਲੇ-ਜਿਹੇ ਹੋ ਜਾਂਦੇ ਹਨ ਅਤੇ ਹੌਲੀ-ਹੌਲੀ ਝੜ ਜਾਂਦੇ ਹਨ। ਫੁੱਲ ਬੜੇ ਸ਼ਾਨਦਾਰ ਹੁੰਦੇ ਹਨ, 7-9 ਸੈਂਟੀਮੀਟਰ ਆਕਾਰ ਦੇ। ਉਹ ਸ਼ੋਖ਼ ਜ਼ਰਦ ਰੰਗ ਦੇ ਹੁੰਦੇ ਹਨ, ਅੰਦਰਲੇ ਪਾਸੇ, ਮੁੱਢ 'ਤੇ ਇੱਕ ਰੰਗ ਦੀ 'ਅੱਖ' ਜਿਹੀ ਹੁੰਦੀ ਹੈ। ਜਿਉਂ ਹੀ ਫੁੱਲ ਪੁਰਾਣੇ ਹੁੰਦੇ ਹਨ, ਉਹਨਾਂ ਦਾ ਰੰਗ ਇੱਟ ਵਰਗਾ ਲਾਲ ਜਾਂ ਗੁਲਾਬੀ ਜਿਹਾ ਹੋ ਜਾਂਦਾ ਹੈ। ਦਲ-ਪੁੰਜ, ਸ਼ਕਲ ਵਿਚ ਪਿਆਲਾ-ਨੁਮਾ ਹੁੰਦਾ ਹੈ, ਹਰੇ ਰੰਗ ਦਾ, ਸਖ਼ਤ। ਪੰਖੜੀਆਂ ਪਹਿਲਾਂ ਪੀਲੀਆਂ ਨਿੰਬੂ ਵਰਗੀਆਂ ਜ਼ਰਦ ਹੁੰਦੀਆਂ ਹਨ, ਅੰਦਰਲੇ ਪਾਸਿਉਂ ਮੁੱਢ ਗੂੜ੍ਹਾ ਜਾਮਣੀ ਜਾਂ ਵੈਂਗਣੀ ਹੁੰਦਾ ਹੈ। ਪੰਖੜੀਆਂ ਦੇ ਕਿਨਾਰੇ ਚੰਗੇ ਦੰਦੇਦਾਰ ਜਾਂ ਚੋਣਦਾਰ ਹੁੰਦੇ ਹਨ, ਪੁੰਕੇਸਰ ਸਾਰੇ ਆਪੋ-ਵਿਚ ਜੁੜੇ ਹੋਏ ਅਤੇ ਇੱਕ ਲੰਮੀ ਨਲੀ ਜਿਹੇ ਬਣੇ ਹੁੰਦੇ ਹਨ। ਇਸ ਨਲੀ ਵਿਚੋਂ ਦੀ ਇੱਕ ਰਜ-ਤਾਰ ਨਿੱਕਲਦੀ ਹੈ, ਜੋ ਪੰਜ ਸ਼ਾਖ਼ਾਂ ਜਾਂ ਅੱਖ-ਬਿੰਦੂਆਂ ਵਿਚ ਪਾਟ ਜਾਂਦੀ ਹੈ। ਫਲ ਗੋਲ-ਜਿਹਾ ਹੁੰਦਾ ਹੈ, ਜੋ ਦਲ-ਪੁੰਜ ਦੇ ਪਿਆਲੇ ਵਿਚ ਟਿਕਿਆ ਹੁੰਦਾ ਹੈ। ਪਹਿਲਾਂ-ਪਹਿਲਾਂ ਫਲ ਹਰੇ ਰੰਗ ਦਾ ਹੁੰਦਾ ਹੈ ਅਤੇ ਹੌਲੀ-ਹੌਲੀ ਉਹ ਭੂਰਾ ਅਤੇ ਅਖ਼ੀਰ ਵਿਚ ਕਾਲਾ ਹੋ ਜਾਂਦਾ ਹੈ। ਹਰ ਇੱਕ ਫਲ ਵਿਚ ਕਈ ਬੀਜ ਹੁੰਦੇ ਹਨ, ਕੁਲ ਮਿਲਾ ਕੇ 6-15, ਜੋ ਆਂਡੇ ਦੀ ਸ਼ਕਲ ਦੇ ਹੁੰਦੇ ਹਨ ਅਤੇ ਉਹਨਾਂ 'ਤੇ ਨਰਮ-ਨਰਮ ਰੋਮ ਹੁੰਦੇ ਹਨ।

### ਫੁੱਲ-ਫੁਲਾਕਾ

ਉਂਜ ਤਾਂ ਰੁੱਖ ਨੂੰ ਸਾਰਾ ਸਾਲ ਹੀ ਫੁੱਲ-ਫੁਲਾਕਾ ਪੈਂਦਾ ਰਹਿੰਦਾ ਹੈ, ਪਰ ਠੰਡ ਦੇ ਮੌਸਮ ਵਿੱਚ, ਫੁੱਲ ਖ਼ਾਸ ਤੌਰ 'ਤੇ ਵਧੇਰੇ ਪੈਂਦੇ ਹਨ।

### ਬਾਗਬਾਨੀ

ਭਾਵੇਂ ਇਹ ਰੁੱਖ ਸਾਹਿਲੀ ਇਲਾਕਿਆਂ ਦਾ ਆਪਣਾ ਮੂਲ ਰੁੱਖ ਹੈ, ਪਰ ਇਹ ਹੋਰ ਖੇਤਰਾਂ ਵਿੱਚ ਵੀ ਕਾਫ਼ੀ ਚੰਗਾ ਹੋ ਜਾਂਦਾ ਹੈ। ਇਸੇ ਕਰਕੇ ਇਹ ਰੁੱਖ ਅਕਸਰ ਗਲੀਆਂ ਅਤੇ ਸੜਕਾਂ ਦੇ ਕਿਨਾਰੇ ਅਤੇ ਬਾਗਾਂ ਵਿੱਚ ਵੀ ਲਾਇਆ ਜਾਂਦਾ ਹੈ। ਇਹ ਇੱਕ ਕੀਮਤੀ ਰੁੱਖ ਹੈ, ਛਾਂ ਅਤੇ ਸਜਾਵਟ-ਦੋਵਾਂ ਦੇ ਪੱਖ ਤੋਂ। ਜਿੱਥੋਂ ਤੱਕ ਭੂਮੀ ਦਾ ਸੰਬੰਧ ਹੈ, ਇਹ ਹਲਕੀ, ਪੋਲੀ ਜ਼ਮੀਨ ਵਿਚ ਸੱਭ ਤੋਂ ਵਧੀਆ ਹੁੰਦਾ ਹੈ। ਇਹੀ ਵਜ੍ਹਾ ਹੈ ਕਿ ਇਹ ਰੇਤਲੇ ਸਾਹਿਲਾਂ ਦੇ ਨਾਲ-ਨਾਲ ਏਨਾ ਵਧੀਆ ਹੁੰਦਾ ਹੈ। ਇਹ ਬਹੁਤ ਛੇਤੀ ਵਧਣ ਵਾਲਾ ਰੁੱਖ ਹੈ। ਇਹ ਬੀਅ ਬੀਜ ਕੇ ਜਾਂ ਕਲਮਾਂ ਲਾ ਕੇ ਉਗਾਇਆ ਜਾ ਸਕਦਾ ਹੈ, ਪਰ ਆਮ ਤੌਰ 'ਤੇ ਛੋਟੀਆਂ-ਛੋਟੀਆਂ ਕਲਮਾਂ ਤੋਂ ਵਧੀਆ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ ਹਨ, ਕਿਉਂਕਿ ਵੱਡੀਆਂ ਕਲਮਾਂ ਦੇ ਖ਼ਰਾਬ ਹੋ ਜਾਣ ਦਾ ਵਧੇਰੇ ਡਰ ਰਹਿੰਦਾ ਹੈ।

### ਆਰਥਿਕ ਲਾਭ

ਇਸ ਦੀ ਲੱਕੜੀ ਚੰਗੇ ਮੇਲ ਦੀ ਹੁੰਦੀ ਹੈ। ਇਹ ਮਜ਼ਬੂਤ ਤੇ ਚੰਗੀ ਦਾਣੇਦਾਰ ਹੁੰਦੀ ਹੈ। ਇਸ 'ਤੇ ਪਾਣੀ ਦਾ ਅਸਰ ਨਹੀਂ ਹੁੰਦਾ। ਇਹੀ ਵਜ੍ਹਾ ਹੈ ਕਿ ਅਕਸਰ ਇਸ ਦੀ ਵਰਤੋਂ,

ਘਰੇਲੂ ਸੰਦ-ਔਜ਼ਾਰ ਤੇ ਚੀਜ਼ਾਂ, ਜਿਵੇਂ ਕਿ ਗੱਡੇ-ਗੱਡੀਆਂ ਦੇ ਪੱਹੀਏ, ਬਕਸੇ ਤੇ ਸੰਦੂਕ ਆਦਿ ਅਤੇ ਬੇੜੀਆਂ ਬਣਾਉਣ ਲਈ ਕੀਤੀ ਜਾਂਦੀ ਹੈ। ਛਿੱਲ ਤੋਂ ਵਧੀਆ ਰੇਸ਼ਾ ਤਿਆਰ ਹੁੰਦਾ ਹੈ, ਜੋ ਕਿ ਭਾਰਤ ਵਿੱਚ, ਵਪਾਰਕ ਤੌਰ 'ਤੇ ਘੱਟ ਹੀ ਵਰਤਿਆ ਜਾਂਦਾ ਹੈ। ਦੁਨੀਆ ਦੇ ਹੋਰ ਹੋਰ ਹਿੱਸਿਆਂ ਵਿੱਚ, ਇਹ ਰੇਸ਼ਾ ਬੋਰੇ-ਬੋਰੀਆਂ ਆਦਿ ਬਣਾਉਣ ਜਾਂ ਮਜ਼ਬੂਤ ਰੱਸੇ-ਰੱਸੀਆਂ ਤਿਆਰ ਕਰਨ ਲਈ ਉਸੇ ਤਰ੍ਹਾਂ ਹੀ ਵਰਤਿਆ ਜਾਂਦਾ ਹੈ, ਜਿਵੇਂ ਕਿ ਅਸੀਂ ਪਟਸਨ ਦੇ ਰੇਸੇ ਵਰਤਦੇ ਹਾਂ। ਦਰੱਖ਼ਤ ਦੇ ਜ਼ਿਆਦਾਤਰ ਹਿੱਸਿਆਂ ਵਿੱਚ, ਪਰ ਤਣੇ ਸ਼ਾਖ਼ਾਂ ਦੀ ਛਿੱਲ ਵਿਚ, ਕਾਫ਼ੀ ਮਿਕਦਾਰ ਵਿੱਚ ਟੈਨਿਨ (ਚਮੜਾ-ਸੋਧਕ) ਅਤੇ ਇੱਕ ਵਧੀਆ ਲਾਲ ਰੰਗ ਕਰਨ ਵਾਲਾ ਪਦਾਰਥ ਹੁੰਦਾ ਹੈ। ਪਰ ਇਸ ਦੇਸ਼ ਵਿੱਚ, ਇਹਨਾਂ ਚੀਜ਼ਾਂ ਵਿਚੋਂ ਕਿਸੇ ਦੀ ਵੀ, ਵਪਾਰਕ ਤੌਰ 'ਤੇ ਵਰਤੋਂ ਨਹੀਂ ਕੀਤੀ ਜਾ ਰਹੀ।

ਔਸ਼ਧੀ-ਗੁਣ

ਫਲਾਂ, ਪੱਤਿਆ ਅਤੇ ਜੜ੍ਹਾਂ ਦੀ ਇੱਕ ਲੇਵੀ-ਜਿਹੀ ਤਿਆਰ ਕੀਤੀ ਜਾਂਦੀ ਹੈ, ਜੋ ਕਈ ਵਾਰ, ਕਈ ਤਰ੍ਹਾਂ ਦੇ ਚਮੜੀ-ਰੋਗਾਂ ਦੇ ਇਲਾਜ ਲਈ ਵਰਤੀ ਜਾਂਦੀ ਹੈ, ਭਾਵੇਂ ਕਿ ਅਜਿਹੇ ਇਲਾਜ ਦੀ ਅਹਿਮੀਅਤ ਬਾਰੇ ਕਾਫ਼ੀ ਸ਼ੰਕਾ ਹੈ। ਇਸ ਦੀ ਛਿੱਲ ਕਸੈਲੀ ਤੇ ਕਬਜ਼ ਕਰਨ ਵਾਲੀ ਹੁੰਦੀ ਹੈ ਅਤੇ ਦਸਤਾਂ ਤੇ ਅਜਿਹੇ ਹੋਰ ਰੋਗਾਂ ਦੀ ਹਾਲਤ ਵਿੱਚ, ਉਸ ਦੀ ਵਰਤੋਂ ਕੀਤੀ ਜਾਂਦੀ ਹੈ।

ਸੜਕਾਂ-ਕੰਢੇ ਲਾਉਣ ਵਾਲੇ ਰੁੱਖ ਵਜੋਂ, ਇਸ ਦੀ ਅਹਿਮੀਅਤ ਵਿੱਚ ਕੋਈ ਸੰਦੇਹ ਨਹੀਂ। ਇਹੀ ਕਾਰਨ ਹੈ ਕਿ ਸੰਸਾਰ ਦੇ ਜ਼ਿਆਦਾਤਰ ਤਪਤ-ਖੰਡੀ ਦੇਸ਼ਾਂ ਵਿੱਚ, ਇਹ ਇਸ ਮਨੋਰਥ ਲਈ ਲਾਇਆ ਜਾਣ ਲੱਗ ਪਿਆ ਹੈ।

# 39. ਤੁਣ ਦਾ ਰੁੱਖ

## *ਟੂਨਾ ਸਿਲੀਆਟਾ* ਰੋਇਮ

(*ਕੁਲ* : ਮੇਲੀਏਸੀ)

ਅੰਗਰੇਜ਼ੀ - ਟੂਨ, ਇੰਡੀਅਨ ਮਾਹੋਗਨੀ, ਮੋਲਮੀਨ ਸੇਡਾਰ, ਹਿੰਦੀ - ਤੁਨ, ਤੁਨ-ਕਾ-ਝਾੜ, ਬੰਗਾਲੀ - ਤੁਨ, ਮਰਾਠੀ - ਤੁਨ, ਕੁਨੰੜ, ਨੀਮ, ਤਾਮਿਲ - ਤੁਨ-ਮਰਮ, ਤੇਲਗੂ - ਨੰਦੀ

'ਟੂਨਾ' ਭਾਰਤੀ ਨਾਂ ਤੁਣ ਜਾਂ ਤੁਨ ਦਾ ਲਾਤੀਨੀਕ੍ਰਿਤ ਨਾਂ ਹੈ। ਸਿਲੀਆਟਾ - 'ਸਿਲੀਆ' ਭਾਵ ਦਲ-ਪੁੰਜ ਅਤੇ ਪੁਸ਼ਪ-ਪੁੰਜ ਦੇ ਸਿਰਿਆਂ ਉੱਤਲੇ ਮਜ਼ਬੂਤ ਵਾਲਾਂ ਵਲ ਸੰਕੇਤ ਹੈ। ਸਾਡੇ ਪੇੜ-ਪੌਦਿਆਂ ਦੇ ਬਹੁਤ ਸਾਰੇ ਸਾਹਿਤ ਵਿਚ, ਇਹ ਰੁੱਖ "ਸੈਡਰੇਲਾ ਟੂਨਾ" ਦੇ ਨਾਂ ਹੇਠ ਆਉਂਦਾ ਹੈ, ਪਰ ਰੋਇਮਰ ਨੇ, 1846 ਵਿਚ ਇਹ ਸਪੱਸ਼ਟ ਕੀਤਾ ਸੀ ਕਿ ਅਸਲੀ ਸੈਡਰੇਲਾ ਰੁੱਖ ਨਿਰੋਲ ਅਮਰੀਕੀ ਹਨ। ਸਾਡੇ ਪੁਰਾਣੇ ਸੰਸਾਰ ਦੇ ਰੁੱਖ 'ਟੂਨਾ' ਦੇ ਅਧੀਨ ਰੱਖੇ ਗਏ ਹਨ।




ਚਿੱਤਰ 21 ਤੁਣ ਦਾ ਰੁੱਖ (ਟੂਨਾ ਸਿਲੀਆਟਾ ਰੋਇਮ)

## ਵਰਣਨ

ਇਹ ਇਕ ਉੱਚਾ-ਲੰਮਾ, ਬਹੁਤ ਹੀ ਸ਼ਾਨਦਾਰ ਰੁੱਖ ਹੁੰਦਾ ਹੈ। ਇਸ ਨੂੰ ਸ਼ਾਖ਼ਾਂ ਬਹੁਤ ਜ਼ਿਆਦਾ ਗਿਣਤੀ ਵਿੱਚ ਨਿਕਲਦੀਆਂ ਹਨ, ਜੋ ਰੁੱਖ ਨੂੰ ਇਕ ਛਾਂਦਾਰ ਛਤਰ ਪਰਦਾਨ ਕਰਦੀਆਂ ਹਨ। ਪੱਤੇ ਸੰਯੁਕਤ ਹੁੰਦੇ ਹਨ ਅਤੇ ਮਜ਼ਬੂਤ ਡੰਡੀ 'ਤੇ ਨਿਕਲਦੇ ਹਨ। ਡੰਡੀ ਦੇ ਦੋਵਾਂ ਪਾਸਿਆਂ 'ਤੇ ਕਈ ਛੋਟੀਆਂ-ਛੋਟੀਆਂ ਪੱਤੀਆਂ, ਜੋੜਿਆਂ ਵਿਚ ਨਿਕਲੀਆਂ ਹੁੰਦੀਆਂ ਹਨ। ਫੁੱਲ ਸਫ਼ੈਦ ਅਤੇ ਮਿੱਠੀ-ਮਿੱਠੀ ਸੁਗੰਧ ਵਾਲੇ ਹੁੰਦੇ ਹਨ, ਜੋ ਸ਼ਾਖ਼ਾਂ ਦੇ ਸਿਰਿਆਂ 'ਤੇ, ਹੇਠਾਂ ਨੂੰ ਲਮਕਦੇ ਖੁੱਲ੍ਹੇ-ਖੁੱਲ੍ਹੇ ਗੁੱਛਿਆਂ ਵਿਚ ਲੱਗਦੇ ਹਨ। ਪੁੰਕੇਸਰ ਇੱਕ ਗੋਲ, ਸੰਗਤਰੀ ਰੰਗ ਦੀ ਚਕਲੀ - ਜਿਹੀ ਵਿਚ ਲੱਗੇ ਹੋਏ ਹੁੰਦੇ ਹਨ। ਫਲ ਇੱਕ ਚੌਰਸ ਫਲੀ ਜਿਹੀ ਹੁੰਦਾ ਹੈ, 2-2.5 ਸੈਂਟੀਮੀਟਰ ਲੰਮੀ। ਉਸ ਵਿਚ ਕਈ ਬੀਜ ਹੁੰਦੇ ਹਨ, ਚਪਟੇ-ਜਿਹੇ। ਹਰੇਕ ਸਿਰੇ 'ਤੇ ਝਿੱਲੀਦਾਰ ਖੰਭ ਜਿਹਾ ਹੁੰਦਾ ਹੈ।

## ਵੰਡ

ਇਹ ਰੁੱਖ ਸਾਰੇ ਭਾਰਤ ਵਿਚ ਆਮ ਹੁੰਦਾ ਹੈ, ਖ਼ਾਸ ਤੌਰ 'ਤੇ ਪਹਾੜੀ ਖੇਤਰਾਂ ਵਿਚ, 1000 ਮੀਟਰ ਦੀ ਉਚਾਈ ਤੱਕ। ਇਹ ਅਕਸਰ ਸੜਕਾਂ ਦੇ ਕਿਨਾਰੇ, ਛਾਂਦਾਰ ਰੁੱਖ ਵਜੋਂ ਲਾਇਆ ਜਾਂਦਾ ਹੈ। ਉੱਤਰੀ ਕਨਾਰਾ ਦੇ ਜੰਗਲਾਂ ਵਿਚ, ਇਹ ਰੁੱਖ ਬਹੁਤ ਆਮ ਹੁੰਦਾ ਹੈ ਅਤੇ ਉਥੇ ਇਹ 30 ਮੀਟਰ (100 ਫੁੱਟ) ਤੱਕ ਉੱਚਾ ਚਲਿਆ ਜਾਂਦਾ ਹੈ। ਇਹ ਰੁੱਖ ਭਾਰਤ ਤੋਂ ਪੂਰਬ ਵਲ, ਮਲਾਇਆ ਅਤੇ ਆਸਟਰੇਲੀਆ ਵਿਚ ਵੀ ਪਾਇਆ ਜਾਂਦਾ ਹੈ।

## ਵਰਤੋਂ

ਭਾਰਤ ਵਿਚ ਬਹੁਤ ਘੱਟ ਰੁੱਖ ਅਜਿਹੇ ਹਨ, ਜੋ ਤੁਣ ਨਾਲੋਂ ਵਧੇਰੇ ਲਾਭਕਾਰੀ ਹੋਣਗੇ। ਇਸ ਦੀ ਲੱਕੜੀ ਲਾਲ-ਜਿਹੇ ਰੰਗ ਦੀ ਅਤੇ ਮਹਿਕਦਾਰ ਹੁੰਦੀ ਹੈ। ਇਸ 'ਤੇ ਸਿਉਂਕ ਦਾ ਹੱਲਾ ਨਹੀਂ ਹੁੰਦਾ ਅਤੇ ਇਹ ਚੌਖਟੇ ਅਤੇ ਅਲਮਾਰੀਆਂ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਵੇਲੇ ਸਿਗਾਰ ਦੇ ਡੱਬੇ ਬਣਾਉਣ ਲਈ ਵਰਤੀ ਜਾਣ ਵਾਲੀ ਇਹ ਮੁੱਖ ਲੱਕੜੀ ਹੈ। ਫੁੱਲਾਂ 'ਚੋਂ ਇੱਕ ਲਾਲ ਤੇ ਜ਼ਰਦ ਰੰਗ ਨਿਕਲਦਾ ਹੈ। ਪਰ ਕਿਉਂਕਿ ਇਹ ਟਿਕਵਾਂ ਨਹੀਂ ਹੁੰਦਾ, ਇਸ ਲਈ ਇਸ ਵੇਲੇ ਉਸ ਦੀ ਕੋਈ ਬਹੁਤੀ ਵਪਾਰਕ ਅਹਿਮੀਅਤ ਨਹੀਂ। ਬੀਜ ਅਤੇ ਪੱਤੇ ਪਸ਼ੂਆਂ ਦੇ ਚਾਰੇ ਵਜੋਂ ਵਰਤੇ ਜਾਂਦੇ ਹਨ। ਛਿੱਲ ਬਾਰੇ ਆਖਿਆ ਜਾਂਦਾ ਹੈ ਕਿ ਉਹ ਸਰੀਰ ਦੇ ਰੇਸ਼ਿਆਂ ਅਤੇ ਤੰਤੂਆਂ ਨੂੰ ਕੱਸਦੀ 'ਤੇ ਮਜ਼ਬੂਤ ਬਣਾਉਂਦੀ ਹੈ।